ਸਾਲ ਪੰਦਰਵਾਂ, ਮਹੀਨਾ ਮਈ, 2009
ਫਾਉਂਡਰ ਚੇਅਰਮੈਨ
ਸ੍ਰੀ ਮਾਨ ਸੰਤ ਵਰਿਆਮ ਸਿੰਘ ਜੀ ਮਹਾਰਾਜ
ਚੇਅਰਪਰਸਨ
ਬੀਬੀ ਰਣਜੀਤ ਕੌਰ ਜੀ ਰਤਵਾੜਾ ਸਾਹਿਬ

**SUBSCRIPTION FOREIGN (ਵਿਦੇਸ਼)**

| | Annual | Life |
|---|---|---|
| **U.S.A.** | **50** US$ | **500** US$ |
| U.K. | **30 £** | **300 £** |
| Aus. | **80 $** | **800 $** |
| Europ | **50** Euro | **500** Euro |

**Postal Address for Enquiry, Money Order, Cheque, Draft & correspondence**
**V.G.R.M Charitable Trust Gurdwara Ishar Parkash, Ratwara Sahib (Near Chandigarh) P.O. Mullanpur Garibdas, Teh. Kharar, Distt. S.A.S. Nagar (Mohali) 140901 Pb.India.**

Office 'Atam Marg' Ph. No. - **0160-2255002**, Fax.**2255009**, , Mobile - *9417214391,79*

**FOREIGN (ਵਿਦੇਸ਼) CONTACT NO.**

**U.S.A. - Baba Satnam Singh ji Atwal**
**Phone and Fax : 408-263-1844**
**Bhai Kuldeep Singh Sher Gill**
**Phone : 408-230-8319**
**Bibi Sukhvinder Kaur Bains**
**Phone : 403-270-3387**
**Canada - Bhai Sarmukh Singh Pannu**
**Phone - 604-433-0408**
**England - Bibi Gurbax Kaur /Jagtar Singh Jagi**
**Phone : 0121-200-2818**
**Fax : 0121-200-2879**, **Raj Mobile** : **07968734058**
**Australia - Bhai Jiwan Singh ji**
**Phone : 03-943-65865, Fax : 03-943-65867**

**For more information please visit us on internet at:-**
**Email : atammarg@glide.net.in**
http:# www.ratwarasahib.org, http # www.ratwarasahibmedia.org



**ਪ੍ਰਿੰਟਰ, ਪਬਲਿਸ਼ਰ ਤੇ ਐਡੀਟਰ ਸੰਤ ਬਾਬਾ ਹਰਪਾਲ ਸਿੰਘ ਰਤਵਾੜਾ ਸਾਹਿਬ ਨੇ 'ਆਤਮ ਮਾਰਗ' ਜੈ ਆਫਸੈਟ ਪ੍ਰਿੰਟਰਜ਼, 905 ਇੰਡਸਟਰੀਅਲ ਏਰੀਆ, ਫੇਜ਼-2, ਚੰਡੀਗੜ੍ਹ ਤੋਂ ਛਪਵਾ ਕੇ ਮੁੱਖ ਦਫਤਰ 'ਆਤਮ ਮਾਰਗ', ਰਤਵਾੜਾ ਸਾਹਿਬ, ਡਾਕਖਾਨਾ ਮੁਲਾਂਪੁਰ ਗਰੀਬਦਾਸ, ਤਹਿਸੀਲ ਖਰੜ, ਜ਼ਿਲਾ ਐਸ.ਏ.ਐਸ ਨਗਰ (ਮੋਹਾਲੀ) ਪੰਜਾਬ ਤੋਂ ਪ੍ਰਕਾਸ਼ਿਤ ਕੀਤਾ।**

## ਤਤਕਰਾ



**SUBSCRIPTION – ਚੰਦਾ – (ਦੇਸ਼)**

| ਸਾਲਾਨਾ | ਜੀਵਨ ਕਾਲ | ਫੀ ਕਾਪੀ |
|---|---|---|
| 200/- | 2000/- | 20/- |
| 280/- | 2080/- | (For outstation cheques) |

**ਸੰਪਰਕ ਨੰ. ਰਤਵਾੜਾ ਸਾਹਿਬ**

ਰਤਵਾੜਾ ਸਾਹਿਬ 0160-2255001
ਗੁ. ਰਤਵਾੜਾ ਸਾਹਿਬ ਵਿਖੇ ਅਖੰਡਪਾਠ ਬੁਕਿੰਗ ਸਬੰਧੀ - 9417214386
ਪਰਮ ਸਤਿਕਾਰ ਯੋਗ ਬੀਜੀ 9417214381
ਬਾਬਾ ਹਰਪਾਲ ਸਿੰਘ ਜੀ ਰਤਵਾੜਾ ਸਾਹਿਬ – 9417214378
ਖੇਤੀਬਾੜੀ ਇੰਚਾਰਜ 9417214383
ਜਰਨਲ – 9417214384, ਬੀ ਐਡ ਕਾਲਜ – 9417214382
ਸ੍ਰੀ ਮਾਨ ਲੰਗਰ 9417214380
ਆਡੀਓ ਵੀਡੀਓ ਲਾਇਬ੍ਰੇਰੀ 9872814385, 9417214385
ਅਖੰਡਪਾਠ ਬੁਕਿੰਗ 9417214386
ਗੁਰੂ ਗੋਬਿੰਦ ਸਿੰਘ ਵਿਦਿਆ ਮੰਦਰ ਰਤਵਾੜਾ ਸਾਹਿਬ 0160-2255003
ਸੰਤ ਵਰਿਆਮ ਸਿੰਘ ਮੈਮੋਰੀਅਲ ਪਬਲਿਕ ਸਕੂਲ 0160-2255004

**ਅੰਮ੍ਰਿਤ ਬਾਣੀ ਸਕਾਈ ਟੀ.ਵੀ. ਸੈਟੇਲਾਈਟ ਚੈਨਲ 0176 ਤੇ ਸੰਤ ਮਹਾਰਾਜ ਸੰਤ ਬਾਬਾ ਵਰਿਆਮ ਸਿੰਘ ਜੀ ਰਤਵਾੜਾ ਸਾਹਿਬ ਵਾਲਿਆਂ ਦਾ ਕੀਰਤਨ ਨਿਮਨ ਅਨੁਸਾਰ ਹੈ –**

ਐਤਵਾਰ ਸਵੇਰੇ 10.00 ਵਜੇ ਤੋਂ 11.00 ਵਜੇ ਤੱਕ
ਸੋਮਵਾਰ ਸ਼ਾਮ 7.00 ਵਜੇ ਤੋਂ ਸ਼ਾਮ 8.00 ਵਜੇ ਤੱਕ
ਯੂ.ਕੇ. ਸਮੇਂ ਅਨੁਸਾਰ ਸੁਣਿਆ ਜਾ ਸਕਦਾ ਹੈ।

ਬਾਬਾ ਜੀ ਦੇ ਕੀਰਤਨ ਨੂੰ ਪੂਰੇ ਵਿਸ਼ਵ ਵਿਚ www.amritbani.com ਤੋਂ ਸੁਣਿਆ ਜਾ ਸਕਦਾ ਹੈ। ਆਪਣਾ ਸਮਾਂ ਯੂ.ਕੇ. ਸਮੇਂ ਅਨੁਸਾਰ ਨਿਰਧਾਰਤ ਕਰੋ।

ਜਾਰੀ ਕਰਤਾ – ਆਤਮ ਮਾਰਗ ਸਪਿਰਚੂਅਲ ਸਾਇੰਟਿਫਿਕ ਐਜੂਕੇਸ਼ਨਲ ਚੈਰੀਟੇਬਲ ਟਰਸਟ, ਯੂ.ਕੇ.

# ਸੰਪਾਦਕੀ

ਧੰਨ ਧੰਨ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਚਰਨ ਛੋਹ ਪ੍ਰਾਪਤ ਪਵਿੱਤਰ ਅਸਥਾਨ ਗੁਰਦੁਆਰਾ ਈਸ਼ਰ ਪ੍ਰਕਾਸ਼ ਰਤਵਾੜਾ ਸਾਹਿਬ ਦੀ ਪਾਵਨ ਧਰਤੀ ਉਪਰ ਮਹਾਂਪੁਰਖਾਂ ਵੱਲੋਂ ਜਨ ਸਮੂੰਹ ਦੇ ਭਲੇ ਹਿੱਤ ਸੇਵਾ ਸਿਮਰਨ ਦੇ ਕੁੰਭ ਚਲਾਏ ਜਾ ਰਹੇ ਹਨ।ਧੰਨ ਧੰਨ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਗੂੜ੍ਹ ਸਿਧਾਂਤਾਂ ਨੂੰ ਸੰਸਾਰ ਵਿੱਚ ਪ੍ਰਗਟ ਕਰਨ ਵਾਸਤੇ ਆਪ ਨੇ 1200 ਦੇ ਕਰੀਬ ਵਿਡੀਓ ਕੈਸੇਟਾਂ ਤਿਆਰ ਕੀਤੀਆਂ ਜਿਨ੍ਹਾਂ ਦੀਆਂ ਅੱਜ ਵੀਡੀਓ ਸੀ.ਡੀ., ਡੀ.ਵੀ.ਡੀ ਅਤੇ ਐਮ.ਪੀ.ਥਰੀ ਤਿਆਰ ਹੋ ਕੇ ਦੇਸ਼ਾਂ ਵਿਦੇਸ਼ਾਂ ਵਿੱਚ ਮਹਾਂਪੁਰਖਾਂ ਦੇ ਪਿਆਰੇ ਦਿਨ ਰਾਤ ਪ੍ਰਚਾਰ ਕਰ ਰਹੇ ਹਨ। ਮਹਾਂਪੁਰਖਾਂ ਨੇ ਸੱਤਵੇਂ ਸਮਾਗਮ ਤੇ ਬਹੁਤ ਸੁਖਾਲੀ ਜੁਗਤ ਰਾਹੀਂ ਨਾਮ ਸਿਮਰਨ ਕਰਵਾਇਆ ਅਤੇ ਪੰਡਾਲ ਵਿੱਚ ਬੈਠੀਆਂ ਲੱਖਾਂ ਸੰਗਤਾਂ ਨੂੰ ਨਾਮ ਨਾਲ ਜੋੜਿਆ। ਨਾਮ ਜਪਣ ਵਾਸਤੇ ਮਹਾਂਪੁਰਖਾਂ ਵੱਲੋਂ ਇਕ ਅਡੀਓ ਸੀ.ਡੀ. ਤਿਆਰ ਕੀਤੀ ਗਈ ਹੈ ਜਿਸ ਵਿੱਚ ਮਹਾਂਪੁਰਖ ਪਹਿਲਾਂ 10 ਵਾਰੀ 'ਵਾਹਿਗੁਰੂ' ਨਾਮ ਦੀ ਧੁੰਨੀ ਨੂੰ ਉਚਾਰਨ ਕਰਦੇ ਹਨ ਅਤੇ ਫਿਰ ਚੁਪ ਹੋ ਜਾਂਦੀ ਹੈ ਫਿਰ 5 ਬਾਰ ਅਤੇ ਫੇਰ 3 ਬਾਰ ਅਤੇ ਫੇਰ 2 ਬਾਰ ਅਤੇ ਅਖੀਰ ਵਿੱਚ ਇਕ ਵਾਰ ਇਹ ਸਾਰਾ 45 ਮਿੰਟ ਦਾ ਸਮਾਂ ਹੁੰਦਾ ਹੈ। ਰਤਵਾੜਾ ਸਾਹਿਬ ਵਿਖੇ ਹਰ ਰੋਜ ਦੇ ਨਿੱਤਨੇਮ ਅਨੁਸਾਰ ਇਹ ਕੈਸੇਟ ਸਵੇਰੇ 3.00 ਵਜੇ ਚਲਦੀ ਹੈ ਛੌਂਕ ਰੱਖਣ ਵਾਲੇ ਪ੍ਰੇਮੀ ਨਾਮ ਜਪਦੇ ਹਨ। ਗੁਰਮਤਿ ਦੀ ਗੂੜ੍ਹ ਫਿਲਾਸਫੀ ਸਰਲ ਬੋਲੀ ਵਿੱਚ ਮਹਾਂਪੁਰਖਾਂ ਵੱਲੋਂ ਲਿਖਿਆਂ ਦਰਜਨਾਂ ਪੁਸਤਕਾਂ ਗੁਰਮਤਿ ਦੇ ਗੂੜ੍ਹ ਸਿਧਾਂਤਾਂ ਤੇ ਅਧਾਰਿਤ ਰਤਵਾੜਾ ਸਾਹਿਬ ਲਾਇਬਰੇਰੀ ਵਿਖੇ ਉਪਲੱਬਧ ਹਨ। ਆਤਮ ਮਾਰਗ ਮੈਗਜ਼ੀਨ ਦੇ 64 ਨੰ. ਸਫੇ ਤੇ ਇਨ੍ਹਾਂ ਦੀ ਲਿਸਟ ਮੌਜੂਦ ਹੈ।

ਅੱਜ ਦੇ ਅਜੋਕੇ ਸੰਸਾਰ ਦੀ ਹਾਲਤ ਬਹੁਤ ਹੀ ਤਰਸਯੋਗ ਬਣ ਚੁਕੀ ਹੈ। ਹਰ ਪਾਸੇ ਹੀ ਅਸ਼ਾਂਤੀ ਦਾ ਬੋਲ ਬਾਲਾ ਹੈ। ਅਚਾਰ ਅਹਾਰ ਵਿਚਾਰ ਅਤੇ ਵਿਹਾਰ ਦੇ ਵਿੱਚ ਗਿਰਾਵਟ ਆ ਗਈ ਹੈ। ਇਸ ਲਈ ਹਰ ਕੋਈ ਨੂੰ ਕਿਸੇ ਨਾ ਕਿਸੇ ਰੋਗ ਨੇ ਗ੍ਰਸਿਆ ਹੋਇਆ ਹੈ। ਭਾਈ ਸਾਹਿਬ ਭਾਈ ਦਇਆ ਸਿੰਘ ਜੀ ਪੰਜ ਪਿਆਰਿਆਂ ਦੇ ਮੁੱਖੀ ਤੋਂ ਚਲੀ ਆ ਰਹੀ ਗੁਰਮੰਤਰ ਨਾਮ ਅਭਿਆਸ ਦੀ ਜੁਗਤ ਹਰ ਕਿਸੇ ਨੂੰ ਤਨ ਅਤੇ ਮਨ ਦੇ ਰੋਗਾਂ ਤੋਂ ਛੁਟਕਾਰਾ ਕਰਾ ਰਹੀ ਹੈ। ਸੀਨੇ ਬਸੀਨੇ ਚਲੀ ਆ ਰਹੀ ਜੁਗਤ ਅਨੁਸਾਰ ਹੀ ਹਰ ਪੂਰਨਮਾਸ਼ੀ ਦੀ ਰਾਤ ਨੂੰ ਗੁਰ-ਮੰਤਰ ਚਕਿਤਸਾ ਅਨੁਸਾਰ ਨਾਮ ਨਾਲ ਜੋੜਨ ਦਾ ਉਪਰਾਲਾ ਟਰਸਟ ਰਤਵਾੜਾ ਸਾਹਿਬ ਵੱਲੋਂ ਕੀਤਾ ਜਾ ਰਿਹਾ ਹੈ। ਹਰ ਪੂਰਨਮਾਸ਼ੀ ਦੀ ਰਾਤ ਨੂੰ ਬਹੁਤ ਸਾਰੇ ਮਹਾਂਪੁਰਸ਼ ਅਤੇ ਦੇਸ਼ਾਂ ਵਿਦੇਸ਼ਾਂ ਦੀਆਂ ਸੰਗਤਾਂ ਵੱਲੋਂ ਹਾਜਰੀਆਂ ਰਤਵਾੜਾ ਸਾਹਿਬ ਭਰੀਆਂ ਜਾਂਦੀਆਂ ਹਨ ਅਤੇ ਅੰਮ੍ਰਿਤਸੰਚਾਰ ਵੀ ਹੁੰਦੇ ਹਨ।

ਪੁਰਾਤਨ ਅਯੁਰਵੇਦ ਅਨੁਸਾਰ ਜੜੀ ਬੂਟੀਆਂ ਭਰਪੂਰ ਚੰਦਰਮਾਂ ਦੀਆਂ ਕਿਰਨਾਂ ਵਿੱਚ ਤਿਆਰ ਅਦਭੁੱਤ ਖੀਰ ਦਾ ਦਰਗਾਹੀ ਪ੍ਰਸ਼ਾਦ ਵੀ ਹਰ ਪੂਰਨਮਾਸ਼ੀ ਦੀ ਰਾਤ ਨੂੰ ਰਤਵਾੜਾ ਸਾਹਿਬ ਸੰਗਤਾਂ ਛਕ ਕੇ ਨਿਰੋਗ ਜੀਵਨ ਬਤੀਤ ਕਰ ਰਹੀਆਂ ਹਨ। ਸਵਾਮੀ, ਵੈਦ, ਸਿਧ ਪੁਰਸ਼ ਪੂਰਨਮਾਸ਼ੀ ਸਮਾਗਮ ਸਮੇਂ ਆਪਣੀਆਂ ਨਿਸ਼ਕਾਮ ਸੇਵਾਵਾਂ ਸਮਰਪਿਤ ਕਰਦੇ ਹਨ ਅਤੇ ਰਤਵਾੜਾ ਸਾਹਿਬ ਅਸਥਾਨ ਵੱਲੋਂ ਮੁਫਤ ਅਯੁਰਵੈਦਿਕ ਦਵਾਈਆਂ ਦੇ ਕੇ ਦੁਖੀ ਲੋੜਵੰਦ ਮਰੀਜਾਂ ਦਾ ਇਲਾਜ ਹੋ ਰਿਹਾ ਹੈ।

ਗੁਰਦੁਆਰਾ ਈਸ਼ਰ ਪ੍ਰਕਾਸ਼ ਰਤਵਾੜਾ ਸਾਹਿਬ ਦਾ ਸੈਂਕੜੇ ਏਕੜ ਵਿੱਚ ਫੈਲਿਆ ਨਾਮ ਬਾਣੀ ਸੇਵਾ ਸਿਮਰਨ ਦਾ ਪ੍ਰਭਾਵ ਸੰਗਤਾਂ ਹਾਜਰੀਆਂ ਭਰ ਕੇ ਪ੍ਰਤੱਖ ਅਨੁਭਵ ਕਰਦੀਆਂ ਹਨ। ਅਤਿ ਅਧੁਨਿਕ ਤਰੀਕੇ ਨਾਲ ਤਿਆਰ ਪਵਿੱਤਰ ਸਰੋਵਰ ਵਿੱਚ ਇਸ਼ਨਾਨ ਕਰਕੇ ਸ਼ਾਂਤੀ ਪ੍ਰਾਪਤ ਕਰਦੀਆਂ ਹਨ। ਗੁਰਦੁਆਰਾ ਸਾਹਿਬ ਕੰਪਲੈਕਸ ਅੰਦਰ ਚਲ ਰਹੇ ਸਕੂਲ ਕਾਲਜ ਵਿਦਿਆ ਦੇ ਖੇਤਰ ਵਿੱਚ ਨਮਾਣਾ ਖੱਟ ਰਹੇ ਹਨ। 100% ਨਤੀਜਿਆਂ ਦੇ ਨਾਲ ਨਾਲ ਬੱਚੇ ਮੈਰਿਟ ਲਿਸਟ ਵਿੱਚ ਆ ਰਹੇ ਹਨ। ਦੁਨਿਆਵੀ ਵਿਦਿਆ ਦੇ ਨਾਲ ਨੇਕ ਇਨਸਾਨ ਬਣਨ ਦਾ ਮਹਾਨ ਕਾਰਜ ਵੀ ਰਤਵਾੜਾ ਸਾਹਿਬ ਦੀ ਪਵਿੱਤਰ ਧਰਤੀ ਉਪੱਰ ਚੜ੍ਹਦੀਆਂ ਕਲਾ ਵਿੱਚ ਹੋ ਰਿਹਾ ਹੈ।

ਰਤਵਾੜਾ ਸਾਹਿਬ ਗੁਰੂ ਕੇ ਲੰਗਰ ਲਗਾਤਾਰ 24 ਘੰਟੇ ਵਰਤਦੇ ਹੀ ਰਹਿੰਦੇ ਹਨ। ਗੁਰ-ਸ਼ਬਦ ਲੰਗਰ ਵੀ ਸਮੇਂ ਦੀ ਮੰਗ ਅਨੁਸਾਰ ਨਿਰੰਤਰ ਚਲਾਏ ਜਾ ਰਹੇ ਹਨ ਜਿਨ੍ਹਾਂ ਵਿੱਚ ਪਿਛਲੇ 15 ਸਾਲਾਂ ਅੰਦਰ ਰੂਹਾਨੀ ਮਾਸਿਕ ਪਤ੍ਰਿਕਾ ਆਤਮ ਮਾਰਗ ਪੰਜਾਬੀ, ਹਿੰਦੀ ਅਤੇ ਅੰਗਰੇਜੀ ਵਿੱਚ ਦੇਸ਼ਾਂ ਪ੍ਰਦੇਸ਼ਾਂ ਅੰਦਰ ਗੁਰ-ਸ਼ਬਦ ਨਾਮ ਬਾਣੀ ਨਾਲ ਜੋੜ ਕੇ ਰੂਹਾਨੀ ਇਨਕਲਾਬ ਲਿਆ ਰਿਹਾ ਹੈ। ਇਸ ਮੈਗਜੀਨ ਵਿੱਚ ਹਰ ਅੱਖਰ ਨੂੰ ਗੁਰਬਾਣੀ ਪ੍ਰਕਾਸ਼ ਅੰਦਰ ਰੂਪਮਾਨ ਕਰਕੇ ਪ੍ਰਕਾਸ਼ਿਤ ਕੀਤਾ ਜਾਂਦਾ ਹੈ। ਗੁਰ-ਪੀਰਾਂ ਮਹਾਂਪੁਰਸ਼ਾਂ ਦੇ ਉਪਦੇਸ਼ ਨੂੰ ਸਾਰੇ ਹੀ ਮਜ਼੍ਹਬਾਂ ਦੇਸ਼ਾਂ ਪ੍ਰਦੇਸ਼ਾਂ ਦੇ ਜਗਿਆਸੂ ਧਾਰਨ ਕਰਕੇ ਨਾਮ ਨਾਲ ਜੁੜ ਰਹੇ ਹਨ। ਇਸ ਲਈ ਸਾਡਾ ਸਾਰਿਆਂ ਦਾ ਨੈਤਿਕ ਫਰਜ ਬਣਦਾ ਹੈ ਕਿ ਇਸ ਮਹਾਂਨ ਪਵਿੱਤਰ ਕਾਰਜ ਵਿੱਚ ਆਪੋ ਆਪਣਾ ਯੋਗਦਾਨ ਜਰੂਰ ਹੀ ਪਾਉਣਾ ਚਾਹੀਦਾ ਹੈ।

ਗੁਰਬਾਣੀ ਨੂੰ ਧੁਰ ਦਿੱਲ ਤੋਂ ਪਿਆਰ ਕਰਨ ਵਾਲੇ ਪ੍ਰੇਮੀਂ ਆਪਣੀਆਂ ਕਿਰਤ ਕਮਾਈਆਂ ਵਿੱਚੋਂ ਬੇਅੰਤ ਸੇਵਾ ਟਰਸਟ ਰਤਵਾੜਾ ਸਾਹਿਬ ਨੂੰ ਭੇਜ ਕੇ ਗੁਰੂ ਘਰ ਦੀਆਂ ਖੁਸ਼ੀਆਂ ਪ੍ਰਾਪਤ ਕਰ ਰਹੇ ਹਨ। ਅਉਣ ਵਾਲੇ ਸਮੇਂ ਦੇ ਵਿੱਚ ਟਰਸਟ ਰਤਵਾੜਾ ਸਾਹਿਬ ਵੱਲੋਂ ਜਨ ਸਮੂੰਹ ਦੇ ਪਰਉਪਕਾਰੀ ਕਾਰਜਾਂ ਵਾਸਤੇ ਸਾਰੇ ਹੀ ਨਾਮ ਬਾਣੀ ਪ੍ਰੇਮੀਆਂ ਦੇ ਸਹਿਯੋਗ ਦੀ ਆਸ ਕੀਤੀ ਜਾ ਰਹੀ ਹੈ।

******

## Note

**Please send all Chq/Draft for Foreign subscription of Membership's in favour of " Vishav Gurmat Roohani Mission Charitable Trust".**

**We will be thankful to your contribution.**

# ਜੇਠਿ

***ਸੰਤ ਵਰਿਆਮ ਸਿੰਘ ਜੀ***
***ਬਾਨੀ. ਵਿ. ਗੁ. ਰੂਹਾਨੀ. ਮਿਸ਼ਨ।***

***ਸਤਿਨਾਮ ਸ੍ਰੀ ਵਾਹਿਗੁਰੂ***

***ਧੰਨ ਸ੍ਰੀ ਗੁਰੂ ਨਾਨਕ ਦੇਵ ਜੀਓ ਮਹਾਰਾਜ***

***ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ॥ ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ ॥***
***ਅੰਗ - ੨੫੬***

***ਫਿਰਤ ਫਿਰਤ ਪ੍ਰਭ ਆਇਆ***
***ਪਰਿਆ ਤਉ ਸਰਨਾਇ ॥***
***ਨਾਨਕ ਕੀ ਪ੍ਰਭ ਬੇਨਤੀ ਅਪਨੀ ਭਗਤੀ ਲਾਇ ॥***
***ਅੰਗ - ੨੮੯***

***ਆਪੇ ਪਟੀ ਕਲਮ ਆਪਿ ਉਪਰਿ ਲੇਖੁ ਭਿ ਤੂੰ ॥ ਏਕੋ ਕਹੀਐ ਨਾਨਕਾ ਦੂਜਾ ਕਾਹੇ ਕੂ ॥***
***ਅੰਗ - ੧੨੯੧***

***ਧਾਰਨਾ - ਪ੍ਰਭ ਸਭ ਕਿਛੁ ਤੇਰਾ ਜੀ,***
***ਮੈਂ ਕਿਛੁ ਨਾਹੀ-ਮੈਂ ਕਿਛੁ ਨਾਹੀ।***

***ਮੈ ਨਾਹੀ ਪ੍ਰਭ ਸਭੁ ਕਿਛੁ ਤੇਰਾ ॥***
***ਈਘੈ ਨਿਰਗੁਨ ਊਘੈ ਸਰਗੁਨ***
***ਕੇਲ ਕਰਤ ਬਿਚਿ ਸੁਆਮੀ ਮੇਰਾ ॥ ੧ ॥***
***ਰਹਾਉ ॥***
***ਨਗਰ ਮਹਿ ਆਪਿ ਬਾਹਰਿ ਫੁਨਿ ਆਪਨ***
***ਪ੍ਰਭ ਮੇਰੇ ਕੋ ਸਗਲ ਬਸੇਰਾ ॥***
***ਆਪੇ ਹੀ ਰਾਜਨੁ ਆਪੇ ਹੀ ਰਾਇਆ***
***ਕਹ ਕਹ ਠਾਕੁਰੁ ਕਹ ਕਹ ਚੇਰਾ ॥ ੧ ॥***
***ਕਾ ਕਉ ਦੁਰਾਉ ਕਾ ਸਿਉ ਬਲਬੰਚਾ***
***ਜਹ ਜਹ ਪੇਖਉ ਤਹ ਤਹ ਨੇਰਾ ॥***
***ਸਾਧ ਮੂਰਤਿ ਗੁਰੁ ਭੇਟਿਓ ਨਾਨਕ***
***ਮਿਲਿ ਸਾਗਰ ਬੂੰਦ ਨਹੀ ਅਨ ਹੇਰਾ ॥***
***ਅੰਗ - ੮੨੭***

***ਧਾਰਨਾ - ਉਨ੍ਹਾਂ ਰਹੀ ਨਾ ਮੁਹਛੰਦਗੀ ਕੋਈ,***
***ਜਿਹੜੇ ਤੇਰੇ ਲੜ ਲਗ ਗਏ।***

ਸਾਧਸੰਗਤ ਜੀ! ਗੱਜ ਕੇ ਬੋਲਣਾ ਸਤਿਨਾਮ ਸ੍ਰੀ ਵਾਹਿਗੁਰੂ। ਗੁਰੂ ਮਹਾਰਾਜ ਦੀ ਅਪਾਰ ਕ੍ਰਿਪਾ ਦੇ ਨਾਲ ਆਪ ਜੇਠ ਮਹੀਨੇ ਦੀ ਸੰਗਰਾਂਦ ਮਨਾਉਣ ਵਾਸਤੇ ਇਸ ਪਾਵਨ ਅਸਥਾਨ 'ਤੇ ਸੁਸ਼ੋਭਤ ਹੋਏ ਓਂ। ਜਿਨ੍ਹਾਂ ਦੇ ਮਸਤਕ ਵਿੱਚ ਭਾਗ ਹੋਇਆ ਹੈ, ਕਲਮ ਚੱਲ ਜਾਇਆ ਕਰਦੀ ਹੈ, ਉਨ੍ਹਾਂ ਦੀ ਨਿਸ਼ਾਨੀ ਇਹ ਹੋਇਆ ਕਰਦੀ ਹੈ ਕਿ ਉਹ ਸਤਿਸੰਗ ਵਿੱਚ ਆ ਜਾਇਆ ਕਰਦੇ ਹਨ। ਜਿਨ੍ਹਾਂ ਦੇ ਮਸਤਕ ਦੇ ਵਿੱਚ ਲੇਖ ਨਾ ਲਿਖਿਆ ਗਿਆ ਹੋਵੇ, ਉਹ ਨਹੀਂ ਆਇਆ ਕਰਦੇ, ਚਾਹੇ ਕੋਲ ਹੀ ਬੈਠੇ ਹੋਣ, ਨੇੜੇ ਬੈਠੇ ਵੀ ਨਹੀਂ ਆਉਂਦੇ। ਸਤਿਸੰਗ ਦਾ ਮਾਹੌਲ ਆਪਣਾ ਹੁੰਦਾ ਹੈ। ਬਾਹਰ ਦਾ ਮਾਹੌਲ ਆਪਣਾ ਹੁੰਦਾ ਹੈ, ਓਰਾ ਹੋਇਆ ਕਰਦਾ ਹੈ।

***ਜਿਥੈ ਬੈਸਨਿ ਸਾਧ ਜਨ ਸੋ ਥਾਨੁ ਸੁਹੰਦਾ ॥***
***ਅੰਗ - ੩੧੯***

ਕਿਉਂ ਸੁਹਾਵਾ ਥਾਨ ਹੋ ਜਾਂਦਾ ਹੈ, ਕਿਉਂਕਿ ਉਥੇ ਓਰਾ ਬਣਦਾ ਹੈ, ਉਹਦੇ ਅੰਦਰਲੇ ਖਿਆਲ ਫੈਲਦੇ ਨੇ, ਸੰਗਤ ਦੇ ਖਿਆਲ ਫੈਲਦੇ ਨੇ। ਆਹ ਜਿਹੜਾ ਵਾਤਾਵਰਣ ਹੈ, ਜਿਹੜੇ ਫਸਟ ਲਾਈਨਾਂ ਦੇ ਵਿਦਿਆਰਥੀ ਹੁੰਦੇ ਨੇ, ਅਧਿਆਪਕ ਵੀ ਜਾਣਦੇ ਨੇ ਇਨ੍ਹਾਂ ਗੱਲਾਂ ਨੂੰ, ਪੜ੍ਹਨ ਵਾਲੇ ਵੀ ਜਾਣਦੇ ਨੇ, ਇੱਕ back benchers ਹੁੰਦੇ ਨੇ, ਇੱਕ first benchers ਹੁੰਦੇ ਨੇ; ਪਹਿਲੇ ਬੈਂਚਾਂ 'ਤੇ ਓਹੀ ਬੈਠਦੇ ਨੇ ਜਿਨ੍ਹਾਂ ਦੇ ਸਬਕ ਚੰਗੀ ਤਰ੍ਹਾਂ ਯਾਦ ਹੁੰਦਾ ਹੈ, ਪਿਛਲਿਆਂ 'ਤੇ ਉਹ ਬੈਠਦੇ ਨੇ ਜਿਨ੍ਹਾਂ ਨੇ ਨਕਲ ਵਗੈਰਾ ਕਰਕੇ ਕੰਮ ਸਾਰਨਾ ਹੁੰਦਾ ਹੈ, ਯਾਦ ਹੁੰਦਾ ਨਹੀਂ, ਨੀਵੀ ਪਾ ਲੈਂਦੇ ਨੇ, ਮਾਸਟਰ ਨੂੰ ਦਿਸਦੇ ਨਹੀਂ। ਪੜ੍ਹਦੇ ਵੀ ਨਹੀਂ, ਪਤਾ ਨਹੀਂ ਕੀ ਕਰਦੇ ਨੇ। ਆਹੀ ਹਾਲ ਸਤਿਸੰਗ ਦਾ ਹੁੰਦਾ ਹੈ। ਇਥੇ ਜੋ ਸਨਮੁੱਖ ਹੋ ਕੇ ਬੈਠਦੇ ਨੇ, ਲਾਊਡ ਸਪੀਕਰ ਲੱਗੇ ਹੋਏ ਨੇ, ਦੂਰ ਤੱਕ ਆਵਾਜ਼ ਸੁਣਦੀ ਹੈ, ਜੋ ਅਸਰ ਇਥੇ ਹੁੰਦਾ ਹੈ ਗੁਰੂ ਗ੍ਰੰਥ ਸਾਹਿਬ ਦੇ ਚੌਗਿਰਦੇ ਵਿੱਚ, ਬਾਹਰ ਕਿਉਂ ਨਹੀਂ ਹੁੰਦਾ? ਇਥੇ ਵੈਰਾਗ ਆ ਗਿਆ ਤਾਂ ਅੱਖਾਂ 'ਚੋਂ ਹੰਝੂ ਜਾਣਗੇ, ਬਾਹਰ ਬੈਠ ਕੇ ਦੇਖ ਲਓ ਜੇ ਕਦੇ ਬਿਰਤੀ ਟਿਕ ਜਾਏ। ਉਹ ਆਪਣਾ ਸਮਾਂ ਨਸ਼ਟ ਕਰਦਾ ਹੈ, ਨੇੜੇ ਆ ਕੇ ਵੀ ਆਪਣੇ ਆਪ ਨੂੰ ਵਾਂਝਾ ਰਖਦਾ ਹੈ। ਅਸੂਲ ਹੋਇਆ ਕਰਦੇ ਨੇ, ਸੰਗਤ ਦੇ। ਪਹਿਲੀਆਂ ਲਾਈਨਾਂ 'ਚ ਬੈਠਣ ਵਾਲੇ ਸਨਮੁਖ ਹੋਇਆ ਕਰਦੇ ਨੇ, ਉਨ੍ਹਾਂ ਨੂੰ ਗੁਰੂ ਦੇ ਬਚਨ, ਸਰਵਣ ਕਰਨ ਵੇਲੇ ਸਾਵਧਾਨਤਾ ਜ਼ਿਆਦਾ ਹੋਣ ਕਰਕੇ ਛੇਤੀ ਸਮਝ ਵਿੱਚ ਆਉਂਦੇ ਨੇ, ਜਿਉਂ-ਜਿਉਂ ਪਿੱਛੇ ਨੂੰ ਤੁਸੀਂ ਜਾਈ ਜਾਓ, ਤਿਉਂ-ਤਿਉਂ ਵਾਤਾਵਰਣ, ਜਿਹੜਾ ਓਰਾ ਹੈ, ਉਹ ਕਮਜ਼ੋਰ ਪੈਂਦਾ ਚਲਿਆ ਜਾਂਦਾ ਹੈ। ਇਸ ਕਰਕੇ ਸਤਿਸੰਗ ਦਾ ਮੰਡਲ ਹੁੰਦਾ ਹੈ ਸਪੈਸ਼ਲ, ਇਹ ਨਹੀਂ ਹੁੰਦਾ ਕਿ ਜਿਥੇ ਤੱਕ ਅਵਾਜ਼ ਸੁਣਦੀ ਹੈ, ਸਭ 'ਤੇ ਇੱਕੋ ਜਿਹਾ ਅਸਰ ਹੋਵੇ ਇਹੋ ਜਿਹਾ ਨਹੀਂ ਹੁੰਦਾ। ਕਿਉਂਕਿ ਇੱਥੇ ਇਕਾਗਰਤਾ ਫੈਲਦੀ ਹੈ, ਉਹ ਇੱਕ ਦੂਜੇ 'ਤੇ ਅਸਰ ਕਰਦੀ ਹੈ। ਇਨ੍ਹਾਂ ਗੱਲਾਂ ਨੂੰ ਅੱਜ ਦੀ ਸਾਇੰਸ ਨੇ ਪੂਰੀ ਤਰ੍ਹਾਂ ਛਾਣਬੀਣ ਕਰਕੇ ਸਿੱਧ ਕਰ ਦਿੱਤਾ, ਜਿਥੇ ਆਦਮੀ ਬੈਠਦਾ ਹੈ, ਉਹਦਾ ਖਿਆਲ ਫੈਲਦਾ ਹੈ। ਇੱਕ ਡਾਕਟਰ ਜੌਜਿਫ ਹੋਏ ਨੇ ਜਰਮਨ ਦੇ, ਕੁਦਰਤ ਵਲੋਂ ਉਨ੍ਹਾਂ ਨੂੰ ਐਸੀ sense ਸੀ ਕਿ ਉਹ ਵਾਤਾਵਰਣ ਦੇਖ ਲੈਂਦੇ ਸੀ, ਜਗ੍ਹਾ ਦੇਖ ਲੈਂਦੇ ਸੀ, ਜਗ੍ਹਾ ਦੇਖ ਕੇ ਉਨ੍ਹਾਂ ਨੇ ਦਸ ਦੇਣਾ ਕਿ ਇਥੇ ਇਸ ਕਿਸਮ ਦਾ ਬੰਦਾ ਬੈਠਿਆ ਹੋਇਆ ਹੈ। ਇਥੇ ਖੂਨ ਹੋਇਆ ਹੋਇਆ ਹੈ। ਇਥੇ ਚੋਰ ਬੈਠੇ ਹੋਏ ਨੇ, ਬੜੀ

ਵਧੀਆ ਉਨ੍ਹਾਂ ਦੀ ਸਾਇੰਸ ਸੀ, ਬੜੇ ਉਹਦੇ ਤਜਰਬੇ ਕੀਤੇ ਗਏ, ਉਹ ਸਾਰੇ ਹੀ ਸਹੀ ਨਿਕਲੇ।

ਇੱਕ ਵਾਰੀ ਸ਼ਿਵ ਜੀ ਮਹਾਰਾਜ ਤੁਰੇ ਜਾ ਰਹੇ ਨੇ ਪਾਰਬਤੀ ਨਾਲ ਹੈ, ਆਪ ਕਿਸੇ ਤਲਾਸ਼ ਵਿੱਚ ਨੇ ਤੇ ਪਾਰਬਤੀ ਕਹਿਣ ਲੱਗੀ ਕਿ ਮੈਨੂੰ ਐਉਂ ਲਗਦਾ ਹੈ ਕਿ ਤੁਸੀਂ ਕੁਝ ਟੋਲ ਰਹੇ ਓਂ? ਕਹਿੰਦੇ, ਹਾਂ ਪਾਰਬਤੀ ਮੈਂ ਸੱਚਮੁੱਚ ਹੀ ਕੁਛ ਟੋਲ੍ਹਦਾ ਤੁਰਿਆ ਜਾ ਰਿਹਾ ਹਾਂ। ਮੈਂ ਧਰਤੀ ਨੂੰ ਪੜ੍ਹਦਾ ਜਾ ਰਿਹਾ ਹਾਂ। ਅਸੀਂ ਵੀ ਖੋਜਦੇ ਹਾਂ ਕਿਸੇ ਨੂੰ। ਕਿਉਂਕਿ ਕ੍ਰੋੜਾਂ ਬ੍ਰਹਿਮੰਡਾਂ ਦਾ ਜੋ ਮਾਲਕ ਹੈ ਉਸ ਨੇ ਇੱਕ-ਇੱਕ ਬ੍ਰਹਿਮੰਡ ਦੇ ਵਿੱਚ, ਇੱਕ-ਇੱਕ ਸ਼ਿਵ ਜੀ, ਇੱਕ-ਇੱਕ ਬ੍ਰਹਮਾ, ਇੱਕ-ਇੱਕ ਵਿਸ਼ਨੂੰ, ਇਹ ਸ਼ਕਤੀਆਂ ਲਾਈਆਂ ਹੋਈਆਂ ਨੇ। ਕ੍ਰੋੜਾਂ ਬ੍ਰਹਿਮੰਡਾਂ ਵਿੱਚ ਕ੍ਰੋੜਾਂ ਵਿਸ਼ਨੂੰ ਨੇ -

***ਕੋਟਿ ਬਿਸਨ ਕੀਨੇ ਅਵਤਾਰ ॥***
***ਕੋਟਿ ਬ੍ਰਹਮੰਡ ਜਾ ਕੇ ਧ੍ਰਮਸਾਲ ॥***
***ਕੋਟਿ ਮਹੇਸ ਉਪਾਇ ਸਮਾਏ ॥***
***ਕੋਟਿ ਬ੍ਰਹਮੇ ਜਗੁ ਸਾਜਣ ਲਾਏ ॥ ਅੰਗ - ੧੧੫੬***

ਉਹ ਐਡਾ ਬੇਅੰਤ ਹੈ ਉਹਦੇ ਬਾਰੇ -

***ਨਹੀ ਜਾਨ ਜਾਈ ਕਛੂ ਰੂਪ ਰੇਖੰ॥***
***ਕਹਾ ਬਾਸ ਤਾਂਕੋ ਫਿਰੈ ਕਉਨ ਭੇਖੰ॥***
***ਕਹਾ ਨਾਮ ਤਾਕੋ ਕਹਾ ਕੈ ਕਹਾਵੈ॥***
***ਕਹਾ ਮੈ ਬਖਾਨੋ ਕਹੇ ਮੋ ਨ ਆਵੈ॥***
***ਅਕਾਲ ਉਸਤਤਿ***

***ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ॥ ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ ॥ ਜਿਵ ਤਿਸੁ ਭਾਵੈ ਤਿਵੈ ਚਲਾਵੈ ਜਿਵ ਹੋਵੈ ਫੁਰਮਾਣੁ॥ ਓਹੁ ਵੇਖੈ ਓਨਾ ਨਦਰਿ ਨ ਆਵੈ***
***ਬਹੁਤਾ ਏਹੁ ਵਿਡਾਣੁ ॥ ਅੰਗ - ੭***

ਉਹ ਪਾਰਬ੍ਰਹਮ ਪ੍ਰਮੇਸ਼ਰ ਦਿਸਦਾ ਨਹੀਂ ਹੈ, ਲੇਕਿਨ ਉਹ ਪ੍ਰਗਟ ਹੈ, ਕਿਤੇ ਪ੍ਰਛਿਨ ਰੂਪ ਵਿੱਚ ਹੈ, ਕਿਤੇ ਅਪ੍ਰਛਿਨ ਰੂਪ ਵਿੱਚ ਹੈ। ਹੈ ਪ੍ਰਗਟ ਉਹ, ਤੇ ਜਿਥੇ ਪੂਰੀ ਜੋਤ ਦੇ ਨਾਲ ਪ੍ਰਗਟ ਹੈ, ਉਹ ਸਰੀਰ ਜੋ ਹੁੰਦਾ ਹੈ ਉਹ ਬ੍ਰਹਮਗਿਆਨੀ ਦਾ ਹੋਇਆ ਕਰਦਾ ਹੈ। ਜਿਸਨੂੰ ਬ੍ਰਹਮ ਦਾ ਗਿਆਨ ਹੈ, ਜੋ ਬ੍ਰਹਮ ਦੇ ਧਿਆਨ ਵਿੱਚ ਹਰ ਵਕਤ ਲਿਵਤਾਰ ਰਹਿੰਦਾ ਹੈ।

***ਮਨਿ ਸਾਚਾ ਮੁਖਿ ਸਾਚਾ ਸੋਇ ॥***
***ਅਵਰੁ ਨ ਪੇਖੈ ਏਕਸੁ ਬਿਨੁ ਕੋਇ ॥***
***ਨਾਨਕ ਇਹ ਲਛਣ ਬ੍ਰਹਮ ਗਿਆਨੀ ਹੋਇ ॥***
***ਅੰਗ - ੨੭੨***

ਉਨ੍ਹਾਂ ਨੂੰ ਮੈਂ ਟੋਲ੍ਹਦਾ ਫਿਰਦਾ ਹਾਂ, ਉਨ੍ਹਾਂ ਦੀ ਮੈਨੂੰ ਤਲਾਸ਼ ਹੈ, ਗੁਰੂ ਮਹਾਰਾਜ ਫੁਰਮਾਨ ਕਰਦੇ ਨੇ -

***ਧਾਰਨਾ - ਸ਼ਿਵ ਜੀ ਖੋਜਦੇ ਫਿਰਦੇ, ਬ੍ਰਹਮਗਿਆਨੀ ਨੂੰ।***
***ਬ੍ਰਹਮ ਗਿਆਨੀ ਕਉ ਖੋਜਹਿ ਮਹੇਸੁਰ ॥***
***ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ ॥***
***ਅੰਗ - ੨੭੩***

ਕੋਈ ਸਾਧੂ ਤਾਂ ਨਜ਼ਰ ਨਾ ਆਇਆ, ਲੇਕਿਨ ਆਪ ਇੱਕ ਜੰਗਲ ਵਿੱਚੋਂ ਲੰਘ ਰਹੇ ਨੇ। ਉਸ ਜੰਗਲ ਦੇ ਵਿੱਚ ਇੱਕ ਐਸਾ ਥਾਂ ਆ ਗਿਆ, ਜਿਸ ਤੋਂ ਪ੍ਰਤੀਤ ਦਿੰਦਾ ਹੈ ਕਿ ਇਹ ਕੋਈ ਥੇਹ ਹੈ, ਵਸ ਕੇ ਉਜੜਿਆ ਹੋਇਆ ਥਾਂ ਹੈ ਤੇ ਸਾਰੇ ਦੇ ਉੱਤੇ ਵੇਲਾਂ ਵਗੈਰਾ ਚੜ੍ਹ ਗਈਆਂ ਤੇ ਦਰਖਤ ਬੇਅੰਤ ਪੈਦਾ ਹੋ ਗਏ, ਸੰਘਣੇ ਦਰਖਤ ਨੇ, ਪਤਾ ਕੁਛ ਲਗਦਾ ਨਹੀਂ ਹੈ ਕਿ ਇੱਥੇ ਕੀ ਹੈ, ਕੀ ਹੋਇਆ ਹੈ। ਸ਼ਿਵ ਜੀ ਮਹਾਰਾਜ ਕਹਿਣ ਲੱਗੇ ਪਾਰਬਤੀ ਨੂੰ ਕਿ ਤੂੰ ਇੱਥੇ ਠਹਿਰ, ਮੈਂ ਹੁਣੇ ਆਇਆ। ਉਸ ਵੇਲੇ ਉਹ ਇੱਕ ਪਾਸਿਓਂ ਚੱਲ ਪਏ, ਚਲਦੇ ਹੋਇਆ ਨੇ ਉਸ ਉੱਚੀ ਠੇਰੀ ਦੀ ਪ੍ਰਕਰਮਾ ਕੀਤੀ, ਵਾਪਸ ਆ ਗਏ ਤੇ ਉਥੇ ਆ ਕੇ ਨਮਸ਼ਕਾਰ ਕੀਤੀ। ਪਾਰਬਤੀ ਹੈਰਾਨ ਹੈ ਕਿ ਮਹਾਰਾਜ! ਨਾ ਤਾਂ ਕੋਈ ਦੇਹੁਰਾ ਨਜ਼ਰ ਆਉਂਦਾ ਹੈ, ਨਾ ਕੋਈ ਮੰਦਰ ਨਜ਼ਰ ਆਉਂਦਾ ਹੈ, ਨਾ ਕਿਸੇ ਸਾਧੂ ਦਾ ਆਸ਼ਰਮ ਹੈ, ਇਹ ਇੱਕ ਹਜ਼ਾਰਾਂ ਸਾਲ ਪੁਰਾਣਾ ਥੇਹ ਲਗਦਾ ਹੈ, ਕਿਉਂਕਿ ਦਰਖਤ ਜਿਹੜੇ ਇਹਦੇ ਉਤੇ ਹਰੇ ਹੋਏ ਨੇ, ਉਨ੍ਹਾਂ ਦੀਆਂ ਉਮਰਾਂ ਦੇਖ ਕੇ ਪਤਾ ਲਗਦਾ ਹੈ ਕਿ ਚਾਰ-ਚਾਰ ਸੌ, ਪੰਜ-ਪੰਜ ਸੌ ਸਾਲ ਦੀ ਉਮਰ ਦੇ ਦਰਖਤ ਨੇ। ਕ੍ਰਿਪਾ ਕਰਕੇ ਮੈਨੂੰ ਵੀ ਦੱਸਣ ਦੀ ਖੇਚਲ ਕਰੋ ਕਿ ਆਪ ਨਮਸਕਾਰ ਕਿਸ ਚੀਜ਼ ਨੂੰ ਕਰ ਰਹੇ ਓਂ? ਉਸ ਵੇਲੇ ਕਹਿਣ ਲੱਗੇ, ਪਾਰਬਤੀ! ਹਜ਼ਾਰਾਂ ਸਾਲ ਪਹਿਲਾਂ ਇੱਥੇ ਇੱਕ ਪ੍ਰਮੇਸ਼ਰ ਦੇ ਪਿਆਰੇ ਨੇ, ਪ੍ਰਮੇਸ਼ਰ ਦੀ ਯਾਦ ਵਿੱਚ ਲੀਨ ਹੋ ਕੇ ਆਪਣਾ ਜੀਵਨ ਬਤੀਤ ਕੀਤਾ ਸੀ, ਜਿਸ ਦੇ ਫਲ ਸਰੂਪ ਇਸ ਧਰਤੀ ਦਾ ਕਣ-ਕਣ ਪਿਆਰ ਦੇ ਵਿੱਚ ਭਿੱਜਿਆ ਹੋਇਆ, ਪ੍ਰਮੇਸ਼ਰ ਦੀ ਜੋਤ ਦੇ ਨਾਲ ਮਹਾਂ ਪਵਿੱਤਰ ਹੋਇਆ-ਹੋਇਆ ਹੋਣ ਕਰਕੇ, ਮੈਂ ਇਸ ਥਾਂ ਨੂੰ ਨਮਸ਼ਕਾਰ ਕਰ ਰਿਹਾ ਹਾਂ -

***ਜਿਥੈ ਬੈਸਨਿ ਸਾਧ ਜਨ ਸੋ ਥਾਨੁ ਸੁਹੰਦਾ ॥***
***ਅੰਗ - ੩੧੯***

ਸੋ ਮੈਂ ਬੇਨਤੀ ਕਰ ਰਿਹਾ ਸੀ, ਸਮਝੋ ਇਸ ਨੂੰ। ਇੱਕ ਸਤਿਸੰਗ ਅਸੀਂ ਸੁਣਦੇ ਹਾਂ ਸਤਿਸੰਗ 'ਚ ਆ ਕੇ। ਇੱਕ ਅਸੀਂ ਕੋਸ਼ਿਸ਼ ਕਰਦੇ ਹਾਂ ਕਿ ਦੂਰ ਹੀ ਬੈਠੇ ਲਾਊਡ ਸਪੀਕਰ ਨਾਲ ਸੁਣੀ ਜਾਈਏ ਨਹੀਂ ਅਸਰ ਹੁੰਦਾ ਬਾਹਰ, ਜਿੰਨਾ ਜੀਅ ਕਰਦਾ ਹੈ ਜ਼ੋਰ ਲਾ ਲਓ। ਬਿਰਤੀ ਨਹੀਂ ਇਕਾਗਰ ਹੋਏਗੀ, ਰਸ ਨਹੀਂ ਆਏਗਾ। ਵਕਤ ਐਵੇਂ ਹੀ ਲੰਘ ਜਾਏਗਾ, ਬੜੀ ਮੁਸ਼ਕਲ ਦੇ ਨਾਲ ਇਹ ਵਕਤ ਮਿਲਦਾ ਹੈ, ਪਤਾ ਨਹੀਂ ਕਿਹੜਾ ਸ਼ਬਦ, ਕਿਹੜਾ ਖਿਆਲ ਕੀਹਦੇ ਅੰਦਰ, ਕਦੋਂ ਅਸਰ ਕਰ ਜਾਵੇ, ਉਹ ਮੌਕਾ ਆਇਆ ਹੋਇਆ, ਵਿਹਾਝਿਆ ਜਾਂਦਾ ਹੈ। ਸੋ ਇਸ ਤਰ੍ਹਾਂ ਦੇ ਨਾਲ ਸਤਿਸੰਗ ਵਿੱਚ ਜਦੋਂ ਅਸੀਂ ਬੈਠ ਕੇ ਸੁਣਦੇ ਹਾਂ, ਪਹਿਲੀਆਂ

ਲਾਈਨਾਂ ਦੇ ਉਤੇ ਜ਼ਿਆਦਾ ਅਸਰ ਹੁੰਦਾ ਹੈ, ਉਸ ਤੋਂ ਅਗਲੀਆਂ ਦੇ ਉਤੇ ਉਸ ਤੋਂ ਥੋੜ੍ਹਾ ਘੱਟ ਹੁੰਦਾ ਹੈ, ਅਖੀਰਲੀਆਂ ਲਾਈਨਾਂ ਵਿੱਚ ਉਸ ਤੋਂ ਘੱਟ ਹੁੰਦਾ ਹੈ, ਉਹ ਮੈਂ ਪਹਿਲਾਂ ਦੱਸਿਆਂ ਹੈ ਕਿ ਓਰਾ ਹੁੰਦਾ ਹੈ ਉਹ। ਜਿੰਨਾ ਟਿਕਿਆ ਹੋਇਆ ਬੁਲਾਰਾ ਹੋਏਗਾ, ਉਸ ਦਾ ਅਸਰ ਓਨਾਂ ਹੀ ਜ਼ਿਆਦਾ ਅੰਦਰੋਂ ਲਹਿਰਾਂ ਲੈ ਕੇ ਨਿਕਲੇਗਾ ਅਤੇ ਦੂਸਰਿਆਂ ਦੇ ਉਤੇ ਪਏਗਾ। ਸੋ ਇਸ ਕਰਕੇ ਸਤਿਸੰਗ ਦੇ ਮਾਹੌਲ ਵਿੱਚ ਬੈਠ ਕੇ ਸਤਿਸੰਗ ਸੁਣੋ ਫੇਰ ਪੂਰਾ-ਪੂਰਾ ਲਾਭ ਹੋਇਆ ਕਰਦਾ ਹੈ। ਸੋ ਆਪਾ ਪੜ੍ਹਿਆ ਸੀ ਕਿ ਹੇ ਵਾਹਿਗੁਰੂ! ਜਿਨ੍ਹਾਂ ਨੇ ਤੇਰਾ ਲੜ ਫੜ ਲਿਆ, ਤੇਰੇ ਲੜ ਲਗ ਗਏ ਜਿਹੜੇ ਉਨ੍ਹਾਂ ਨੂੰ ਕੋਈ ਮੁਹਛੰਦਗੀ ਨਹੀਂ ਰਹੀ ਦੁਨੀਆਂ ਦੀ।

***ਜਾ ਤੂ ਮੇਰੈ ਵਲਿ ਹੈ ਤਾ ਕਿਆ ਮੁਹਛੰਦਾ ॥***
***ਤੁਧੁ ਸਭੁ ਕਿਛੁ ਮੈਨੋ ਸਉਪਿਆ ਜਾ ਤੇਰਾ ਬੰਦਾ ॥ ਅੰਗ - ੧੦੯੬***

ਵਾਹਿਗੁਰੂ ਵਲ ਹੋ ਜਾਵੇ ਤਾਂ ਦੁਨੀਆਂ ਦੀ ਮੁਹਛੰਦਗੀ ਨਹੀਂ ਰਹਿੰਦੀ ਕਿਸੇ ਕਿਸਮ ਦੀ। dependancy ਨਹੀਂ ਰਹਿੰਦੀ ਹੈ ਕਿ ਫਲਾਣਾ ਹੀ ਆਦਮੀ ਮੇਰਾ ਕਾਰਜ ਸਿੱਧ ਕਰੇਗਾ, ਇਹ ਇੱਕ ਕਮਜ਼ੋਰੀ ਹੋਇਆ ਕਰਦੀ ਹੈ ਆਦਮੀ ਦੇ ਮਨ ਦੇ ਅੰਦਰ, ਇੱਕ ਨਾਸਤਕ ਭਾਵ ਹੋਇਆ ਕਰਦਾ ਹੈ, ਇਸ ਗੱਲ ਨੂੰ ਸਮਝੋ। ਅਸੀਂ ਕਹਿੰਦੇ ਹਾਂ ਕਿ ਜੀ ਇਹ ਤਾਂ ਰਾਜਨੀਤੀ ਹੈ, ਵੱਡਾ ਬੰਦਾ ਹੈ ਉਹਦੇ ਨਾਲ ਆਪਾਂ ਨੂੰ ਬਣਾ ਕੇ ਰੱਖਣੀ ਚਾਹੀਦੀ ਹੈ, ਓਹਦੀ ਓਟ ਹੈ ਪਤਾ ਨਹੀਂ ਕਿਹੜੇ ਵੇਲੇ ਕੰਮ ਆ ਜਾਏ, ਮਹਾਰਾਜ ਕਹਿੰਦੇ ਬਿਲਕੁਲ ਗਲਤ, ਉਹ ਤਾਂ ਆਪ ਹੀ ਆਸਰੇ ਤੱਕਦਾ ਫਿਰਦਾ ਹੈ। ਤੁਹਾਨੂੰ ਕੀ ਦੇ ਦਏਗਾ ਉਹ ਤੇ ਜਿਹੜਾ ਸਾਰਿਆਂ ਨਾਲੋਂ ਵੱਡਾ ਹੈ ਉਹਦਾ ਲੜ ਕਿਉਂ ਨਹੀਂ ਫੜਦੇ। ਇਹ ਜੋ ਸੰਗਰਾਂਦ ਦਾ ਦਿਹਾੜਾ ਹੈ ਇਹਦਾ ਜੋ ਉਪਦੇਸ਼ ਹੈ ਉਹਨੂੰ ਧਿਆਨ ਨਾਲ ਹਿਰਦੇ 'ਚ ਵਸਾਓ। ਮਹਾਰਾਜ ਕਹਿੰਦੇ -

***ਹਰਿ ਜੇਠਿ ਜੁੜੰਦਾ ਲੋੜੀਐ***
***ਜਿਸੁ ਅਗੈ ਸਭਿ ਨਿਵੰਨਿ ॥ ਅੰਗ - ੧੩੪***

ਜੁੜੋ ਉਸ ਦੇ ਨਾਲ ਜਿਹਦੇ ਅੱਗੇ ਸਾਰੀ ਸ੍ਰਿਸ਼ਟੀ ਨਿਵਦੀ ਹੈ, ਕਿੱਡੀਆਂ-ਕਿੱਡੀਆਂ ਸ਼ਕਤੀਆ ਵਾਲੇ ਨੇ, ਆਹ ਜਿਹੜਾ ਸਾਡਾ Earth planet ਸੂਰਜ ਮੰਡਲ ਹੈ ਮਹਾਂਪੁਰਸ਼, ਸਤਿ ਸਾਸ਼ਤਰ ਇਹ ਦਸਦੇ ਨੇ ਕਿ ਇੱਥੇ ਜੋ ਬ੍ਰਹਮਾ ਹੈ ਉਹ ਚਾਰ ਮੁਖ ਦਾ ਹੈ, ਇਸ ਤੋਂ ਅਗਲਾ ਜੋ ਹੈ ਉਥੇ ਅੱਠ ਮੁਖ ਦਾ ਹੈ, ਉਸ ਤੋਂ ਅਗਲਾ ਹੈ ਉਥੇ ਸੋਲ੍ਹਾਂ ਮੁਖ ਦਾ ਹੈ, ਚਲਦੇ-ਚਲਦੇ ਹਜ਼ਾਰਾਂ ਮੁਖਾਂ ਦੇ ਬ੍ਰਹਮਾ ਵੀ ਹੈਗੇ ਇੱਥੇ। ਬੇਅੰਤ-ਬੇਅੰਤ ਅੱਗੇ ਹੀ ਅੱਗੇ ਵਧਦਾ ਤੁਰਿਆ ਜਾਂਦਾ ਹੈ, infinity ਹੈ ਨਾ ਇਹ ਬ੍ਰਹਿਮੰਡ ਕਿਤੇ ਮੁੱਕਣ, ਨਾ ਕੋਈ ਪ੍ਰਮੇਸ਼ਰ ਦਾ ਅੰਤ ਪਾ ਸਕੇ। ਐਡਾ ਵੱਡਾ ਹੈ ਕਿ ਸਾਰੀਆਂ ਸ੍ਰਿਸ਼ਟੀਆਂ, ਸਾਰੀਆਂ ਸ਼ਕਤੀਆਂ ਦੇਵੀ-ਦੇਵਤੇ, ਬੇਅੰਤ ਸ਼ਕਤੀਆਂ ਉਹ ਸਾਰੇ ਪ੍ਰਮੇਸ਼ਰ ਦੇ ਅੱਗੇ ਨਿਵਦੇ ਨੇ। ਐ ਮਨੁੱਖ! ਤੂੰ ਇਸ ਗੱਲ ਦੀ ਸਚਾਈ ਨੂੰ ਪਰਖ, ਤੂੰ ਇਸ ਦੇ ਅੱਗੇ ਨਿਵ ਜਾ, ਹੋਰ ਨਾ ਕਿਸੇ ਦੀ ਲੋੜ ਰੱਖ। ਇੱਕੋ ਓਟ ਰੱਖ, ਇਹ ਐਡਾ ਸਮਰੱਥ ਹੈ, ਜਿਸ ਵਕਤ ਕੋਈ ਯਾਦ ਕਰਦਾ ਹੈ, ਉਸੇ ਵੇਲੇ ਉਸ ਦਾ ਕਾਰਜ ਸੰਮਾਲਦਾ ਹੈ। ਜਿਹੜੇ ਇਹਦੇ ਬਣ ਜਾਂਦੇ ਨੇ ਮਹਾਰਾਜ ਕਹਿੰਦੇ ਉਨ੍ਹਾਂ ਦੀ ਧੰਨ-ਧੰਨ ਹੁੰਦੀ ਹੈ -

***ਹਰਿ ਜੇਠਿ ਜੁੜੰਦਾ ਲੋੜੀਐ***
***ਜਿਸੁ ਅਗੈ ਸਭਿ ਨਿਵੰਨਿ ॥***
***ਹਰਿ ਸਜਣ ਦਾਵਣਿ ਲਗਿਆ***
***ਕਿਸੈ ਨ ਦੇਈ ਬੰਨਿ ॥ ਅੰਗ - ੧੩੪***

ਜਦ ਇਸ ਤਰ੍ਹਾਂ ਦੇ ਸੱਜਣ ਦੇ ਅਸੀਂ ਲੜ ਜੁੜ ਗਏ, ਪੱਲਾ ਫੜ ਲਿਆ ਇਹਦਾ, ਫੇਰ ਜਮਦੂਤ ਬੰਨ੍ਹ ਕੇ ਧਰਮਰਾਜ ਦੇ ਨਹੀਂ ਕੋਈ ਸਾਨੂੰ ਲਿਜਾ ਸਕਦਾ। ਨਾ ਜਮਦੂਤ ਬੰਨ੍ਹ ਸਕਦੇ ਨੇ, ਨਾ ਕੋਈ ਹੋਰ ਸ਼ਕਤੀ ਬੰਨ੍ਹ ਸਕਦੀ ਹੈ। ਕਿਉਂਕਿ ਸਭ ਤੋਂ ਜ਼ਿਆਦਾ ਜੋ ਸਾਨੂੰ ਦੁੱਖ ਹੈ -

***ਦੁਖੁ ਵੇਛੋੜਾ ਇਕੁ ਦੁਖੁ ਭੂਖ ॥***
***ਇਕੁ ਦੁਖੁ ਸਕਤਵਾਰ ਜਮਦੂਤ ॥***
***ਇਕੁ ਦੁਖੁ ਰੋਗੁ ਲਗੈ ਤਨਿ ਧਾਇ ॥***
***ਵੈਦ ਨ ਭੋਲੇ ਦਾਰੂ ਲਾਇ ॥ ਅੰਗ - ੧੨੫੬***

ਜਿਹੜਾ ਵਾਹ ਪੈਣਾ ਹੈ ਨਾ ਜਮਦੂਤਾਂ ਦੇ ਨਾਲ, ਉਸ ਵੇਲੇ ਉਹਨੇ ਲਿਹਾਜ਼ ਨਹੀਂ ਕਰਨੀ ਕੋਈ ਵੀ। ਨਹੀਂ ਦੇਖਣਾ ਕਿ ਦੁਨੀਆਂ ਤੇਰਾ ਮਾਣ ਕਰਦੀ ਸੀ। ਜੈ-ਜੈਕਾਰ ਹੁੰਦੀ ਸੀ। ਫੁੱਲਾਂ ਦੀਆਂ ਮਾਲਾਂ ਤੇਰੇ ਗਲ 'ਚ ਪੈਂਦੀਆਂ ਸੀ। ਤੇਰੇ ਚਰਨਾਂ ਥੱਲੇ ਫੁੱਲ ਵਿਛਾਏ ਜਾਂਦੇ ਸੀ, ਨਹੀਂ ਦੇਖਣਾ। ਸਭ ਕੁਛ ਲਾਹ ਦੇਣਾ ਹੈ। ਉਸ ਤੋਂ ਸਾਰੇ ਹੀ ਡਰਦੇ ਨੇ। ਕਹਿੰਦੇ ਜਿਹਨੇ ਵਾਹਿਗੁਰੂ ਦਾ ਲੜ ਫੜ ਲਿਆ, ਉਹ ਉਹਦਾ ਹੋ ਗਿਆ। ਲੜ ਫੜੇ ਦੀ ਲਾਜ ਰਖਦਾ ਹੈ।

ਗੁਰੂ ਛੇਵੇਂ ਪਾਤਸ਼ਾਹ ਮਹਾਰਾਜ ਜਹਾਂਗੀਰ ਦੇ ਬੁਲਾਵੇ 'ਤੇ ਆਪ ਦਿੱਲੀ ਜਾਂਦੇ ਨੇ, ਆਗਰੇ ਚਲੇ ਗਏ ਤੇ ਉਥੇ ਸਾਜਿਸ਼ ਕਰਕੇ ਗੁਰੂ ਛੇਵੇਂ ਪਾਤਸ਼ਾਹ ਨੂੰ ਗਵਾਲੀਅਰ ਦੇ ਕਿਲ੍ਹੇ ਦੇ ਵਿੱਚ ਕੈਦ ਕਰਾ ਦਿੱਤਾ। ਬਹੁਤ ਤਰ੍ਹਾਂ ਦੇ ਖਿਆਲ ਨੇ। ਕੋਈ ਕਹਿੰਦੇ ਨੇ ਕਿ ਜਹਾਂਗੀਰ ਨੇ ਕਿਹਾ ਕਿ ਮੇਰੇ ਉਤੇ ਸਾੜਸਤੀ ਚੜ੍ਹ ਗਈ, ਉਹ ਵੀ ਜੋਤਸ਼ੀਆਂ ਨੇ ਝੂਠ ਬੋਲ ਕੇ ਸਾਜਿਸ਼ ਰਚੀ ਕਿ ਮਹਾਰਾਜ ਮੇਰੇ ਨਮਿੱਤ ਚਾਲੀ ਦਿਨ ਦਾ ਚਿਲ੍ਹਾ ਕੱਟ ਦਿਓ। ਗੱਲਾਂ ਬਾਤਾਂ ਨੇ ਇਹ, ਐਸੀਆਂ ਬਾਤਾਂ ਮਨ ਨਹੀਂ ਲਗਦੀਆਂ। ਗੁਰੂ ਮਹਾਰਾਜ ਨੂੰ ਕਿਲ੍ਹੇ 'ਚ ਬੰਦ ਕਰਾ ਕੇ ਜਿਹੜੇ ਦੋਖੀ ਸੀ ਉਨ੍ਹਾਂ ਦੀ ਸਕੀਮ ਇਹ ਸੀ ਕਿ ਇਨ੍ਹਾਂ ਨੂੰ ਜ਼ਹਿਰੀਲਾ ਭੋਜਨ ਖਿਲਾ ਕੇ ਹੌਲੀ-ਹੌਲੀ slow poisioning ਦੇ ਨਾਲ ਖਤਮ ਕਰ ਦਿਤਾ ਜਾਵੇ, ਦੂਸਰਾ ਇਹ ਸੀ ਕਿ ਜ਼ਹਿਰੀਲੇ ਕੱਪੜੇ ਦੇ ਕੇ ਸਰੀਰ ਸਾਰਾ ਹੀ ਖਰਾਬ ਕਰਕੇ ਜ਼ਹਿਰ ਚੜ੍ਹ ਜਾਏ ਤੇ ਇਹ ਖਤਮ ਹੋ ਜਾਣ। ਸੋ ਐਸੇ ਹਾਲਾਤ ਦੇ ਵਿੱਚ ਗੁਰੂ ਮਹਾਰਾਜ ਕਿਲ੍ਹੇ ਵਿੱਚ ਬੰਦ ਕਰ ਦਿੱਤੇ ਜਾਂਦੇ ਨੇ। ਪ੍ਰਸ਼ਾਦਾ ਵੀ ਉਨ੍ਹਾਂ ਨੇ ਕਿਸੇ ਦਾ ਨਹੀਂ ਛਕਿਆ, ਉਹ ਕਹਿੰਦੇ ਰਾਜਸੀ ਅੰਨ੍ਹ ਤਾਂ ਅਸੀਂ ਖਾਣਾ ਨਹੀਂ ਕਿਉਂਕਿ ਇਹ ਹੋ ਰਾਜਸੀ ਅੰਨ੍ਹ ਹੈ, ਇਹਦੇ ਵਿੱਚ ਜ਼ੋਰ ਜ਼ਬਰ ਰਲਿਆ ਹੁੰਦਾ ਹੈ। ਇਹ ਨਹੀਂ ਖਾਣਾ, ਅਸੀਂ ਹੱਕ ਦਾ, ਕਿਰਤ ਦਾ ਖਾਣਾ ਹੈ। ਸਿੱਖ ਜਾਂਦੇ ਨੇ ਕਿਰਤ ਕਰਕੇ, ਆਟਾ, ਦਾਣਾ ਪਾਣੀ ਖਰੀਦ ਲਿਆਉਂਦੇ

ਨੇ, ਪੰਜ ਸਿੰਘ ਸੇਵਾ 'ਚ ਰਹਿੰਦੇ ਨੇ, ਉਹ ਪ੍ਰਸ਼ਾਦਾ ਮਹਾਰਾਜ ਜੀ ਛਕਦੇ ਸੀ, ਵਸਤਰ ਆਪਣੇ ਹੀ ਪਹਿਨਦੇ ਨੇ, ਹੋਰ ਕੋਈ ਪਹਿਨਿਆ ਹੀ ਨਹੀਂ। ਸੋ ਅਖੀਰ ਐਸੀ situation (ਸਥਿਤੀ ਆ ਗਈ ਕਿ ਜਹਾਂਗੀਰ ਨੇ ਕਿਹਾ ਕਿ ਗੁਰੂ ਮਹਾਰਾਜ ਨੂੰ ਕਿਲ੍ਹੇ ਤੋਂ ਆਜ਼ਾਦ ਕਰ ਦਿਓ। ਚਲਿਆ ਜਾਂਦਾ ਹੈ ਉਥੇ, ਉਥੇ ਜਿਹੜੇ ਰਾਜੇ ਕੈਦ ਸੀ ਉਹ ਇਸ ਕਰਕੇ ਹੀ ਕੈਦ ਕੀਤੇ ਜਾਂਦੇ ਸੀ ਕਿ ਮਰ ਕੇ ਹੀ ਨਿਕਲਦੇ ਸੀ, ਜੀਉਂਦਾ ਬੰਦਾ ਕਦੇ ਗਵਾਲੀਅਰ ਦੇ ਕਿਲ੍ਹੇ ਵਿਚੋਂ ਬਾਹਰ ਨਹੀਂ ਸੀ ਆਇਆ। ਉਹ ਬਹੁਤ ਉਦਾਸ ਹੋ ਗਏ, ਰੋਣ ਲਗ ਗਏ। ਮਹਾਰਾਜ ਕਹਿੰਦੇ ਕੀ ਗੱਲ? ਕਹਿੰਦੇ, ਮਹਾਰਾਜ! ਹੁਣ ਸਾਡੀ ਕੌਣ ਸਾਰ ਲੈਣ ਵਾਲਾ ਹੈ, ਤੁਹਾਡੇ ਕਰਕੇ ਬਹੁਤ ਸੋਹਣੇ ਅਸੀਂ ਦਿਨ ਕੱਟ ਲਏ, ਸਤਿਸੰਗ ਕਰ ਲਏ, ਹੁਣ ਤਾਂ ਸਾਡਾ ਬੁਰਾ ਹੀ ਹਾਲ ਹੋਣਾ ਹੈ। ਉਸ ਵੇਲੇ ਮਹਾਰਾਜ ਜੀ ਨੇ ਜਵਾਬ ਦੇ ਦਿੱਤਾ, ਕਹਿੰਦੇ ਅਸੀਂ ਇਕੱਲਿਆਂ ਨੇ ਤਾਂ ਆਉਣਾ ਨਹੀਂ। ਇਥੇ ੫੨ ਰਾਜੇ ਕੈਦ ਨੇ ਜਦ ਤੱਕ ਇਹ ਸਾਰਾ ਜੇਲ੍ਹਖਾਨਾ ਖਾਲੀ ਨਹੀਂ ਕੀਤਾ ਜਾਂਦਾ, ਅਸੀਂ ਨਹੀਂ ਬਾਹਰ ਆਉਣਾ। ਬਹੁਤ ਵਿਚਾਰਾਂ ਹੁੰਦੀਆਂ ਰਹੀਆਂ ਰਾਤ ਭਰ ਕਿ ਕਰਿਆ ਕੀ ਜਾਵੇ। ਅਖੀਰ ਇਸ ਗੱਲ ਦਾ ਸਮਝੌਤਾ ਹੋਇਆ ਕਿ ਮਹਾਰਾਜ! ਤੁਹਾਡਾ ਦਾਮਨ ਫੜ ਕੇ ਜਿੰਨੇ ਕੁ ਨਿਕਲ ਆਉਣਗੇ ਉਹ ਆ ਸਕਦੇ ਨੇ। ਜਿਸਨੂੰ 'ਦਾਵਣਿ' ਕਿਹਾ ਹੈ ਗੁਰਬਾਣੀ ਵਿੱਚ। ਮਹਾਰਾਜ ਜੀ ਨੇ ੫੦ ਕਲੀਆਂ ਵਾਲਾ ਚੋਲਾ ਬਣਵਾਇਆ। ਦੋ ਤਣੀਆਂ ਸੀ ਉਹਦੇ ਵਿਚ, ਪੰਜਾਹ ਕਲੀਆਂ ਸੀ। ਮਹਾਰਾਜ ਜੀ ਨੇ ਕਿਹਾ ਕਿ ਇੱਕ-ਇੱਕ ਕਲੀ ਫੜ ਲਓ ਸਾਰੇ। ਦੋ ਰਹਿ ਗਏ ਉਨ੍ਹਾਂ ਨੂੰ ਕਹਿੰਦੇ ਕਿ ਆਹ ਤਣੀਆਂ ਨੇ ਤੁਸੀਂ ਇਹ ਫੜ ਲਓ। ੫੨ ਦੇ ੫੨ ਉਹ ਬਾਹਰ ਕੱਢ ਲਿਆਂਦੇ। ਕਿਉਂਕਿ ਉਹ ਦਾਵਣਿ ਲਗ ਗਏ ਸੀ।

ਹੁਣ ਮਹਾਰਾਜ ਜੀ ਕਹਿੰਦੇ ਨੇ ਕਿ ਜਿਹੜਾ ਸਭ ਤੋਂ ਵੱਡੇ ਦੇ ਦਾਵਣਿ ਲਗ ਜਾਏ, ਪੱਲੇ ਲਗ ਜਾਏ, ਕਹਿੰਦੇ ਉਹਨੂੰ ਨਹੀਂ ਫੇਰ ਕੋਈ ਕੁਛ ਕਹਿ ਸਕਿਆ ਕਰਦਾ। ਉਹਨੂੰ ਨਾ ਕੋਈ ਜਮਦੂਤ ਕਹਿ ਸਕੇ, ਨਾ ਕੋਈ ਕਰਮ ਕਹਿ ਸਕਣ, ਕੋਈ ਨਹੀਂ ਉਨ੍ਹਾਂ ਨੂੰ ਕਹਿ ਸਕਿਆ ਕਰਦਾ।

***ਹਰਿ ਸਜਣ ਦਾਵਣਿ ਲਗਿਆ ਕਿਸੈ ਨ ਦੇਈ ਬੰਨਿ॥ ਅੰਗ - ੧੩੪***

ਜਿਹੜੇ ਦਾਵਣਿ ਲੱਗੇ ਹੋਏ ਨੇ ਉਨ੍ਹਾਂ ਦੀ ਨਿਗ੍ਹਾਂ ਦੇ ਵਿੱਚ ਵੀ ਕੋਈ ਆ ਜਾਵੇ ਨਾ, ਉਹਨੂੰ ਵੀ ਨਹੀਂ ਕੋਈ ਕੁਛ ਕਹਿ ਸਕਿਆ ਕਰਦਾ, ਐਸਾ ਬਾਣੀ ਦੇ ਅੰਦਰ ਫੁਰਮਾਨ ਆਉਂਦਾ ਹੈ।

***ਜੇ ਕੋ ਜੀਉ ਕਹੈ ਓਨਾ ਕਉ***
***ਜਮ ਕੀ ਤਲਬ ਨ ਹੋਈ ॥ ਅੰਗ - ੧੩੨੮***

ਜਿਹੜੇ ਚਰਨੀਂ ਲੱਗੇ ਹੋਏ ਨੇ, ਜਿਹੜੇ ਦਾਵਣਿ ਲੱਗੇ ਹੋਏ ਨੇ, ਜਿਨ੍ਹਾਂ ਨੇ ਪੱਲਾ ਫੜਿਆ ਹੋਇਆ ਹੈ ਮਾਲਕ ਦਾ, ਉਨ੍ਹਾਂ ਦਾ ਜੇ ਕੋਈ ਥੋੜ੍ਹਾ ਜਿਹਾ ਵੀ ਸਤਿਕਾਰ ਕਰ ਦੇਵੇ ਨਾ, ਮਨੋ ਤਨੋ ਹੋ ਕੇ, ਕਹਿੰਦੇ ਉਹਨੂੰ ਵੀ ਜਮਦੂਤ ਕੁਛ ਨਹੀਂ ਕਹਿ ਸਕਿਆ ਕਰਦੇ।

ਇਕ ਸਾਖੀ ਆਉਂਦੀ ਹੈ ਅਧਿਆਤਮ ਇਤਿਹਾਸ ਦੇ ਅੰਦਰ, ਗੁਰੂ ਛੇਵੇਂ ਪਾਤਸ਼ਾਹ ਵੇਲੇ ਇੱਕ ਸਾਧੂ ਹੋਇਆ ਕਰਦਾ ਸੀ, ਜਿਹਦਾ ਨਾਮ ਜਲ੍ਹਣ ਸੀ, ਜੱਟ ਜਾਤੀ ਦਾ ਸੀ। ਉਹ ਸਿੱਧੀਆ ਰਮਜ਼ਾਂ ਮਾਰਿਆ ਕਰਦਾ ਸੀ। ਦੁਨੀਆਂ 'ਚ ਮਾਨਤਾ ਵਧ ਗਈ, ਸਾਧੂਆਂ ਦੇ ਮਤੇ ਹੁੰਦੇ ਨੇ, ਬਹੁਤ ਕੁਛ ਹੁੰਦੇ ਨੇ, ਬਹੁਤ ਸਾਧੂ ਨਿਰਵਿਰਤੀ 'ਚ ਹੁੰਦੇ ਨੇ, ਇੱਕ ਮਿੰਟ ਵਿੱਚ ਛੱਡ ਕੇ ਪਾਸੇ ਹੋ ਜਾਂਦੇ ਨੇ। ਬਹੁਤ ਸਾਧੂਆਂ ਨੇ ਪ੍ਰਵਿਰਤੀ ਵਧਾ ਲਈ ਹੁੰਦੀ ਹੈ, ਉਨ੍ਹਾਂ ਨੂੰ ਛੱਡਣਾ ਜ਼ਰਾ ਔਖਾ ਹੋ ਜਾਂਦਾ ਹੈ। ਇਨ੍ਹਾਂ ਨੇ ਕਿਹਾ ਕਿ ਮਾਨਤਾ ਐਵੇਂ ਹੀ ਹੋ ਗਈ। ਲੋਕ ਆਉਂਦੇ ਨੇ, ਕੋਈ ਕਹਿੰਦਾ ਹੈ ਮੇਰਾ ਸਿਰ ਦੁਖਦਾ ਹੈ, ਮੇਰਾ ਹੱਥ ਦੁਖਦਾ ਹੈ, ਮੇਰੀ ਬਾਂਹ ਦੁਖਦੀ ਹੈ, ਮੇਰਾ ਪੈਰ ਦੁਖਦਾ ਹੈ, ਮੇਰੇ ਮੁੰਡੇ ਦਾ ਵਿਆਹ ਨਹੀਂ ਹੋਇਆ, ਮੇਰੇ ਮੁੰਡੇ ਦੇ ਓਲਾਦ ਨਹੀਂ ਹੋਈ। ਮੇਰਾ ਮੁੰਡਾ ਸ਼ਰਾਬ ਪੀਂਦਾ ਹੈ ਜੀ। ਕੋਈ ਰੱਬ ਦੀ ਗੱਲ ਵਾਲਾ ਤਾਂ ਆਉਂਦਾ ਨਹੀਂ ਹੈ। ਕਹਿੰਦੇ, ਚੱਲ ਜਲ੍ਹਣਾ, ਕਿਤੇ ਟੁੱਬੀ ਮਾਰੀਏ। ਰਾਤ ਨੂੰ ਤੁਰ ਗਏ। ਸੇਵਾਦਾਰਾਂ ਨੂੰ ਕਹਿ ਦਿੱਤਾ ਜਿਹੜੇ ਖਾਸ ਸੀ ਕਿ ਅਸੀਂ ਕਿਤੇ ਜਾਣਾ ਹੈ, ਸਾਡਾ ਪਿੱਛਾ ਨਾ ਕਰਨਾ, ਤਲਾਸ਼ ਨਾ ਕਰਨਾ, ਆਪੇ ਹੀ ਆ ਜਾਵਾਂਗੇ ਅਸੀਂ ਆਪਣੀ ਮਰਜ਼ੀ ਨਾਲ। ਦੂਰ ਲੰਘ ਗਏ, ਸੌ-ਡੇਢ ਸੌ ਮੀਲ। ਉਥੇ ਜਾ ਕੇ, ਕਹਿਣ ਲੱਗੇ ਕਿ ਆਪਾਂ ਨੌਕਰੀ ਕਰ ਲਈਏ। ਕੁਝ ਕਮਾਉਣਾ ਵੀ ਹੈ, ਖਾਣਾ ਵੀ ਹੈ। ਉਥੇ ਇੱਕ ਵੱਡੇ ਸੇਠ ਦਾ ਕੰਮ ਚਲਦਾ ਸੀ, ਬਹੁਤ ਸਾਰੇ ਮਜ਼ਦੂਰ ਸੀਗੇ ਉਥੇ ਲੱਗੇ ਹੋਏ। ਇਨ੍ਹਾਂ ਨੇ ਵੀ ਜਾ ਕੇ ਉਥੇ ਨੌਕਰੀ ਕਰ ਲਈ, ਹਾਜ਼ਰੀ ਵਾਲੇ ਰਜਿਸਟਰ ਵਿੱਚ ਜਦੋਂ ਨਾਮ ਲਿਖਣ ਲੱਗਿਆ ਤਾਂ ਮੁਨਸ਼ੀ ਕਹਿਣ ਲੱਗਿਆ ਕਿ ਕੀ ਨਾਮ ਹੈ ਤੁਹਾਡਾ? ਤਰਸ ਆ ਗਿਆ ਸੰਤਾਂ ਨੂੰ ਕਿ ਚਲੋ, ਨੌਕਰੀ ਵੀ ਕਰੀਏ ਤੇ ਏਸ ਮੁਨਸ਼ੀ ਦਾ ਭਲਾ ਵੀ ਕਰ ਦੇਈਏ। ਕਹਿੰਦੇ ਮੇਰਾ ਨਾਉਂ ਹੈ 'ਜਲ੍ਹਣ ਜੀ' ਹੈਰਾਨ ਹੋ ਗਿਆ ਕਿ ਜੀ ਵੀ ਨਾਲ ਕਹਿਣਾ ਪਿਆ ਕਰੇਗਾ ਇਹਨੂੰ। ਜਲ੍ਹਣਾ ਤਾਂ ਸੁਖਾਲਾ ਹੀ ਹੈ। ਕਹਿੰਦਾ, ਬਾਬਾ! ਫੇਰ ਦੱਸ ਨਾਉਂ? ਕਹਿੰਦੇ, ਦੱਸ ਤਾਂ ਦਿੱਤਾ ਕਿ ਜਲ੍ਹਣ ਜੀ ਹੈ ਮੇਰਾ ਨਾਉਂ। ਨੌਕਰੀ ਕਰਨੀ ਸ਼ੁਰੂ ਕਰ ਦਿੱਤੀ, ਬਾਬੂ ਬੜਾ ਬੇਈਮਾਨ ਸੀ, ਰੌਲਾ ਪਾ ਲੈਂਦਾ ਸੀ, ਮਜ਼ਦੂਰਾਂ ਦੇ ਪੈਸੇ ਰੱਖ ਲੈਣਾ। ਇੱਕ ਪੈਸਾ ਉਨ੍ਹਾਂ ਦਿਨਾਂ ਦਾ, ਅੱਜ ਦੇ ਡੇਢ ਰੁਪਈਏ ਦੇ ਬਰਾਬਰ ਹੈ। ਉਹਨੇ ਪੈਸੇ, ਦੋ ਪੈਸੇ ਹਰੇਕ ਦੇ ਰੱਖ ਹੀ ਲੈਣੇ। ਹਾਜ਼ਰੀ ਲਾਉਣੀ, ਜਦ ਇਨ੍ਹਾਂ ਦੀ ਵਾਰੀ ਆਉਣੀ ਤਾਂ ਉਹਨੇ ਕਹਿਣਾ ਕਿ 'ਜਲ੍ਹਣ ਜੀ'? ਇਨ੍ਹਾਂ ਨੇ ਕਹਿਣਾ, ਹਾਜ਼ਰ ਜੀ। ਤਨਖਾਹ ਵੰਡਣੀ ਹਫਤੇ ਵਾਰੀ ਤਾਂ ਸਾਰਿਆਂ ਨੂੰ ਦੇਈ ਜਾਣੀ, ਇਹ ਚੁੱਪ ਕਰਕੇ ਦੂਰ ਹੋ ਕੇ ਪ੍ਰਮੇਸ਼ਰ ਦੇ ਧਿਆਨ 'ਚ ਬੈਠੇ ਰਹਿੰਦੇ। ਜਦ ਸਾਰਾ ਹਿਸਾਬ ਕਿਤਾਬ, ਰੌਲਾ-ਰੱਪਾ ਲੰਘ ਜਾਣਾ, ਤਾਂ ਉਹਨੇ ਆਵਾਜ਼ ਮਾਰਨੀ, ਬਾਬਾ ਜੀ! ਜਲ੍ਹਣ ਜੀ ਮਹਾਰਾਜ, ਤੁਸੀਂ ਵੀ ਆ ਜਾਓ, ਤੁਸੀਂ ਤਾਂ ਹਾਕ ਮਾਰਨ 'ਤੇ ਹੀ ਆਉਂਦੇ ਓਂ। ਆ ਜਾਣਾ, ਹੱਥ ਅੱਗੇ ਕਰ ਦੇਣਾ, ਗਿਣਨੇ ਨਾ ਪੈਸੇ, ਜਿੰਨੇ ਰੱਖ ਦਿੱਤੇ, ਰੱਖ ਦਿੱਤੇ। ਦੋ ਮਹੀਨੇ ਲੰਘ ਗਏ, ਦੋ ਮਹੀਨੇ ਤੋਂ ਬਾਅਦ ਇੱਕ ਦਿਨ ਅੰਮ੍ਰਿਤ ਵੇਲੇ ਸ਼ਬਦ-ਸੁਰਤ

ਵਿੱਚ ਲੀਨ ਹੋਏ, ਅੰਦਰਲਾ ਸਫਰ ਤਹਿ ਕਰ ਰਹੇ ਨੇ। ਦਸਵੇਂ ਦੁਆਰ ਤੋਂ ਉਪਰ ਚੜ੍ਹੇ, ਧਰਮਖੰਡ ਦੇ ਮੰਡਲ ਵਿੱਚ ਪ੍ਰਵੇਸ਼ ਕਰ ਗਏ। ਧਰਮਖੰਡ ਦਾ ਮੰਡਲ ਉਹ ਹੁੰਦਾ ਹੈ ਜਿਥੇ ਜੀਵਾਂ ਨੂੰ ਲੈ ਕੇ ਜਾਂਦੇ ਨੇ, ਹਿਸਾਬ-ਕਿਤਾਬ ਹੁੰਦੇ ਨੇ ਤੇ ਜੀਵ ਆਪਣੇ ਕਰਮਾਂ ਦੇ ਮਾਰੇ ਹੋਏ ਆਪੇ ਹੀ ਰੋਂਦੇ ਨੇ। ਇਥੇ ਦੇ ਭੋਗਾਂ ਦੇ ਸੱਪ ਲੜਦੇ ਨੇ ਉਨ੍ਹਾਂ ਦੇ। ਦੁਖੀ ਹੁੰਦੇ ਨੇ ਉਹ, ਕੱਟ-ਕੱਟ ਡੰਗ ਮਾਰਦੇ ਨੇ। ਦੁਖੀ ਹੋ ਹੋ ਕੇ ਰੋਂਦਾ ਹੈ ਉਹ, ਉਹਦੇ ਯਾਦ ਆਉਂਦਾ ਹੈ ਇੱਥੇ ਦਾ ਸਾਰਾ ਕੁਛ ਇੱਥੇ ਦਾ। ਕਿਉਂਕਿ ਬਣਾਇਆ ਨਹੀਂ ਆਪਣੇ ਆਪ ਨੂੰ ਸਹੀ ਤੇ ਫੇਰ ਉਹ ਰੋਂਦਾ ਹੈ। ਜਦੋਂ ਇੱਥੋਂ ਜਾਂਦਾ ਹੈ ਤਾਂ ਇੱਥੋਂ ਲੈ ਕੇ ਜਾਣ ਵਾਲੀਆਂ ਜਿਹੜੀਆਂ ਸ਼ਕਤੀਆਂ ਨੇ, ਗਲਤ ਕੰਮ ਕਰਨ ਵਾਲੇ ਨੂੰ ਉਥੋਂ ਹੀ ਮਾਰਨਾ ਸ਼ੁਰੂ ਕਰ ਦਿੰਦੇ ਨੇ।

***ਬਾਰਿ ਵਿਡਾਨੜੈ ਹੁੰਮਸ ਧੁੰਮਸ ਕੂਕਾ ਪਈਆ ਰਾਹੀ॥ ਅੰਗ - ੫੨੦***

ਮਹਾਰਾਜ ਕਹਿੰਦੇ ਉਨ੍ਹਾਂ ਰਾਹਾਂ 'ਤੇ ਕੂਕਾਂ ਮਾਰਦੀ ਦੁਨੀਆ ਜਾ ਰਹੀ ਹੈ। ਕੁਛ ਪੁਰਾਣਿਆਂ ਨੂੰ ਯਾਦ ਕਰਦੇ ਨੇ, ਕੁਛ ਕਹਿੰਦੇ ਨੇ ਕਿ ਮੇਰੇ ਤਾਂ ਬੱਚੇ ਛੋਟੇ-ਛੋਟੇ ਸੀਗੇ, ਅਜੇ ਤਾਂ ਕੋਈ ਕੰਮ ਹੀ ਨਹੀਂ ਸੀ ਹੋਇਆ। ਉਹ ਵੀ ਰੋਂਦੇ ਨੇ। ਕੋਈ ਪਿਆਰ ਵਾਲੇ ਨੇ, ਕਹਿੰਦੇ ਨੇ ਕਿ ਮੈਨੂੰ ਪਿਆਰ ਕਰਨ ਵਾਲੇ ਸਾਰੇ ਰਹਿ ਗਏ, ਮੈਂ ਇਕੱਲਾ ਤੁਰਿਆ ਜਾਂਦਾ ਹਾਂ, ਉਹ ਰੋਂਦੇ ਨੇ। ਕੁਛ ਭੋਗਾਂ ਨੂੰ ਯਾਦ ਕਰ-ਕਰ ਰੋਂਦੇ ਨੇ, ਕਿੰਨਿਆਂ ਨੇ ਬੇਈਮਾਨੀਆਂ, ਚੋਰੀਆਂ, ਠੱਗੀਆਂ ਕਰਕੇ ਧਨ ਕਮਾਇਆ ਹੈ, ਜੋੜਿਆ ਹੈ, ਜਦ ਉਹਦੇ ਨਾਲੋਂ ਵਿਛੜਦੇ ਨੇ ਤਾਂ ਰੋਂਦੇ ਨੇ ਕਿ ਮੈਨੂੰ ਜੇ ਪਤਾ ਹੁੰਦਾ ਕਿ ਅੱਗੇ ਵੀ ਮਿਲ ਜਾਂਦਾ ਹੈ ਤਾਂ ਮੈਂ ਕਾਹਨੂੰ ਉਥੇ ਬੈਂਕਾਂ ਦੇ ਵਿੱਚ ਜਮ੍ਹਾਂ ਕਰਦਾ, ਮੈਂ ਕੋਈ ਐਸਾ ਕੰਮ ਕਰਦਾ ਜਿਹਦੇ ਨਾਲ ਮੇਰੀ ਇੱਥੇ ਵੀ ਸਹਾਇਤਾ ਹੁੰਦੀ।

ਇੱਕ ਅਵਾਜ਼ ਬੜੀ ਹੀ ਦਰਦਨਾਕ ਆ ਰਹੀ ਹੈ। ਭਾਈ ਜਲ੍ਹਣ ਜੀ ਗਹੁ ਨਾਲ ਪਛਾਨਣ ਲਗ ਗਏ, ਪਛਾਣ ਲਿਆ ਕਿ ਇਹ ਤਾਂ ਸਾਡਾ ਬਾਬੂ ਹੈ, ਚੜ੍ਹਾਈ ਕਰ ਗਿਆ? ਅੱਗੇ ਗਏ ਤਾਂ ਬੁਰਾ ਹਾਲ ਹੈ ਇਹਦਾ, ਸੂਖਸ਼ਮ ਸਰੀਰ ਦੇ ਅੰਦਰ ਜਾ ਰਿਹਾ ਹੈ। ਪਛਾਣ ਲਿਆ ਉਨ੍ਹਾਂ ਨੇ, ਜਮਦੂਤਾਂ ਨੂੰ ਕਹਿਣ ਲੱਗੇ, ਇਹਨੂੰ ਮਾਰੋ ਨਾ। ਕਹਿਣ ਲੱਗੇ, ਬਾਬਾ ਜੀ! ਇਹ ਤਾਂ ਮਹਾਂ ਪਾਪੀ ਹੈ, ਕਹਿੰਦੇ ਇਹਨੂੰ ਬਿਲਕੁਲ ਨਾ ਮਾਰੋ। ਨਹੀਂ ਤਾਂ ਤੁਹਾਨੂੰ ਲੇਖਾ ਦੇਣਾ ਪੈ ਜਾਣਾ ਹੈ। ਸਾਧੂ ਦਾ ਬਚਨ ਨਾ ਇੱਥੇ ਕੋਈ ਉਲਟਾ ਸਕਦਾ ਹੈ, ਨਾ ਦਰਗਾਹ 'ਚ ਉਲਟਾ ਸਕਦਾ ਹੈ।

***ਜਾ ਕਾ ਕਹਿਆ ਦਰਗਹ ਚਲੈ ॥***
***ਸੋ ਕਿਸ ਕਉ ਨਦਰਿ ਲੈ ਆਵੈ ਤਲੈ ॥***
***ਅੰਗ - ੧੮੬***

ਜਿਹਦਾ ਕਹਿਆ ਹੋਇਆ ਦਰਗਾਹ ਮੰਨਦੀ ਹੈ, ਉਹ ਲੋਕਾਂ ਨੂੰ ਫਤਹਿ ਬੁਲਾਉਂਦਾ ਫਿਰੇ। ਲੋਕਾਂ ਦੀਆਂ ਕੋਠੀਆ 'ਤੇ ਜਾਂਦਾ ਫਿਰੇ ਕਿ ਮੇਰਾ ਆਹ ਕੰਮ ਹੈ, ਮੇਰਾ ਆਹ ਕੰਮ ਕਰ ਦਿਓ। ਉਹ ਬੇਪਰਵਾਹ ਹੁੰਦਾ ਹੈ। ਕੰਮ ਹੁੰਦਾ ਹੈ ਠੀਕ ਹੈ, ਨਹੀਂ ਹੁੰਦਾ ਤਾਂ ਨਾ ਹੋਵੇ। ਬੇਪਰਵਾਹ ਦਾ ਬਚਨ ਹੋ ਗਿਆ, ਡਰ ਗਏ ਜਮਦੂਤ। ਕਹਿੰਦਾ, ਚਲੋ ਤੇਰੇ ਧਰਮਰਾਜ ਕੋਲ ਹੀ ਚਲਦੇ ਹਾਂ, ਨਾਲ ਹੀ ਇਹਦੇ। ਉਸ ਵੇਲੇ ਧਰਮਰਾਜ ਕੋਲ ਗਏ, ਕਹਿਣ ਲੱਗੇ ਕਿ ਇਹਨੂੰ ਤੁਸੀਂ ਕਿਉਂ ਮਾਰਦੇ ਓਂ?

ਕਹਿੰਦੇ ਬਾਬਾ ਜੀ! ਇਹ ਬੰਦਾ ਮਹਾਂਪਾਪੀ ਹੈ। ਤੁਹਾਡੇ ਨਾਲ ਵੀ ਇਹ ਛਲ ਕਰਦਾ ਰਿਹਾ ਹੈ, ਤੁਹਾਨੂੰ ਕਦੇ ਮਿਹਨਤ ਦੇ ਇਹਨੇ ਪੂਰੇ ਪੈਸੇ ਨਹੀਂ ਸੀ ਦਿੱਤੇ। ਤੁਹਾਡੇ ਵੀ ਖਾ ਜਾਂਦਾ ਸੀ। ਉਹ ਕਹਿੰਦੇ, ਉਹ ਤਾਂ ਠੀਕ ਹੈ। ਪਰ ਤੁਹਾਨੂੰ ਪਤਾ ਹੈ ਕਿ ਇਸ ਵੇਲੇ ਗੁਰੂ ਨਾਨਕ ਦਾ ਰਾਜ ਦਰਗਾਹਾਂ 'ਚ ਚੱਲ ਰਿਹਾ ਹੈ। ਉਨ੍ਹਾਂ ਦੇ ਰਾਹੀਂ ਅਕਾਲ ਪੁਰਖ ਨੇ ਜੋ ਬਚਨ ਕੀਤਾ ਹੈ ਉਹ ਇਹ ਕੀਤਾ ਹੈ ਕਿ ਜਿਹੜੇ ਬੰਦਗੀ ਕਰਨ ਵਾਲੇ ਨੇ ਉਨ੍ਹਾਂ ਨੂੰ ਜੇ ਕੋਈ ਆਦਰ ਸਤਿਕਾਰ ਦੇ ਨਾਲ ਜੇ 'ਜੀ' ਕਹਿ ਕੇ ਵੀ ਬੁਲਾ ਲਵੇ, ਕਹਿੰਦੇ ਉਹਦਾ ਵੀ ਫਲ ਉਹਨੂੰ ਪ੍ਰਾਪਤ ਹੁੰਦਾ ਹੈ।

***ਜੇ ਕੋ ਜੀਉ ਕਹੈ ਓਨਾ ਕਉ***
***ਜਮ ਕੀ ਤਲਬ ਨ ਹੋਈ ॥ ਅੰਗ - ੧੩੨੮***

ਤੁਹਾਡੀ ਕਿਤਾਬ ਵਿੱਚ ਲਿਖਿਆ ਨਹੀਂ ਹੈ ਕਿ ਮੈਨੂੰ ਇਹ ਜਲ੍ਹਣ ਜੀ ਕਹਿ ਕੇ ਬੁਲਾਉਂਦਾ ਸੀ। ਹੋਸ਼ ਆ ਗਈ, ਕਹਿੰਦੇ ਬਾਬਾ ਜੀ! ਭੁੱਲ ਹੋ ਗਈ। 'ਜੀ' ਕਹਿਣ ਦਾ ਹੀ ਫਲ ਐਨਾ ਹੈ। ਕਿਉਂ? ਜਿਨ੍ਹਾਂ ਨੇ ਪੱਲਾ ਫੜ ਲਿਆ, ਉਨ੍ਹਾਂ ਨੂੰ ਤਾਂ ਕੋਈ ਕੁਛ ਕਹਿ ਨਹੀਂ ਸਕਦਾ।

***ਧਾਰਨਾ - ਧਰਮਰਾਜਾ ਵੀ ਕਰੇਗਾ ਸੇਵਾ,***
***ਸਾਧੂਆਂ ਦੇ ਸੰਗੀਆਂ ਦੀ।***

ਜਿਨ੍ਹਾਂ ਨੇ ਲੜ ਫੜਿਆ ਹੈ, ਉਨ੍ਹਾਂ ਨੂੰ ਤਾਂ ਕਿਸੇ ਵਿੱਚ ਤਾਕਤ ਹੀ ਨਹੀਂ ਹੈ ਕਿ ਉਨ੍ਹਾਂ ਨੂੰ ਬੰਨ੍ਹ ਲੈਣ ਦਰਗਾਹ ਵਿੱਚ। ਉਨ੍ਹਾਂ ਦੀ ਬਦੌਲਤ -

***ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ ॥***
***ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ ॥***
***ਅੰਗ - ੮***

ਹਜ਼ਾਰਾਂ ਬੰਦਾ ਹੋਰ ਛੁੱਟ ਜਾਇਆ ਕਰਦਾ ਹੈ ਕਿਉਂਕਿ ਲੜ ਫੜ ਲਿਆ ਉਨ੍ਹਾਂ ਨੇ ਨਿਰੰਕਾਰ ਦਾ। ਧਰਮਰਾਜ ਦੀ ਤਾਕਤ ਨਹੀਂ ਹੈ ਕਿ ਕੁਛ ਕਹਿ ਦੇਵੇ ਉਨ੍ਹਾਂ ਨੂੰ।

ਇੱਕ ਵਾਰੀ ਬਾਬਾ ਸਾਹਿਬ ਸਿੰਘ ਜੀ ਬੇਦੀ ਦੇ ਲੰਗਰ ਵਿੱਚ ਭਾਗ ਸਿੰਘ ਨਾਮ ਦੇ ਲਾਂਗਰੀ (ਸ੍ਰੀ ਮਾਨ) ਸੇਵਾ ਕਰਿਆ ਕਰਦੇ ਸੀ। ਊਨਾ ਸਾਹਿਬ ਉਨ੍ਹਾਂ ਦੀ ਮਾਤਾ ਰਹਿੰਦੀ ਸੀ, ਉਹ ਵੀ ਆ ਕੇ ਸੇਵਾ ਕਰੀ ਜਾਂਦੀ ਸੀ। ਝਾੜੂ ਦੇਣਾ, ਬਰਤਨ ਮਾਂਜਣੇ, ਹੋਰ ਜੋ ਵੀ ਸੇਵਾ ਹੁੰਦੀ ਕਰਦੀ ਰਹਿੰਦੀ ਸੀ। ਇੱਕ ਦਿਨ ਬਾਬਾ ਜੀ ਨੂੰ ਕਿਹਾ ਕਿ ਬਾਬਾ ਜੀ! ਅੱਜ ਆਪਣੇ ਸ੍ਰੀ ਮਾਨ ਜੀ ਦੀ ਮਾਤਾ ਚੜ੍ਹਾਈ ਕਰ ਗਈ। ਕਹਿੰਦੇ, ਕੋਈ ਗੱਲ ਨਹੀਂ ਹੈ, ਸਸਕਾਰ ਨਾ ਕਰਿਓ। ਕਈ ਘੰਟੇ ਲੰਘਣ ਤੋਂ ਬਾਅਦ ਮਾਤਾ ਸਰੀਰ ਵਿੱਚ ਫੇਰ ਵਾਪਸ ਆ ਗਈ। ਉਠ ਕੇ ਬੈਠ ਗਈ, ਵਾਹਿਗੁਰੂ-ਵਾਹਿਗੁਰੂ ਕਰਦੀ। ਧੰਨ ਬਾਬਾ ਜੀ, ਧੰਨ ਬਾਬਾ ਜੀ ਕਰਦੀ। ਕਹਿੰਦੀ, ਮੈਨੂੰ ਹੁਣੇ ਲੈ ਚੱਲੋ ਬਾਬਾ ਜੀ ਕੋਲ। ਇਕੱਠੇ

ਹੋਏ ਬੈਠੇ ਸੀ ਰਿਸ਼ਤੇਦਾਰ, ਮਿਲਣ ਗਿਲਣ ਵਾਲੇ, ਸਾਰਿਆਂ ਨੂੰ ਖੁਸ਼ੀ ਹੋਈ, ਬੜੀ ਉਨ੍ਹਾਂ ਦੇ ਅੰਦਰ ਜਗਿਆਸਾ ਜਾਗੀ ਕਿ ਬਾਬਾ ਜੀ ਕੋਲ ਕੋਈ ਗੱਲ ਕਰੇਗੀ ਇਹ, ਨਾਲ ਹੀ ਚੱਲੀਏ। ਇਜਾਜ਼ਤ ਲੈ ਲਈ ਬਾਬਾ ਸਾਹਿਬ ਸਿੰਘ ਜੀ ਤੋਂ, ਕਿਉਂਕਿ ਆਪ ਬਹੁਤ ਵੱਡੇ ਸੀ। ਅਸੀਂ ਤਾਂ ਅੰਦਾਜ਼ੇ ਨਹੀਂ ਲਾ ਸਕਦੇ। ਮਹਾਰਾਜਾ ਰਣਜੀਤ ਸਿੰਘ ਨੂੰ ਇੱਕ-ਇੱਕ ਹਫਤਾ ਬਾਹਰ ਬੈਠਣਾ ਪੈਂਦਾ ਸੀ, ਇਜਾਜ਼ਤ ਮਿਲਦੀ ਸੀ ਤਾਂ ਜਾ ਕੇ ਦਰਸ਼ਨ ਹੁੰਦੇ ਸੀ। ਸੂਰਜ ਪ੍ਰਕਾਸ਼ ਭਾਈ ਸੰਤੋਖ ਸਿੰਘ ਜੀ ਨੇ ਲਿਖਿਆ, ਕੈਂਥਲ ਵਾਲੇ ਰਾਜੇ ਨੇ ਘੋੜੇ ਭੇਜੇ ਪੰਜ ਸੱਤ, ਬਹੁਤ ਵਧੀਆਂ। ਬੜੀਆਂ ਭੇਟਾਵਾਂ ਭੇਜੀਆਂ, ਬਹੁਤ ਵਸਤਰ ਵਗੈਰਾ ਭੇਜੇ। ਮਹੀਨਾ ਦੋ ਮਹੀਨੇ ਉਥੇ ਰਹੇ ਲੇਕਿਨ ਮਿਲਣ ਦੀ ਇਜਾਜ਼ਤ ਹੀ ਨਹੀਂ ਮਿਲੀ ਉਹਨੂੰ। ਭਾਈ ਸੰਤੋਖ ਸਿੰਘ ਜੀ ਲਿਖਦੇ ਨੇ ਕਿ ਘੋੜੇ ਵੀ ਮਾੜੇ ਹੋਣੇ ਸ਼ੁਰੂ ਹੋ ਗਏ, ਪੈਸੇ ਵੀ ਸਾਡੇ ਮੁੱਕ ਗਏ, ਤੇ ਅਜੇ ਤਕ ਬਾਬਾ ਜੀ ਦੇ ਦਰਸ਼ਨ ਕਰਨ ਦਾ ਸਾਨੂੰ ਸਮਾਂ ਨਹੀਂ ਮਿਲ ਸਕਿਆ। ਬੇਪਰਵਾਹ ਹੁੰਦੇ ਨੇ। ਆਪਣੇ ਪ੍ਰਮੇਸ਼ਰ ਨਾਲ ਪਿਆਰ ਕਰਨ ਵਾਲੇ ਹੁੰਦੇ ਨੇ, ਐਸਾ ਮਹਾਰਾਜ ਫੁਰਮਾਨ ਕਰਦੇ ਨੇ -

***ਧਾਰਨਾ - ਰੰਗ ਹਸਦੇ ਤੇ ਰੰਗ ਰੋਂਦੇ,***
***ਪਰਵਾਹ ਨਾ ਕਿਸੇ ਦੀ ਰਖਦੇ ਸਾਧੂ।***

***ਰੰਗਿ ਹਸਹਿ ਰੰਗਿ ਰੋਵਹਿ ਚੁਪ ਭੀ ਕਰਿ ਜਾਹਿ ॥ ਪਰਵਾਹ ਨਾਹੀ ਕਿਸੈ ਕੇਰੀ ਬਾਝੁ ਸਚੇ ਨਾਹ ॥***

***ਅੰਗ - ੪੭੩***

ਪਿਆਰ ਵਿੱਚ ਆ ਕੇ ਹਸਦੇ ਨੇ, ਪਿਆਰ ਵਿੱਚ ਆ ਕੇ ਵੈਰਾਗ ਕਰਦੇ ਨੇ। ਮੌਜ ਹੈ ਆਪਣੀ ਚੁੱਪ ਵੀ ਕਰ ਜਾਂਦੇ ਨੇ, ਬੋਲਦੇ ਹੀ ਨਹੀਂ ਕਿਸੇ ਨਾਲ ਜ਼ੋਰ ਲਾ ਲਓ। ਸਮਾਂ ਹੀ ਨਹੀਂ ਦਿੰਦੇ ਮਿਲਣ ਦਾ ਤਿੰਨ-ਤਿੰਨ, ਚਾਰ-ਚਾਰ ਮਹੀਨੇ। ਕਿਉਂਕਿ ਬਣੇ ਹੋਏ ਨੇ ਵਾਹਿਗੁਰੂ ਦੇ। ਦੁਨੀਆਦਾਰਾਂ ਦੇ ਅੱਗੇ ਜਿਹੜਾ ਸਾਧੂ ਨਿਵੇਗਾ, ਉਹ ਸਾਧੂ ਨਹੀਂ ਹੁੰਦਾ। ਜਿਹੜਾ ਸਾਧੂ ਰਾਜਨੀਤੀ ਵਰਤੇਗਾ, ਉਹ ਸਾਧੂ ਨਹੀਂ ਹੁੰਦਾ, ਸਾਧੂ ਬੇਪਰਵਾਹ ਹੁੰਦਾ ਹੈ, ਕਿਸੇ ਦੀ ਪਰਵਾਹ ਨਹੀਂ ਰਖਦਾ। ਸਾਰੇ ਲੋਕ ਨਿੰਦਿਆ ਕਰਨ ਲਗ ਜਾਣ, ਕਰੀ ਜਾਓ। ਉਹ ਆਪਣੀ ਮੌਜ ਵਿੱਚ ਹੈ, ਸਾਰੀ ਦੁਨੀਆ ਉਸਤਤਿ ਕਰੇ, ਅਖਬਾਰਾਂ ਭਰ ਜਾਣ ਉਸਤਤਿ ਦੇ ਵਿੱਚ, ਤਾਂ ਵੀ ਉਹਨੂੰ ਪਰਵਾਹ ਨਹੀਂ ਹੋਇਆ ਕਰਦੀ। ਉਸਤਤਿ ਨਿੰਦਾ ਦੋਹਾਂ ਨੂੰ ਹੀ ਨਹੀਂ ਗਿਣਦਾ।

ਬਾਬਾ ਜੱਸਾ ਸਿੰਘ ਜੀ, ਆਪ ਦਾ ਸਰੀਰ ਮਾਈ ਦਾ ਸਰੀਰ ਸੀ ਲੇਕਿਨ ਉਹਨਾਂ ਨੇ ਦਸਤਾਰ ਬੰਨ੍ਹ ਲੈਣੀ, ਗਿਲਟੀ ਬੰਨ੍ਹ ਲੈਣੀ ਤੇ ਉਤੇ ਦੀ ਲੱਕ ਬੰਨ੍ਹ ਲੈਣਾ, ਬੰਦਿਆਂ ਵਾਂਗੂੰ ਰਿਹਾ ਕਰਦੇ ਸੀ। ਬੇਪਰਵਾਹ ਸੀ, ਕਿਸੇ ਦੀ ਪਰਵਾਹ ਨਹੀਂ ਸੀ ਕਰਦੇ। ਮੋਤੀਬਾਗ ਦੇ ਪਾਸੇ ਜਿੱਥੇ ਗੁਰਮਤਿ ਕਾਲਜ ਹੈ ਬੜਾ ਖੁਲ੍ਹਾ ਥਾਂ, ਦਰਖਤ ਹੁੰਦੇ ਬੇਅੰਤ ਸੰਘਣੇ, ਕੁੱਤੇ ਓਥੇ ਪਹਿਲਾਂ ਤੋਂ ਹੀ ਰਹਿੰਦੇ ਸੀ। ਓਥੇ ਨਾਭੇ ਵਾਲਾ ਜੋ ਰਾਜਾ ਸੀ ਰਿਪਦੁਮਨ ਸਿੰਘ, ਉਹ ਸਾਧੂ ਸੇਵੀ ਸੀ ਲੇਕਿਨ ਉਹਨੂੰ ਆਦਤ ਪਈ ਹੋਈ ਸੀ, ਇੱਕ ਟੈਸਟ ਕਰਦਾ ਰਹਿੰਦਾ ਸੀ ਕਿ ਇਹ ਸਾਧੂ ਪੂਰਾ ਹੈ ਕਿ ਅਧੂਰਾ ਹੈ। ਅਧੂਰਾ ਨਿਕਲ ਆਉਣਾ ਤਾਂ ਉਹਦਾ ਤ੍ਰਿਸਕਾਰ ਕਰਨਾ, ਜੇ ਪੂਰਾ ਨਿਕਲ ਆਇਆ ਤਾਂ ਫੇਰ ਮੱਥੇ ਟੇਕਣੇ। ਪਰਖਦਾ ਰਹਿੰਦਾ ਸੀ। ਉਹਦੇ ਮਨ ਵਿੱਚ ਆਈ ਕਿ ਬਾਬਾ ਜੱਸਾ ਸਿੰਘ ਨੂੰ ਪਰਖੀਏ ਕਿ ਸਹੀ ਹੈ ਕਿ ਗਲਤ ਹੈ, ਨਾਭੇ ਤੋਂ ਚਲਦਾ ਹੈ, ਨਾਲ ਅਹਿਲਕਾਰ ਲੈ ਲਏ ਕਿ ਚਲੋ ਬਈ ਅੱਜ ਬਾਬਿਆਂ ਦੇ ਚੱਲਣਾ ਹੈ, ਜਦੋਂ ਪਟਿਆਲੇ ਦੇ ਨੇੜੇ ਆ ਗਿਆ, ਆਸ਼ਰਮ ਤੋਂ ਮੀਲ ਕੁ ਰਹਿ ਗਿਆ, ਘੋੜਿਆਂ 'ਤੇ ਸਵਾਰ ਨੇ। ਬਾਬਾ ਜੀ! ਅਚਾਨਕ ਅਛੋਪਲੇ ਜਿਹੇ ਉਠੇ, ਮੱਕੀਆਂ ਸੀ, ਭਾਦੋਂ ਦਾ ਮਹੀਨਾ ਸੀ, ਮੱਕੀਆਂ 'ਚ ਜਾ ਵੜੇ। ਤੁਰੇ ਹੀ ਗਏ, ਦੂਰ ਲੰਘ ਗਏ ਮੱਕੀਆਂ 'ਚ, ਕਿ ਇਹ ਪਿੱਛੇ ਨਾ ਆ ਜਾਣ ਕਿਤੇ। ਇਹ ਵੀ ਬੈਠੇ ਰਹੇ, ਜਿੰਨਾਂ ਚਿਰ ਇਹ ਬੈਠੇ ਰਹੇ, ਉਹ ਮੱਕੀਆਂ 'ਚ ਬੈਠੇ ਰਹੇ। ਅਖੀਰ ਉਨ੍ਹਾਂ ਨੇ ਕਿਹਾ ਕਿ ਪਤਾ ਨਹੀਂ ਜੀ ਉਹ ਤਾਂ ਮੌਜ ਦੇ ਮਾਲਕ ਨੇ, ਮਿਲਣ ਕਿ ਨਾ ਮਿਲਣ। ਤਾਂ ਉਸ ਵੇਲੇ ਚਲੇ ਜਾਂਦੇ ਨੇ। ਉਨ੍ਹਾਂ ਦੇ ਮੀਲ ਕੁ ਗਏ ਤੇ ਬਾਬਾ ਜੀ ਵੀ ਆ ਗਏ। ਸੇਵਾਦਾਰ ਨੇ ਕਿਹਾ ਕਿ ਮਹਾਰਾਜਾ ਆਇਆ ਸੀ ਨਾਭੇ ਵਾਲਾ, ਕਹਿੰਦੇ ਆਈ ਜਾਣ ਦੇ ਤੈਨੂੰ ਕੀ ਕਲਪਨਾ ਪੈ ਗਈ। ਇਸੇ ਤਰ੍ਹਾਂ ਉਹ ਨੌਂ ਵਾਰੀ ਗਿਆ, ਪਰ ਨੌਂ ਹੀ ਵਾਰ ਨਾ ਮਿਲੇ।

ਮੈਂ ਬੇਪਰਵਾਹੀ ਦੀ ਗੱਲ ਦਸਦਾ ਹਾਂ ਕਿ ਬੇਪਰਵਾਹ ਹੁੰਦੇ ਨੇ ਸਾਧੂ, ਜੀ ਕਰਦਾ ਹੈ ਮਿਲਣ, ਨਾ ਮਿਲਣ।

ਇਕ ਵਾਰੀ ਸੰਤ ਮਹਾਰਾਜ ਜੀ (ਸੰਤ ਈਸ਼ਰ ਸਿੰਘ ਜੀ ਰਾੜਾ ਸਾਹਿਬ) ਨੇ ਦਰਵਾਜ਼ੇ ਬੰਦ ਕਰ ਦਿੱਤੇ। ੪੫ ਦਿਨ ਲੰਘ ਗਏ ਕਿਸੇ ਨੂੰ ਨਾ ਮਿਲਣ, ਕੋਈ ਕਹੇ ਮੈਂ ਅਮਰੀਕਾ ਤੋਂ ਆਇਆ ਹਾਂ, ਕੋਈ ਕਹੇ ਮੈਂ ਇੰਗਲੈਂਡ ਤੋਂ ਆਇਆ ਹਾਂ, ਕੋਈ ਕੁਛ ਕਹੇ ਕੋਈ ਕੁਛ। ਦੱਸ-ਦੱਸ ਦਿਨ ਬੈਠ ਕੇ ਸਭ ਤੁਰ ਗਏ। ਨਹੀਂ ਕਿਸੇ ਨੂੰ ਮਿਲੇ, ਅੰਦਰ ਹੀ ਰਹਿੰਦੇ ਸੀ। ਜਦ ਮਿਲਣ 'ਤੇ ਆਏ, ਇਥੋਂ ਯੂ.ਪੀ. ਤੋਂ ਮੈਂ ਆਇਆ, ਆ ਕੇ ਜੋ ਸ੍ਰੀ ਮਾਨ ਹੁਣ ਸੰਤ ਬਾਬਾ ਤੇਜਾ ਸਿੰਘ ਜੀ ਭੋਰੇ ਵਾਲੇ ਉਸ ਵੇਲੇ ਹੁੰਦੇ, ਉਨ੍ਹਾਂ ਨੂੰ ਮੈਂ ਕਿਹਾ ਕਿ ਤੁਸੀਂ ਮਹਾਰਾਜ ਜੀ ਕੋਲ ਜ਼ਿਕਰ ਕਰ ਦੇਣਾ। ਮਹਾਰਾਜ ਜੀ ਨੇ ਕਿਹਾ ਕਿ ਬੁਲਾਓ, ਉਹਨੂੰ ਅੰਦਰ। ਅੰਦਰ ਬੁਲਾਇਆ, ਮੈਂ ਕਿਹਾ ਮਹਾਰਾਜ ਜੀ! ਸੰਗਤਾਂ ਬੇਅੰਤ ਅੰਦਰ ਬੈਠੀਆਂ ਨੇ, ਦੱਸ-ਦੱਸ, ਪੰਦਰਾਂ-ਪੰਦਰਾਂ ਦਿਨਾਂ ਦੇ ਪ੍ਰਣ ਕਰੀ ਬੈਠੇ ਨੇ ਕਿ ਜਦ ਮਿਲਣਗੇ, ਓਦੋਂ ਜਾਵਾਂਗੇ। ਕਹਿੰਦੇ, ਤੁਸੀਂ ਤਾਂ ਮਿਲ ਲਏ ਨਾ। ਮੈਂ ਕਿਹਾ ਨਹੀਂ ਮਹਾਰਾਜ ਸਾਰੀ ਸੰਗਤ ਨੂੰ ਦਰਸ਼ਨ ਦਿਓ। 45 ਦਿਨ ਬਾਅਦ ਦਰਵਾਜ਼ਾ ਖੋਲ੍ਹਿਆ ਆਪ ਨੇ। ਮੌਜ ਹੈ ਮਹਾਤਮਾ ਦੀ ਮਿਲੇ ਨਾ ਮਿਲੇ। ਕੋਈ ਉਨ੍ਹਾਂ ਦੇ ਉਤੇ claim ਨਹੀਂ ਹੁੰਦਾ ਕਿ ਮੈਂ ਐਡੀ ਦੂਰੋਂ ਆਇਆਂ ਹਾਂ ਕਿ ਮੈਂ ਐਡੀ ਦੂਰੋਂ ਆਇਆ ਹਾਂ ਤੇ ਮਿਲਦੇ ਨਹੀਂ ਹੈਗੇ। ਕਾਹਲੇ ਪੈ ਜਾਂਦੇ ਨੇ ਕਈ, ਪਰ ਨਹੀਂ ਮਿਲਦੇ ਉਹ, ਦਾਤੇ ਨੇ ਸਭ ਚੀਜ਼ਾਂ ਦੇ ਉਹ। ਸੋ ਇਸ ਤਰ੍ਹਾਂ ਬੇਪਰਵਾਹ ਹੋਇਆ ਕਰਦੇ ਨੇ।

ਦਸਵੀਂ ਵਾਰੀ ਜਦ ਨਾਭੇ ਵਾਲਾ ਰਾਜਾ ਆਇਆ ਤਾਂ ਉਹ ਕਹਿਣ ਲੱਗਿਆ ਕਿ ਉਹ ਆਪਾਂ ਨੂੰ ਤਾਂ ਨਹੀਂ ਮਿਲਦੇ, ਆਪਾਂ ਸ਼ਰਧਾ ਨਾਲ ਨਹੀਂ ਜਾਂਦੇ। ਮੈਂ ਜਾਂਦਾ ਹਾਂ ਟੈਸਟ ਕਰਨ ਵਾਸਤੇ, ਉਨ੍ਹਾਂ ਨੂੰ ਪਤਾ ਹੈ ਏਸ ਗੱਲ ਦਾ ਤੇ ਉਹ ਚਲੇ ਜਾਂਦੇ ਨੇ। ਉਨ੍ਹਾਂ ਨੂੰ ਕੋਈ ਲਿਹਾਜ਼ ਨਹੀਂ ਹੈ ਕਿ ਮੈਂ ਨਾਭੇ ਵਾਲਾ ਰਾਜਾ ਹਾਂ, ਮੈਂ ਮੋਤੀ ਭੇਟਾ ਕਰਾਂਗਾ, ਮੈਂ ਰੇਸ਼ਮ ਦੇ ਵਸਤਰ ਭੇਟਾ ਕਰਾਂਗਾ। ਬੇਪਰਵਾਹ ਸਾਧ ਹੈ ਹੁਣ ਨਿਮਰਤਾ ਨਾਲ ਜਾਣਾ ਪੈਣਾ ਹੈ। ਆਪ ਅੱਠ ਫੁੱਟ ਉੱਚਾ ਮਨ੍ਹਾ ਬਣਾ ਕੇ ਬੈਠਦੇ ਹੁੰਦੇ। ਹੇਠੋਂ ਹੀ ਸੰਗਤਾਂ ਉਪਰ ਨੂੰ ਦੇਖ ਕੇ ਨਮਸ਼ਕਾਰ ਕਰ ਦਿੰਦੀਆਂ ਤੇ ਉਸ ਦਿਨ ਆਪ ਮਨ੍ਹੇ 'ਤੇ ਬੈਠੇ ਨੇ, ਕਹਿੰਦੇ ਆਹ ਜਿਹੜਾ ਹੈ ਨਾ ਖੂਹ, ਇਹਦਾ ਔਲੂ ਹੈ, ਸਾਮ੍ਹਣੇ ਆਹ ਚਿੱਕੜ ਹੋਇਆ-ਹੋਇਆ ਹੈ, ਕਹਿੰਦੇ ਅੱਠ ਦੱਸ ਤਸਲੇ ਭਰ ਕੇ ਸਾਡੇ ਕੋਲ ਰੱਖ ਦਿਓ। ਗਾਰੇ ਦੇ ਤਸਲੇ ਰਖਾ ਲਏ। ਅੱਜ ਨਹੀਂ ਗਏ, ਨਾਭੇ ਵਾਲਾ ਰਾਜਾ ਆ ਗਿਆ ਤੇ ਉਹਨੇ ਆ ਕੇ ਘੋੜਾ ਫੜਾ ਦਿੱਤਾ ਤੇ ਹੌਲੀ-ਹੌਲੀ ਸ਼ਰਧਾ ਦੇ ਨਾਲ ਤੁਰਿਆ ਆਉਂਦਾ ਹੈ, ਆ ਕੇ ਜਦ ਨਮਸ਼ਕਾਰ ਕਰੀ, ਸਾਰੇ ਰਾਜਸੀ ਵਸਤਰ ਪਹਿਨੇ ਹੋਏ, ਬਾਬਾ ਜੀ ਜਵਾਬ ਨਹੀਂ ਦਿੱਤਾ, ਚੁੱਕ ਕੇ ਉਤੇ ਤਸਲਾ ਗਾਰੇ ਦਾ ਭਰਿਆ ਹੋਇਆ ਡੋਲ੍ਹ ਦਿਤਾ, ਅਹਿਲਕਾਰ ਘਬਰਾ ਗਏ, ਕਹਿਣ ਲੱਗੇ ਕਿ ਮਹਾਰਾਜ! ਗਾਰਾ ਪਾ ਰਹੇ ਨੇ, ਕਹਿੰਦਾ ਤੁਸੀਂ ਪਾਸੇ ਰਹੋ। ਅੱਠ ਤਸਲੇ ਪਾ ਦਿੱਤੇ, ਕਹਿੰਦੇ ਤੇਰੀ ਤਪਸ਼ ਬੁਝੀ ਕਿ ਨਹੀਂ, ਤਪਿਆ ਫਿਰਦਾ ਸੀ ਇਥੇ, ਸਾਨੂੰ ਵੀ ਤੰਗ ਕਰ ਰੱਖਿਆ ਹੈ।

ਸੋ ਉਹ ਵੱਡੇ ਹੁੰਦੇ ਨੇ -

***ਜਿਸ ਨੋ ਬਖਸੇ ਸਿਫਤਿ ਸਾਲਾਹ ॥***
***ਨਾਨਕ ਪਾਤਿਸਾਹੀ ਪਾਤਿਸਾਹੁ ॥ ਅੰਗ - ੫***
***ਧਾਰਨਾ - ਸੱਚੇ ਓਹ ਪਾਤਸ਼ਾਹ,***
***ਸੱਚੇ ਨਾਲ ਰੱਤੇ ਜਿਹੜੇ।***
***ਰਾਜਾ ਸਗਲੀ ਸ੍ਰਿਸਟਿ ਕਾ***
***ਹਰਿ ਨਾਮਿ ਮਨੁ ਭਿੰਨਾ ॥ ਅੰਗ - ੭੦੭***
***ਨਾਨਕ ਹੋਰਿ ਪਤਿਸਾਹੀਆ ਕੂੜੀਆ***
***ਨਾਮਿ ਰਤੇ ਪਾਤਿਸਾਹ ॥ ਅੰਗ - ੧੪੧੩***

ਸੋ ਬਾਬਾ ਜੀ ਦੇ ਕੋਲ ਕਈ ਮਹੀਨੇ ਰਹੇ ਸੂਰਜ ਪ੍ਰਕਾਸ਼ ਲੈ ਕੇ ਲੇਕਿਨ ਉਨ੍ਹਾਂ ਸਮਾਂ ਹੀ ਨਹੀਂ ਦਿੱਤਾ, ਨਿਰਾਸ਼ ਵਾਪਸ ਮੁੜਨਾ ਪਿਆ। ਉਨ੍ਹਾਂ ਦੇ ਲੰਗਰ ਵਿੱਚ ਮਾਤਾ ਸੇਵਾ ਕਰਿਆ ਕਰਦੀ ਸੀ, ਸੰਤਾਂ ਦੇ ਬਹੁਤ ਸਾਰੇ ਪ੍ਰੇਮੀ ਨੇ, ਬੇਨਤੀ ਕੀਤੀ ਕਿ ਮਹਾਰਾਜ! ਭਾਗ ਸਿੰਘ ਜੀ ਦੀ ਮਾਤਾ ਜੀਉਂਦੀ ਹੋ ਗਈ। ਕਹਿੰਦੇ ਲਿਆਓ। ਬਚਨ ਕੀਤੇ। ਕਹਿਣ ਲੱਗੇ, ਮਾਤਾ! ਦੱਸ ਸੰਗਤ ਨੂੰ। ਦਰਗਾਹ ਦੇਖੀ? ਕਹਿੰਦੀ ਹਾਂ ਮਹਾਰਾਜ ਮੈਂ ਦਰਗਾਹ ਦੇਖੀ, ਧਰਮਰਾਜ ਵੀ ਦੇਖਿਆ। ਮੈਨੂੰ ਲੈ ਗਏ, ਕਿਹਾ ਮੈਨੂੰ ਕੁਛ ਨਹੀਂ ਹੈ, ਦੂਤ ਆਏ ਸੀ ਉਨ੍ਹਾਂ ਦੇ, ਜਦ ਮੈਂ ਉਥੇ ਗਈ ਤਾਂ ਮੇਰਾ ਨਾਉਂ ਨਾ ਨਿਕਲਿਆ। ਧਰਮਰਾਜਾ ਘਬਰਾ ਗਿਆ, ਕਹਿਣ ਲੱਗਿਆ, ਤੁਸੀਂ ਬਹੁਤ ਮਾੜਾ ਕੰਮ ਕਰਿਆ, ਇਸ ਬੀਬੀ ਨੂੰ ਮੇਰੇ ਕੋਲ ਲੈ ਆਏ, ਇਹ ਭਜਨ ਕਰਨ ਵਾਲੀ ਹੈ, ਨਾਮ ਜਪਣ ਵਾਲੀ ਹੈ, ਤੁਹਾਨੂੰ ਪਤਾ ਨਹੀਂ ਮੇਰੇ ਕੋਲ ਕੌਣ ਆਉਂਦੇ ਨੇ।

***ਧਰਮ ਰਾਇ ਨੋ ਹੁਕਮੁ ਹੈ***
***ਬਹਿ ਸਚਾ ਧਰਮੁ ਬੀਚਾਰਿ ॥***
***ਦੂਜੈ ਭਾਇ ਦੁਸਟੁ ਆਤਮਾ ਓਹੁ ਤੇਰੀ ਸਰਕਾਰ ॥***
***ਅੰਗ - ੩੮***

ਮੇਰੇ ਕੋਲ ਤਾਂ ਉਹ ਆਉਂਦੇ ਨੇ ਜਿਹੜੇ ਮਨਮੁਖਤਾਈ 'ਚ, ਬੇਮੁਖਤਾਈ 'ਚ ਜਨਮ ਗੁਜ਼ਾਰਦੇ ਨੇ ਉਨ੍ਹਾਂ ਫੇਰ ਇੱਥੇ ਆ ਕੇ ਸਜ਼ਾਵਾਂ ਮਿਲਦੀਆਂ ਨੇ। ਚੋਰ, ਯਾਰ, ਧੋਖੇਬਾਜ਼, ਲੰਪਟ, ਰਿਸ਼ਵਤਖੋਰ, ਬੇਈਮਾਨੀਆ ਕਰਨ ਵਾਲੇ, ਆਪਣੀ ਡਿਊਟੀ ਦੇ ਵਿੱਚ ਭੰਗਣਾ ਪਾਉਣ ਵਾਲੇ, ਉਹ ਲੋਕ ਸਾਰੇ ਧਰਮਰਾਜ ਦੇ ਜਾਂਦੇ ਨੇ।

***ਨਾਨਕੁ ਆਖੈ ਰੇ ਮਨਾ ਸੁਣੀਐ ਸਿਖ ਸਹੀ ॥***
***ਲੇਖਾ ਰਬੁ ਮੰਗੇਸੀਆ ਬੈਠਾ ਕਢਿ ਵਹੀ ॥***
***ਤਲਬਾ ਪਉਸਨਿ ਆਕੀਆ ਬਾਕੀ ਜਿਨਾ ਰਹੀ ॥***
***ਅੰਗ - ੯੫੩***

ਜਿਹੜੇ ਆਕੀ ਨੇ ਹੁਕਮ ਨਹੀਂ ਮੰਨਦੇ ਰੱਬ ਦਾ, ਉਨ੍ਹਾਂ ਨੂੰ ਵਰੰਟ ਆਉਂਦੇ ਨੇ। ਧਰਮਰਾਜ ਕਹਿਣ ਲੱਗਿਆ ਕਿ ਤੁਸੀਂ ਬੜਾ ਮਾੜਾ ਕੰਮ ਕਰਿਆ। ਮੈਂ ਯੋਗ ਬਲ ਨਾਲ ਦੇਖਿਆ ਹੈ ਕਿ ਇਹਨੇ ਤਾਂ ਗੁਰੂ ਨਾਨਕ ਦੀ ਸਿੱਖੀ ਦੇ ਮੰਡਲ 'ਚ ਜਾਣਾ ਹੈ ਤੇ ਬੜਾ ਮਾੜਾ ਕੰਮ ਤੁਸੀਂ ਕਰਿਆ ਹੈ। ਦੂਸਰਾ ਇਹ ਵੱਡੇ ਮਹਾਂਪੁਰਸ਼ ਬਾਬਾ ਸਾਹਿਬ ਸਿੰਘ ਦੇ ਲੰਗਰ ਦੀ ਸੇਵਾ ਕਰਦੀ ਹੈ। ਕੋਈ ਬੇਅਦਬੀ ਦੀ ਗੱਲ ਤਾਂ ਨਹੀਂ ਕੀਤੀ ਤੁਸੀ? ਕਹਿਣ ਲੱਗੀ, ਮਹਾਰਾਜ! ਮੇਰੀ ਬੜੀ ਸੇਵਾ ਕਰੀ ਓਥੇ, ਮਾਫੀਆਂ ਮੰਗੀ ਜਾਂਦੇ ਨੇ।

ਬਾਬਾ ਜੀ ਕਹਿਣ ਲੱਗੇ, ਕਿਉਂ ਸਾਧਸੰਗਤ ਜੀ! ਗੁਰੂ ਮਹਾਰਾਜ ਦਾ ਬਚਨ ਯਾਦ ਹੈ ਤੁਹਾਡੇ?

***ਸਾਧਸੰਗਿ ਧਰਮ ਰਾਇ ਕਰੇ ਸੇਵਾ ॥***
***ਸਾਧ ਕੈ ਸੰਗਿ ਸੋਭਾ ਸੁਰਦੇਵਾ ॥ਅੰਗ - ੨੭੧***

ਸਾਧੂ ਦੀ ਸੰਗਤ ਕਰਨ ਵਾਲੇ ਦੀ ਸੋਭਾ ਹੁੰਦੀ ਹੈ ਤੇ ਧਰਮਰਾਜਾ ਸੇਵਾ ਕਰਦਾ ਹੈ। ਸੋ ਮਹਾਰਾਜ ਕਹਿੰਦੇ, ਜਿਹੜਾ ਇਹ ਮਹੀਨਾ ਜਾਂਦਾ ਹੈ ਇਹਨੂੰ ਸਮਝੋ -

***ਹਰਿ ਜੇਠਿ ਜੁੜੰਦਾ ਲੋੜੀਐ***
***ਜਿਸੁ ਅਗੈ ਸਭਿ ਨਿਵੰਨਿ ॥ ਅੰਗ - ੧੩੪***

ਉਹਦੇ ਨਾਲ ਜੁੜ ਜਾਓ ਜਿਹਦੇ ਨਾਲ ਸਾਰੀ ਦੁਨੀਆ ਜੁੜਦੀ ਹੈ। ਸਾਰੇ ਦੇਵੀ ਦੇਵਤੇ, ਸਾਰੀਆਂ ਸ਼ਕਤੀਆਂ, ਜਖ, ਕਿੰਨਰ, ਪਿਸ਼ਾਚ, ਚੰਗੀਆਂ ਸ਼ਕਤੀਆਂ, ਮਾੜੀਆਂ ਸ਼ਕਤੀਆਂ, ਸਭ ਜਿਹਦੇ ਅੱਗੇ ਨਿਵਦੇ ਨੇ, ਕਰੋੜਾਂ ਬ੍ਰਹਿਮੰਡ ਨਿਵ ਰਹੇ ਨੇ, ਕਰੋੜਾਂ ਸੂਰਜ ਨਿਵ ਰਹੇ ਨੇ, ਕਰੋੜਾਂ ਸ਼ਕਤੀਆਂ ਨਿਵ ਰਹੀਆਂ ਨੇ, ਪਿਆਰਿਆ! ਇਹਦੇ ਅੱਗੇ ਨਿਵ ਜਾ ਤੂੰ। ਫੇਰ ਇਹਦਾ ਪੱਲਾ ਫੜ ਲੈ। ਇਹਦੇ ਭਰੋਸੇ 'ਤੇ ਹੋ ਜਾ। ਫੇਰ ਜਦ ਤੂੰ ਭਰੋਸੇ 'ਤੇ

ਹੋ ਗਿਆ, ਫੇਰ ਕਿਸੇ 'ਚ ਤਾਕਤ ਨਹੀਂ ਕਿ ਤੈਨੂੰ ਬੰਨ੍ਹ ਲਵੇ।

***ਹਰਿ ਸਜਣ ਦਾਵਣਿ ਲਗਿਆ***
***ਕਿਸੈ ਨ ਦੇਈ ਬੰਨਿ ॥ ਅੰਗ - ੧੩੪***

ਫੇਰ ਜਦ ਇਸ ਸੰਸਾਰ 'ਚੋਂ ਜਾਏਂਗਾ, ਇਥੇ ਵੀ ਧੰਨ-ਧੰਨ ਹੋਣੀ ਹੈ, ਜਿਹੜੇ ਸਤਿਸੰਗ 'ਚ ਆਏ ਨੇ, ਸਤਿਸੰਗ ਵਿਧੀਪੂਰਵਕ ਕਰਦੇ ਨੇ। ਉਨ੍ਹਾਂ ਨੇ ਨਾਮ ਦਾ ਧਨ ਖੱਟਿਆ, ਕੀਰਤਨ ਸੁਣਿਆ, ਬਚਨ ਸੁਣੇ, ਗੁਰੂ ਦੀ ਹਾਜ਼ਰੀ 'ਚ ਚਿੱਤ ਇਕਾਗਰ ਕਰਕੇ ਬੈਠੇ। ਕਹਿੰਦੇ, ਉਹ ਜਿਸ ਵਕਤ ਸੰਸਾਰ ਤੋਂ ਜਾਂਦੇ ਨੇ, ਉਹ ਰੋਂਦੇ ਪਿੱਟਦੇ ਨਹੀਂ ਜਾਂਦੇ, ਉਨ੍ਹਾਂ ਦਾ ਆਦਰ ਹੁੰਦਾ ਹੈ -

***ਧਾਰਨਾ - ਜੈ-ਜੈਕਾਰ ਦਰਗਾਹ ਵਿੱਚ ਹੋਵੇ,***
***ਜਿਨ੍ਹਾਂ ਨੇ ਖੱਟਿਆ ਧਨ ਨਾਮ ਦਾ।***

ਇੱਥੇ ਆ ਕੇ ਹਰ ਜੀਵ ਵਪਾਰ ਕਰਦਾ ਹੈ। ਇੱਕ ਤਾਂ ਐਸੇ ਮੂਰਖ ਨੇ ਉਨ੍ਹਾਂ ਗੱਲਾਂ 'ਚ ਪਏ ਹੋਏ ਨੇ। ਦਿਨ ਰਾਤ ਵਿਹਾ ਦਿੰਦੇ ਨੇ ਜਿਹੜੀ ਇੱਕ ਵੀ ਚੀਜ਼ ਨਾਲ ਨਹੀਂ ਜਾਂਦੀ।

***ਕਬੀਰ ਇਹੁ ਤਨੁ ਜਾਇਗਾ ਸਕਹੁ ਤ ਲੇਹੁ ਬਹੋਰਿ॥***
***ਨਾਂਗੇ ਪਾਵਹੁ ਤੇ ਗਏ ਜਿਨ ਕੇ ਲਾਖ ਕਰੋਰਿ॥***
***ਅੰਗ - ੧੩੬੫***

ਸੌ ਖਰਬ ਰੁਪਿਆ ਵੀ ਜੋੜ ਕੇ ਨੰਗੇ ਪੈਰੀਂ, ਖਾਲੀ ਹੱਥੀਂ ਜਾਂਦੇ ਨੇ। ਮਹਾਰਾਜ ਕਹਿੰਦੇ ਇਹ ਤਾਂ ਮਹਾਂਮੂਰਖ ਲੋਕ ਨੇ। ਇੱਕ ਉਹ ਨੇ ਜਿਹੜੇ ਨੇਕੀ ਦੀ ਕਮਾਈ ਕਰਦੇ ਨੇ। ਉਨ੍ਹਾਂ ਨੇ ਇੱਥੇ ਆ ਕੇ ਪਰਉਪਕਾਰ ਕੀਤੇ, ਦਾਨ ਕੀਤੇ, ਪੁੰਨ ਕੀਤੇ, ਵਰਤ ਕਰੇ, ਤੀਰਥ ਯਾਤਰਾ ਕੀਤੀ। ਸਤਿਸੰਗ ਕਰੇ, ਹੋਰ ਅਨੇਕ ਕੰਮ ਕਰੇ, ਰਸਤੇ ਸੰਵਾਰੇ, ਦੂਜਿਆਂ ਨੂੰ ਮਦਦ ਦਿੱਤੀ। ਹਾਅ ਦੇ ਨਾਅਰੇ ਮਾਰੇ। ਕਹਿੰਦੇ, ਉਹ ਖੱਟ ਲੈਂਦੇ ਨੇ ਨੇਕ ਕਰਮਾਂ ਦੀ ਰਾਸ। ਪਰ ਇਹ ਰਾਸ ਜਿਹੜੀ ਹੈ ਪੱਕੀ ਨਹੀਂ ਹੈ। ਇਨ੍ਹਾਂ ਨੂੰ ਜਦ ਬੈਰੀਅਰ ਆਉਂਦਾ ਹੈ, ਟੋਲ ਟੈਕਸ ਵਾਲਾ, ਉਥੇ ਇਨ੍ਹਾਂ ਨੂੰ ਟੈਕਸ ਦੇਣਾ ਪੈਂਦਾ ਹੈ। ਕਿਉਂਕਿ ੨੧ ਬੈਰੀਅਰ ਨੇ ਦਰਗਾਹ ਦੇ, ਹਰੇਕ ਨੂੰ ਨਹੀਂ ਪਤਾ ਹੋਣਾ ਇਸ ਗੱਲ ਦਾ। ੨੧ ਟੋਲ ਟੈਕਸ ਵਾਲੇ ਬੈਠੇ ਨੇ। ਜਦੋਂ ਹਨ੍ਹੇਰਾ ਹੀ ਹਨ੍ਹੇਰਾ ਆਉਂਦਾ ਹੈ, ਉਹ ਕਹਿੰਦਾ ਹੈ ਹਨ੍ਹੇਰਾ ਹੈ ਮੈਂ ਕਿਸ ਤਰ੍ਹਾਂ ਲੰਘਾਂਗਾ। ਕਹਿੰਦੇ, ਤੂੰ ਨਾ ਪੁੰਨ ਦੇ ਦੇ ਇਹਦੇ ਬਰਾਬਰ, ਕਰਿਆ ਹੈ ਕੋਈ। ਰੋਸ਼ਨੀ ਕਰੀ ਹੈ ਕਿ ਕਰੀ ਹੋਈ ਰੋਸ਼ਨੀ ਦੇ ਬਲਬ ਹੀ ਉਤਾਰੇ ਨੇ। ਸੋਚਦਾ ਹੈ ਕਿ ਮੈਂ ਤਾਂ ਕੁਛ ਵੀ ਨਹੀਂ ਕਰਿਆ ਸੰਸਾਰ ਦੇ ਅੰਦਰ। ਕਹਿੰਦਾ ਹੈ ਇਹ ਤਾਂ ਨਹੀਂ ਮੈਂ ਕਰਿਆ। ਕਹਿੰਦਾ, ਇਹਦੀ ਥਾਂ ਤੇ ਫੇਰ ਕੋਈ ਹੋਰ ਪੁੰਨ ਦੇ ਦੇ। ਫੇਰ ਸੋਚਦਾ ਹੈ ਕਿ ਆਹ ਮੈਂ ਗੁਰਦੁਆਰੇ ਨੂੰ ਚਾਰ ਬੋਰੀਆਂ ਦਿੱਤੀਆਂ ਸੀ। ਕਹਿੰਦੇ ਚੰਗਾ, ਪੁੰਨ ਲੈ ਲੈਂਦੇ ਹਾਂ ਜਿਥੇ ਤਕ ਇਹਦੀ ਅਉਧ ਹੈ ਉਥੇ ਤੱਕ ਤੂੰ ਲੰਘ ਜਾਏਂਗਾ, ਫੇਰ ਹਨ੍ਹੇਰਾ ਆ ਜਾਏਗਾ, ਫੇਰ ਹੋਰ ਪੁੰਨ ਦੇਈਂ। ਇਸ ਤਰ੍ਹਾਂ ਚਲਦਾ ਹੈ ਪੁੰਨ ਦਿੰਦਾ। ਅੱਗੇ ਆ ਗਿਆ ਉਹ ਥਾਂ -

***ਜਹਾ ਤ੍ਰਿਖਾ ਮਨ ਤੁਝੁ ਆਕਰਖੈ ॥***
***ਅੰਗ - ੨੬੪***

ਹੱਦ ਤੋਂ ਜ਼ਿਆਦਾ ਪਿਆਸ ਲਗਦੀ ਹੈ, ਮਿਲਦਾ ਨਹੀਂ ਕੁਛ ਵੀ ਪੀਣ ਨੂੰ। ਤੜਫਦਾ ਹੈ ਓਥੇ, ਮਾਰਦੇ ਤਾਂ ਹੈ ਨਹੀਂ, ਕੁੱਟਦੇ ਨਹੀਂ ਹੈ, ਲੇਕਿਨ ਆਪੇ ਹੀ ਤੜਫਦਾ ਹੈ ਕਿ ਮੈਂ ਪਾਣੀ ਕਿੱਥੋਂ ਪੀਵਾਂ। ਉਹ ਕਹਿੰਦੇ ਤੂੰ ਦਾਨ ਕਰਿਆ ਹੈ? ਪਾਣੀ ਪਿਲਾਇਆ ਹੈ ਪਿਆਸਿਆਂ ਨੂੰ? ਬਥੇਰੇ ਪ੍ਰੇਮੀ ਨੇ ਘੜੇ ਭਰ ਕੇ ਰੱਖ ਦਿੰਦੇ ਸੀ, ਪੁਰਾਣੇ ਜ਼ਮਾਨਿਆਂ 'ਚ। ਫਲਾਣੇ ਨੇ ਪਉ ਲਵਾਇਆ ਹੈ, ਫਲਾਣੇ ਨੇ ਲਵਾਇਆ ਹੈ। ਦੂਜੇ ਪਾਸੇ ਉਹ ਹੁੰਦੇ ਜਿਹੜੇ ਪਾਣੀ ਪੀਣ ਦੇ ਬਰਤਨ ਹੁੰਦੇ ਉਹੀ ਚੁੱਕ ਕੇ ਲੈ ਜਾਂਦੇ ਸੀ। ਤਰਸ ਵਾਲਿਆਂ ਨੇ ਨਲਕੇ ਲਵਾ ਦੇਣੇ ਕਿ ਪਾਣੀ ਪੀਣਗੇ। ਪਸ਼ੂ ਵੀ ਆਏਗਾ, ਉਹਨੇ ਵੀ ਮੂੰਹ ਲਾਉਣਾ ਹੈ। ਬੰਦਾ ਆਏਗਾ ਉਹ ਵੀ ਪੀਏਗਾ, ਪੰਛੀ ਵੀ ਆਉਣਗੇ, ਉਨ੍ਹਾਂ ਨੇ ਵੀ ਚੁੰਜਾਂ ਭਰਨੀਆਂ ਨੇ। ਇੱਕ ਉਹ ਹੁੰਦੇ ਨੇ ਜਿਹੜੇ ਰਾਤ ਨੂੰ ਆ ਕੇ ਟੋਆ ਪੁੱਟ ਕੇ ਮਸ਼ੀਨ ਹੀ ਲਾਹ ਲੈਂਦੇ ਨੇ ਉਪਰਲੀ। ਇਹ ਦੋਵੇਂ ਕਰਮ ਨੇ, ਉਹ ਵੀ ਕਰਮ ਹੈ, ਉਹ ਵੀ ਕਰਮ ਹੈ। ਕਹਿੰਦੇ ਪਿਲਾਇਆ ਹੈ ਪਾਣੀ ਕਿਸੇ ਨੂੰ? ਕਹਿੰਦਾ ਐਂ ਕਰਿਆ ਸੀ। ਕਹਿੰਦੇ ਠੀਕ ਹੈ। 70 ਗੁਣਾ ਤੇਰਾ ਫਲ ਵਧਿਆ, ਠੀਕ ਹੈ ਤੈਨੂੰ ਪਾਣੀ ਮਿਲਦਾ ਚਲਿਆ ਜਾਏਗਾ। ਭੁੱਖੇ ਨੂੰ ਪ੍ਰਸ਼ਾਦਾ ਛਕਾਇਆ ਸੀ? ਅੱਗੇ ਆਉਂਦੀ ਹੈ ਭੁੱਖ। ਬੇਅੰਤ ਭੁੱਖ ਲਗਦੀ ਹੈ। ਮੈਂ ਐਵੇਂ ਗੱਲਾਂ ਨਹੀਂ ਕਰਦਾ। ਇਹ ਹੱਡ-ਬੀਤੀਆਂ ਗੱਲਾਂ ਨੇ।

ਜਦ ਅਸੀਂ ੩੪ ਸੈਕਟਰ ਰਹਿੰਦੇ ਸੀ, ਸਾਡੇ ਪੜੌਸੀ ਹੁੰਦੇ ਉਹਨਾਂ ਦੇ ਇੱਕ ਬੀਬੀ ਆਈ ਹੋਈ ਸੀ। ਉਹ ਗੁਰਦੁਆਰੇ ਨੂੰ ਛੋਟੀਆਂ-ਛੋਟੀਆ ਪੋਟਲੀਆਂ ਬੰਨ੍ਹ ਕੇ ਲਿਜਾਂਦੀ ਸੀ, ੩੪ ਸੈਕਟਰ। ਤੁਹਾਡੇ ਬੀਜੀ (ਬੀਬੀ ਰਣਜੀਤ ਕੌਰ ਜੀ) ਨੂੰ ਮਿਲੀ, ਇਨ੍ਹਾਂ ਨੇ ਪੁਛਿਆ ਕਿ ਭੈਣ! ਆਹ ਤੂੰ ਛੋਟੀਆਂ-ਛੋਟੀਆਂ ਪੋਟਲੀਆ ਬੰਨ੍ਹੀਆਂ ਨੇ। ਕਹਿੰਦੀ ਬਹਿ ਜਾਓ, ਮੈਂ ਤੁਹਾਨੂੰ ਸਾਰੀ ਗੱਲ ਬੈਠ ਕੇ ਦੱਸਦੀ ਹਾਂ। ਕਹਿੰਦੀ ਮੈਂ ਮਰ ਗਈ ਸੀ, ਜਦ ਮੈਂ ਚੱਲੀ, ਲੈ ਗਏ ਮੈਨੂੰ। ਅੱਗੇ ਮੈਨੂੰ ਪਿਆਸ ਲੱਗੀ, ਮੈਂ ਕਿਹਾ ਮੈਨੂੰ ਪਾਣੀ ਪੀਣ ਦਿਓ, ਅਨੇਕ ਕਿਸਮ ਦੇ ਪਾਣੀ ਆ ਗਏ, ਜਿਹੜੇ ਭਾਂਡੇ ਨੂੰ ਹੱਥ ਲਾਵਾਂ, ਸੁੱਕ ਜਾਵੇ, ਜਿਹਨੂੰ ਹੱਥ ਲਾਵਾਂ ਸੁੱਕ ਜਾਵੇ। ਕਹਿੰਦੀ, ਮੈਂ ਕਿਹਾ ਪਾਣੀ ਤਾਂ ਆ ਨਹੀਂ ਰਿਹਾ। ਮੈਂ ਕਿਹਾ, ਬੀਬੀ! ਤੂੰ ਉਥੇ ਕਿਸੇ ਨੂੰ ਪਾਣੀ ਪਿਲਾਇਆ ਹੈ ਜਦ ਤੂੰ ਸੰਸਾਰ ਦਾ ਸਫਰ ਕਰਿਆ ਹੈ। ਕਹਿੰਦੀ, ਮੈਂ ਕਿਹਾ ਨਾ। ਕਹਿੰਦੇ ਫੇਰ ਇੱਥੇ ਕੀ ਭਾਲਦੀ ਹੈਂ। ਇੱਥੇ ਤਾਂ ਦਿੱਤਾ ਹੋਇਆ ਮਿਲਦਾ ਹੈ, ਇੱਥੇ ਕੋਈ ਬੀਜ ਨਹੀਂ ਸਕਦਾ, ਪਿਛਲਾ ਬੀਜਿਆ ਹੋਇਆ ਹੀ ਵੱਢਣਾ ਪੈਂਦਾ ਹੈ-

***ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ ॥***
***ਅੰਗ - ੧੩੪***

ਇਸੇ ਕਰਕੇ ਮਹਾਰਾਜ ਜੀ ਇਸ ਤਰ੍ਹਾਂ ਫੁਰਮਾਨ ਕਰਦੇ ਨੇ -

***ਧਾਰਨਾ - ਕਿੱਥੋਂ ਭਾਲਦੈਂ ਤੂੰ ਦਾਖ ਬਿਜੌਰੀਆਂ,***
***ਕਿੱਕਰਾਂ ਦੇ ਬੀਜ ਬੀਜ ਕੇ।***

***ਫਰੀਦਾ ਲੋੜੈ ਦਾਖ ਬਿਜਉਰੀਆਂ***
***ਕਿਕਰਿ ਬੀਜੈ ਜਟੁ ॥***
***ਹੰਢੈ ਉਂਨ ਕਤਾਇਦਾ ਪੈਧਾ ਲੋੜੈ ਪਟੁ ॥***
***ਅੰਗ - ੧੩੭੯***

ਫੇਰ ਜਦ ਕੰਡੇ ਚੁਗਣੇ ਪਏ ਫੇਰ ਕਹਿੰਦੇ -

***ਅਜਰਾਈਲੁ ਫਰੇਸਤਾ ਤਿਲ ਪੀੜੇ ਘਾਣੀ ॥***
***ਅੰਗ - ੩੧੫***

ਉਥੇ ਕੀ ਕੁਰਸੀਆਂ ਮਿਲਣੀਆਂ ਨੇ, ਘਾਣੀ ਵਿੱਚ ਪੀੜ ਦੇਣਗੇ। ਜਦ ਬੀਜਦਾ ਹੈਂ ਉਦੋਂ ਖਿਆਲ ਰੱਖ ਕਿ ਕੰਡੇ ਬੀਜ ਰਿਹਾ ਹੈਂ ਕਿ ਅੰਗੂਰ ਬੀਜ ਰਿਹਾ ਹੈਂ। ਬੀਜਦਾ ਕਿੱਕਰਾਂ ਹੈ ਤੇ ਕਹਿੰਦਾ ਅੰਗੂਰ ਚਾਹੀਦੇ ਨੇ। ਸੋ ਕਰਮ ਹੁੰਦੇ ਨੇ। ਉਥੇ ਕੋਈ ਲਿਹਾਜ਼ ਨਹੀਂ, ਇੱਥੇ ਦਾ ਬੀਜਿਆ ਹੋਇਆ ਹੀ ਵੱਢਣਾ ਪੈਂਦਾ ਹੈ।

***ਨਾਨਕ ਅਗੈ ਸੋ ਮਿਲੈ ਜਿ ਖਟੇ ਘਾਲੇ ਦੇਇ ॥***
***ਅੰਗ - ੪੭੨***

ਖੱਟ ਕੇ, ਮਿਹਨਤ ਕਰਕੇ, ਘਾਲ ਕਰਕੇ ਜਿਹੜਾ ਦਿੰਦਾ ਹੈ, ਉਹ ਮਿਲ ਜਾਂਦਾ ਹੈ ਉਹਨੂੰ, ਸੋ ਇਸ ਤਰ੍ਹਾਂ ਦੇ ਨਾਲ ਬੀਬੀ ਕਹਿਣ ਲੱਗੀ ਕਿ ਫੇਰ ਮੈਨੂੰ ਭੁੱਖ ਲਗ ਆਈ, ਮੈਂ ਕਿਹਾ ਭਾਈ, ਬਹੁਤ ਭੁੱਖ ਲੱਗੀ ਹੈ। ਉਸ ਵੇਲੇ ਥਾਲ ਆ ਗਏ, ਖਾਣੇ ਦੇ ਥਾਲ ਨੇ, ਜਿਹਨੂੰ ਮੈਂ ਹੱਥ ਲਾਉਣ ਲਗਦੀ ਹਾਂ, ਉੱਚਾ ਉੱਠ ਜਾਂਦਾ ਹੈ। ਮੈਂ ਕਿਹਾ ਭਾਈ! ਇਹ ਤਾਂ ਹੱਥ ਵਿੱਚ ਨਹੀਂ ਆ ਰਿਹਾ? ਕਹਿੰਦੀ, ਬੀਬੀ ਤੂੰ ਬੀਜਿਆ ਹੈ ਕਿਤੇ ਅੰਨ੍ਹ? ਭੁੱਖੇ ਨੂੰ ਪ੍ਰਸ਼ਾਦਾ ਛਕਾਇਆ ਹੈ? ਕਿਸੇ ਲੰਗਰ ਦੇ ਵਿੱਚ ਤੂੰ ਅੰਨ੍ਹ, ਦਾਲਾਂ ਪਾਈਆਂ ਨੇ। ਕਹਿੰਦੀ, ਨਾ ਮੈਂ ਤਾਂ ਜਾਣਦੀ ਹੀ ਨਹੀਂ ਸੀ। ਕਹਿੰਦੇ ਫੇਰ ਇੱਥੇ ਕੀ ਭਾਲਦੀ ਹੈਂ? ਇੱਥੇ ਫੇਰ ਭੁੱਖੇ ਮਰਨਾ ਪੈਣਾ ਹੈ। ਮਹਾਰਾਜ ਜੀ ਕਹਿੰਦੇ ਨੇ -

***.........ਅਗੈ ਭੁਖਾ ਕਿਆ ਖਾਏ ॥ ਅੰਗ - ੪੫੦***

ਕੀ ਖਾਏਂਗਾ ਉਥੇ ਜਾ ਕੇ, ਧਿਆਨ ਵੀ ਕਰਦਾ ਹੈਂ ਕਦੇ। ਤੈਨੂੰ ਅਸੀਂ ਐਸੀ ਚੀਜ਼ ਦਸਦੇ ਹਾਂ ਕਿ ਤੂੰ ਉਹ ਬੀਜ ਲੈ। ਨਾਮ ਬੀਜ ਲੈ, ਨਾਮ ਦਾ ਧਨ ਮੋਹਰਾਂ ਹੀ ਮੋਹਰਾਂ, ਹੀਰੇ ਜਵਾਹਰਾਤ ਨੇ। ਉਹ ਜਿਹੜੇ ਨੇ ਉਨ੍ਹਾਂ ਨੂੰ ਤੁੜਾਈ ਜਾਈਂ ਇੱਕ-ਇੱਕ, ਕਰੋੜਾਂ ਸਾਲ ਨਹੀਂ ਉਹ ਖਤਮ ਹੁੰਦੇ। ਜੇ ਬੀਜਦਾ ਹੀ ਨਹੀਂ ਪਿਆਰਿਆ ਫੇਰ ਤਾਂ ਕੁਛ ਮਿਲਣਾ ਹੀ ਨਹੀਂ ਹੈ। ਕਹਿਣ ਲੱਗੀ, ਮੈਂ ਧਰਮਰਾਜ ਦੇ ਗਈ, ਉਹ ਕਹਿਣ ਲੱਗੇ ਕਿ ਗਲਤ ਬੀਬੀ ਲੈ ਆਏ, ਇਸੇ ਦੇ ਪਿਛਲੇ ਘਰ ਵਾਲੀ ਬੀਬੀ ਨੂੰ ਲਿਆਉਣਾ ਸੀ ਸੁਰਜੀਤ ਕੌਰ ਨੂੰ। ਮੈਨੂੰ ਉਹ ਛੱਡ ਗਏ, ਮੈਂ ਜੀਉਂਦੀ ਹੋ ਗਈ, ਪਿਛਲੇ ਘਰ ਵਾਲੀ ਚੜ੍ਹਾਈ ਕਰ ਗਈ, ਉਸ ਦਿਨ ਦੀ ਮੈਂ ਜਿੰਨੀ ਮੇਰੇ ਵਿੱਚ ਸ਼ਕਤੀ ਹੈ, ਯਥਾਸ਼ਕਤ ਮੈਂ ਦਾਲਾਂ ਵੀ ਲਿਆਂਦੀ ਹਾਂ, ਲੂਣ ਵੀ ਲਿਆਂਦੀ ਹਾਂ, ਮਿਰਚਾਂ, ਆਟਾ, ਚੀਨੀ, ਘਿਓ ਵੀ ਲਿਆਉਂਦੀ ਹਾਂ ਕਿ ਇਹ ਤਾਂ ਅੱਗੇ ਜਾ ਕੇ ਮੈਂ ਹੀ ਖਾਣਾ ਹੈ। ਅੱਗੇ ਵਾਸਤੇ ਵੀ ਕੁੱਛ ਤੁਲਾ ਬੰਨ੍ਹਣਾ ਚਾਹੀਦਾ ਹੈ। ਸੋ ਇਸ ਤਰ੍ਹਾਂ ਦੇ ਨਾਲ ਮਹਾਰਾਜ ਕਹਿੰਦੇ ਪਿਆਰਿਓ! ਇਸ ਗੱਲ ਦਾ ਧਿਆਨ ਰੱਖੋ, ਜਿਨ੍ਹਾਂ ਨੇ ਨਾਮ ਬੀਜਿਆ ਹੈ, ਉਨ੍ਹਾਂ ਨੂੰ ਦਰਗਾਹ ਦੇ ਵਿੱਚ ਧੰਨ-ਧੰਨ ਕਹਿੰਦੇ ਨੇ।

***ਜਿਸੁ ਵਖਰ ਕਉ ਲੈਨਿ ਤੂ ਆਇਆ ॥***
***ਰਾਮ ਨਾਮੁ ਸੰਤਨ ਘਰਿ ਪਾਇਆ ॥***
***ਤਜਿ ਅਭਿਮਾਨੁ ਲੇਹੁ ਮਨ ਮੋਲਿ ॥***
***ਰਾਮ ਨਾਮੁ ਹਿਰਦੇ ਮਹਿ ਤੋਲਿ ॥ ਅੰਗ - ੨੮੩***

ਆਕੜ 'ਚ ਨਾ ਫਿਰੀ ਜਾਹ, ਹੈਂਕੜ ਛੱਡ ਦੇ, ਨਿਮਰਤਾ 'ਚ ਆ ਜਾ। ਫੇਰ ਮਿਲ ਜਾਂਦਾ ਹੈ, ਚਾਹੇ ਕਿੱਡਾ ਹੀ ਵੱਡਾ ਹੋਵੇ। ਪਹਿਲਾਂ ਤਾਂ ਮੈਂ ਸੰਤਾਂ ਦੀ ਹੀ ਗੱਲ ਕਰੀ ਸੀ ਕਿ ਉਹ ਬੇਪਰਵਾਹ ਹੁੰਦੇ ਨੇ, ਉਨ੍ਹਾਂ ਨੂੰ ਕਿਸੇ ਦੀ ਪਰਵਾਹ ਨਹੀਂ ਹੁੰਦੀ, ਕਿਉਂਕਿ ਉਨ੍ਹਾਂ ਨੇ ਆਪਣੇ ਵਾਸਤੇ ਕੁਛ ਵੀ ਨਹੀਂ ਕਰਨਾ ਹੁੰਦਾ, ਉਨ੍ਹਾਂ ਨੂੰ ਹੁਕਮ ਹੋਇਆ ਹੁੰਦਾ ਹੈ, ਰੋਟੀ ਪਾਣੀ ਪ੍ਰਮੇਸ਼ਰ ਦਿੰਦਾ ਹੈ। ਉਹ ਕਿਸੇ ਦੀ ਕਾਣਿ ਕਿਉਂ ਕੱਢਣ, ਕਿਸੇ 'ਤੇ drpendent ਕਿਉਂ ਹੋਣ। ਹੁੰਦਾ ਹੈ ਹੋ ਜਾਵੇ, ਨਹੀਂ ਹੁੰਦਾ ਨਾ ਹੋਵੇ। ਉਹ ਬੇਪਰਵਾਹ ਹੋਇਆ ਕਰਦੇ ਨੇ। ਬਣੇ ਬਣਾਏ ਛੱਡ ਕੇ ਪਾਸੇ ਚਲੇ ਜਾਂਦੇ ਨੇ। ਕਰੋੜਾਂ ਰੁਪਏ ਦੇ ਬਣੇ ਹੋਏ ਨੂੰ, ਜਿਸ ਦਿਨ ਛੱਡਣ 'ਤੇ ਆਉਂਦੇ ਨੇ ਕਹਿੰਦੇ ਨੇ ਚੁੱਕੋ-ਚੁੱਕੋ ਇਹਨੂੰ ਸਾਂਭੋ, ਮੇਰੇ ਗਲੋ ਲਾਹੋ। ਕਿਉਂਕਿ ਉਨ੍ਹਾਂ ਦੀ ਪਕੜ ਨਹੀਂ ਹੁੰਦੀ ਕਿਸੇ ਚੀਜ਼ ਨਾਲ।

ਗੁਰੂ ਨਾਨਕ ਪਾਤਸ਼ਾਹ ਨੂੰ ਜਿਸ ਵਕਤ ਬਾਬਰ ਨੇ ਕਿਹਾ ਕਿ ਮੈਂ ਤੁਹਾਨੂੰ ਕੁਛ ਦੇਣਾ ਚਾਹੁੰਦਾ ਹਾਂ, ਮਹਾਰਾਜ ਕਹਿੰਦੇ -

***ਸੁਣ ਬਾਬਰ ਮੀਰ ਤੁਝ ਸੇ ਮਾਂਗਹਿ***
***ਸੁ ਅਹਿਮਕ ਫਕੀਰ।***

ਮਹਾਂ ਮੂਰਖ ਫਕੀਰ ਹੈ ਜਿਹੜਾ ਤੇਰੇ ਤੋਂ ਮੰਗੇਗਾ, ਤੂੰ ਤਾਂ ਆਪ ਮੰਗਤਾ ਹੈਂ, ਮੰਗਤੇ ਤੋਂ ਕੀ ਮੰਗੀਏ। ਅਕਬਰ ਦੇ ਪਾਸ ਇੱਕ ਕੋਈ ਸਾਧੂ ਆ ਗਿਆ, ਉਹਨੇ ਸੁਣਿਆ ਕਿ ਜੇ ਅਕਬਰ ਨੂੰ ਕਹੋ ਤਾਂ ਦੇ ਦਿੰਦਾ। ਕੋਈ ਹੋਣਾ ਵਿਚਾਰੇ ਨੂੰ ਕੰਮ। ਉਹ ਜਦ ਆਇਆ ਤਾਂ ਇਜਾਜ਼ਤ ਦੇ ਦਿੱਤੀ ਮਿਲਣ ਦੀ, ਉਸ ਵੇਲੇ ਅਕਬਰ ਨਮਾਜ਼ ਪੜ੍ਹ ਰਿਹਾ ਸੀ। ਨਮਾਜ਼ ਪੜ੍ਹਨ ਤੋਂ ਬਾਅਦ ਦੋਵੇਂ ਹੱਥ ਜੋੜ ਕੇ ਬੈਠਾ ਰਿਹਾ, ਫੇਰ ਉਹਨੇ ਨਮਸ਼ਕਾਰ ਕਰੀ। ਫੇਰ ਆ ਕੇ ਉਸ ਸਾਧੂ ਨੂੰ ਪੁੱਛਣ ਲੱਗਿਆ, ਸਾਧੂ ਮਹਾਰਾਜ! ਕਿਸ ਤਰ੍ਹਾਂ ਆਏ? ਕਹਿੰਦੇ, ਮੈਂ ਆਇਆ ਤਾਂ ਕੰਮ ਸੀ, ਪਰ ਮੈਨੂੰ ਸ਼ੰਕਾ ਪੈ ਗਿਆ। ਕਹਿੰਦੇ, ਕੀ ਪੈ ਗਿਆ? ਕਹਿੰਦੇ, ਨਮਾਜ਼ ਤਾਂ ਮੈਂ ਤੁਹਾਡੀ ਦੇਖੀ ਕਿ ਪੜ੍ਹਦੇ ਸੀਗੇ, ਉਸ ਤੋਂ ਬਾਅਦ ਤੁਸੀਂ ਦੋਵੇਂ ਹੱਥ ਜੋੜ ਕੇ ਕਿਉਂ ਬੈਠੇ ਰਹੇ? ਕਹਿੰਦੇ, ਸੰਤ ਜੀ! ਮੈਂ ਅੱਲਾਹ ਤਾਲਾਹ ਤੋਂ ਮੰਗਦਾ ਸੀ ਕਿ ਮੈਨੂੰ ਐਨੀਆਂ ਦਾਤਾਂ ਦੇਹ ਕਿ ਮੈਂ ਦੁਨੀਆਂ ਨੂੰ ਅੱਗੇ ਵੰਡਾਂ। ਇਸ ਕਰਕੇ ਮੈਂ ਦਾਤਾਂ ਮੰਗ ਰਿਹਾ ਸੀ। ਕਹਿੰਦਾ, ਤੁਸੀਂ ਦੱਸੋ? ਕਹਿੰਦੇ ਮੈਂ ਤਾਂ ਗਲਤੀ ਕੀਤੀ। ਕਹਿੰਦਾ ਕਿਉਂ? ਕਹਿੰਦੇ, ਮੈਂ ਤਾਂ ਮੰਗਤੇ ਕੋਲ ਆ ਗਿਆ। ਤੂੰ ਤਾਂ ਆਪ ਹੀ ਮੰਗਤਾ ਹੈਂ ਫੇਰ ਕੀ ਮੇਰੇ ਤੋਂ ਨਹੀਂ ਮੰਗ ਹੋਏਗਾ ਓਸ ਤੋਂ? ਇਸ ਤਰ੍ਹਾਂ ਬੇਪਰਵਾਹ ਹੋਇਆ ਕਰਦੇ ਨੇ ਸਾਧੂ। ਕਿਸੇ

ਦੀ ਕਾਣ ਨਹੀਂ ਮੰਨਿਆ ਕਰਦੇ। ਕਿਉਂਕਿ ਉਹ ਪ੍ਰਮੇਸ਼ਰ ਦੇ ਨਾਲ ਜੁੜੇ ਹੋਏ ਹੋਇਆ ਕਰਦੇ ਨੇ।

ਸੋ ਮਹਾਰਾਜ ਕਹਿੰਦੇ ਜੇ ਤੂੰ ਲੈਣਾ ਹੈ ਇਨ੍ਹਾਂ ਤੋਂ ਤਾਂ ਮਨ ਵੇਚ ਦੇ ਇਨ੍ਹਾਂ ਨੂੰ।

*ਮਨੁ ਬੇਚੈ ਸਤਿਗੁਰ ਕੈ ਪਾਸਿ ॥*
*ਤਿਸੁ ਸੇਵਕ ਕੇ ਕਾਰਜ ਰਾਸਿ ॥ ਅੰਗ - ੨੮੬*

ਨਹੀਂ ਤਾਂ ਨਹੀਂ ਹੁੰਦੇ ਜਿੰਨਾਂ ਚਿਰ ਮਨ ਆਪਣਾ ਆਪਣੇ ਕੋਲ ਰੱਖੀਂ ਬੈਠਾ ਹੈ। ਆਪਣੀ ਮਤ ਕਰਦਾ ਹੈ, ਨਹੀਂ ਹੁੰਦਾ ਮਿਲਦਾ ਹੀ ਨਹੀਂ ਕੁਛ ਵੀ। ਉਹ ਦਰਵਾਜ਼ਾ ਹੀ ਨਹੀਂ ਖੁਲ੍ਹਦਾ ਜਿਥੇ ਦੇਣ ਵਾਲੀ ਚੀਜ਼ ਹੁੰਦੀ ਹੈ। ਸੋ -

*ਜਿਸੁ ਵਖਰ ਕਉ ਲੈਨਿ ਤੂ ਆਇਆ ॥*
*ਰਾਮ ਨਾਮੁ ਸੰਤਨ ਘਰਿ ਪਾਇਆ ॥*
*ਤਜਿ ਅਭਿਮਾਨੁ ਲੇਹੁ ਮਨ ਮੋਲਿ ॥*
*ਰਾਮ ਨਾਮੁ ਹਿਰਦੇ ਮਹਿ ਤੋਲਿ ॥*
*ਲਾਦਿ ਖੇਪ ਸੰਤਹ ਸੰਗਿ ਚਾਲੁ ॥ਅੰਗ - ੨੮੩*

ਇਕੱਲਾ ਨਾ ਜਾਈਂ ਸਾਧੂਆਂ ਦੀ ਸੰਗਤ ਕਰੀਂ ਤੱਤ ਬੇਤੇ ਮਹਾਂਪੁਰਸ਼ਾਂ ਦੀ, ਨਹੀਂ ਤਾਂ ਲੁੱਟ ਲੈਣਗੇ ਪੰਜ ਚੋਰ।

*ਇਸੁ ਦੇਹੀ ਅੰਦਰਿ ਪੰਚ ਚੋਰ ਵਸਹਿ*
*ਕਾਮੁ ਕ੍ਰੋਧੁ ਲੋਭੁ ਮੋਹੁ ਅਹੰਕਾਰਾ ॥*
*ਅੰਮ੍ਰਿਤੁ ਲੂਟਹਿ ਮਨਮੁਖ ਨਹੀ ਬੂਝਹਿ*
*ਕੋਇ ਨ ਸੁਣੈ ਪੂਕਾਰਾ ॥ ਅੰਗ - ੬੦੦*
*ਸਗਲ ਸਹੇਲੀ ਅਪਨੈ ਰਸ ਮਾਤੀ ॥*
*ਗ੍ਰਿਹ ਅਪੁਨੇ ਕੀ ਖਬਰਿ ਨ ਜਾਤੀ ॥*
*ਮੁਸਨਹਾਰ ਪੰਚ ਬਟਵਾਰੇ ॥*
*ਸੂਨੇ ਨਗਰਿ ਪਰੇ ਠਗਹਾਰੇ ॥ ਅੰਗ - ੧੮੨*

ਉਹ ਸੁੰਨਾ ਨਗਰ ਪਿਆ ਹੈ, ਪੰਜ ਚੋਰ ਲਈ ਜਾਂਦੇ ਨੇ ਸਭ ਕੁਛ। ਮਹਾਰਾਜ ਕਹਿੰਦੇ, ਸੰਤਾਂ ਦੀ ਸੰਗਤ 'ਚ ਰਹਿ ਕੇ ਕਮਾਈ ਕਰੀਂ -

*ਤਜਿ ਅਭਿਮਾਨੁ ਲੇਹੁ ਮਨ ਮੋਲਿ ॥*
*ਰਾਮ ਨਾਮੁ ਹਿਰਦੇ ਮਹਿ ਤੋਲਿ ॥*
*ਲਾਦਿ ਖੇਪ ਸੰਤਹ ਸੰਗਿ ਚਾਲੁ ॥*
*ਅਵਰ ਤਿਆਗਿ ਬਿਖਿਆ ਜੰਜਾਲ ॥*
*ਅੰਗ - ੨੮੩*

ਵਿਹੁ ਦੇ ਜੰਜਾਲ ਛੱਡ ਦੇ, ਫੇਰ ਕੀ ਹੋਏਗਾ? ਜਦੋਂ ਸੰਸਾਰ ਤੋਂ ਜਾਣਾ ਹੈ, ਸਭ ਨੇ ਜਾਣਾ ਹੈ -

*ਧੰਨਿ ਧੰਨਿ ਕਹੈ ਸਭੁ ਕੋਇ ॥*
*ਮੁਖ ਊਜਲ ਹਰਿ ਦਰਗਹ ਸੋਇ ॥*
*ਅੰਗ - ੨੮੩*

ਇੱਥੇ ਵੀ ਧੰਨ-ਧੰਨ ਹੋਏਗੀ, ਉਥੇ ਵੀ ਮੁਖ ਉਜਲਾ ਹੋਏਗਾ। ਉਥੇ ਵੀ ਧੰਨ-ਧੰਨ ਹੋਏਗੀ ਸਾਰੇ ਲੋਕਾਂ ਦੇ ਅੰਦਰ।

*ਇਹੁ ਵਾਪਾਰੁ ਵਿਰਲਾ ਵਾਪਾਰੈ ॥*
*ਨਾਨਕ ਤਾ ਕੈ ਸਦ ਬਲਿਹਾਰੈ ॥*
*ਅੰਗ - ੨੮੩*

ਮਹਾਰਾਜ ਕਹਿੰਦੇ ਐਸੇ ਜਿਹੜੇ ਨੇ ਨਾ -

*ਹਰਿ ਸਜਣ ਦਾਵਣਿ ਲਗਿਆ*
*ਕਿਸੈ ਨ ਦੇਈ ਬੰਨਿ ॥ ਅੰਗ - ੧੩੪*

ਜਿਨ੍ਹਾਂ ਨੇ ਪੱਲਾ ਫੜ ਲਿਆ ਨਿਰੰਕਾਰ ਦਾ, ਉਹ ਬੰਨ੍ਹੇ ਨਹੀਂ ਜਾਂਦੇ, ਕਿਉਂ ਨਹੀਂ ਬੰਨ੍ਹ ਹੁੰਦੇ ਕਿਉਂਕਿ ਉਹ ਬਹੁਤ ਵੱਡੇ ਅਮੀਰ ਨੇ।

*ਮਾਣਕ ਮੋਤੀ ਨਾਮੁ ਪ੍ਰਭ ਉਨ ਲਗੈ ਨਾਹੀ ਸੰਨਿ ॥*
*ਅੰਗ - ੧੩੪*

ਐਸਾ ਧਨ ਉਨ੍ਹਾਂ ਨੇ ਖੱਟ ਲਿਆ, ਜਿਹੜੇ ਧਨ ਨੂੰ ਕੋਈ ਨਹੀਂ ਲਿਜਾ ਸਕਦਾ, ਨਾ ਜਾਲ ਸਕਦਾ ਹੈ, ਨਾ ਡੁੱਬ ਸਕਦਾ ਹੈ, ਨਾ ਚੋਰਾਂ ਤੋਂ ਖੋਹਿਆ ਜਾ ਸਕਦਾ ਹੈ। ਇਹ ਜੀਅ ਦੇ ਨਾਲ ਰਮ ਜਾਂਦਾ ਹੈ, ਅੰਦਰ ਚਲਿਆ ਜਾਂਦਾ ਹੈ, ਹਿਰਦੇ 'ਚ ਸਮਾਅ ਜਾਂਦਾ ਹੈ, ਉਥੇ ਤੱਕ ਕਿਸੇ ਦੀ ਪਹੁੰਚ ਨਹੀਂ ਹੁੰਦੀ, ਖੋਹ ਨਹੀਂ ਸਕਦਾ। ਉਹ ਫੇਰ ਆਪ ਸਹਾਇਤਾ ਕਰਦਾ ਹੈ -

*ਧਾਰਨਾ - ਤੇਰੀ ਨਾਮ ਨੇ ਸਹਾਇਤਾ ਕਰਨੀ*
*ਔਖੀ ਵੇਲਾ-ਔਖੀ ਵੇਲਾ।*
*ਜਹ ਮਾਤ ਪਿਤਾ ਸੁਤ ਮੀਤ ਨ ਭਾਈ ॥*
*ਮਨ ਊਹਾ ਨਾਮੁ ਤੇਰੈ ਸੰਗਿ ਸਹਾਈ ॥*
*ਜਹ ਮਹਾ ਭਇਆਨ ਦੂਤ ਜਮ ਦਲੈ ॥*
*ਤਹਿ ਕੇਵਲ ਨਾਮੁ ਸੰਗਿ ਤੇਰੈ ਚਲੈ ॥*
*ਜਹ ਮੁਸਕਲ ਹੋਵੈ ਅਤਿ ਭਾਰੀ ॥*
*ਹਰਿ ਕੋ ਨਾਮੁ ਖਿਨ ਮਾਹਿ ਉਧਾਰੀ ॥*
*ਅੰਗ - ੨੬੪*

ਨਾਮ ਨੇ ਸਹਾਇਤਾ ਕਰਨੀ ਹੈ, ਉਹ ਧਨ ਜਿਨ੍ਹਾਂ ਦੇ ਪੱਲੇ ਹੈ -

*ਮਾਣਕ ਮੋਤੀ ਨਾਮੁ ਪ੍ਰਭ ਉਨ ਲਗੈ ਨਾਹੀ ਸੰਨਿ ॥*
*ਅੰਗ - ੧੩੪*

ਫੇਰ ਉਹ ਸਭ ਕੁਛ ਵਾਹਿਗੁਰੂ ਦੇ ਕੋਲ ਹੈ। ਵਾਹਿਗੁਰੂ ਦੇ ਬਣ ਗਏ। ਉਨ੍ਹਾਂ ਨੂੰ ਹਰ ਚੀਜ਼ ਉਪਲਬਧ ਹੈ। ਜਿਹੜੇ ਉਨ੍ਹਾਂ 'ਤੇ ਸ਼ਰਧਾ ਰੱਖਦੇ ਨੇ, ਪਿਆਰ, ਭਰੋਸਾ ਰਖਦੇ ਨੇ, ਉਨ੍ਹਾਂ ਦੇ ਵੀ ਕਾਰਜ ਰਾਸ ਹੁੰਦੇ ਨੇ। ਉਹ ਵੀ ਉਨ੍ਹਾ ਦੀ ਬਦੌਲਤ ਦਾਤਾਂ ਲੈਂਦੇ ਨੇ।

*ਜੋ ਮਨਿ ਚਿਤਿ ਇਕੁ ਅਰਾਧਦੇ*
*ਤਿਨ ਕੀ ਬਰਕਤਿ ਖਾਹਿ ਅਸੰਖ ਕਰੋੜੇ ॥*
*ਅੰਗ - ੩੦੬*

ਜਦ ਮਹਾਤਮਾ ਚਲਿਆ ਜਾਂਦਾ ਹੈ, ਹਜ਼ਾਰਾਂ ਬੰਦਾ ਰੋਂਦਾ ਹੈ ਉਥੇ। ਉਨ੍ਹਾਂ ਦਾ ਕੋਈ ਲਗਦਾ ਤਾਂ ਹੁੰਦਾ ਨਹੀਂ ਹੈ। ਕੋਈ blood realation ਨਹੀਂ। ਕਿਉਂ ਰੋਂਦੇ ਸੀ ਕਿਉਂਕਿ ਉਨ੍ਹਾਂ ਦੀ ਬਰਕਤ ਖਾ ਰਹੇ ਸੀ ਸਾਰੇ। ਉਨ੍ਹਾਂ ਦੀ ਕਮਾਈ ਕਰਕੇ ਐਨੀਆਂ ਬਰਕਤਾਂ ਉਨ੍ਹਾਂ ਦੇ ਕੋਲ ਆ ਗਈਆਂ, ਜਿਹੜੇ ਸ਼ਰਧਾ ਵਾਲੇ ਲੈ

ਕੇ ਖਾਂਦੇ ਸੀ। ਸਾਡਾ ਤਾਂ ਕਹਿੰਦੇ ਹੁਣ ਸੰਸਾਰ 'ਤੇ ਕੁਛ ਵੀ ਨਹੀਂ ਰਿਹਾ, ਧਿਰ ਟੁੱਟ ਗਈ ਸਾਡੀ, ਮਹਾਂਪੁਰਸ਼ ਚਲੇ ਗਏ। ਕੀਹਦੇ ਕੋਲ ਜਾਵਾਂਗੇ। ਗੁਰੂ ਦਸਵੇਂ ਪਾਤਸ਼ਾਹ ਮਹਾਰਾਜ ਅੱਜ ਕਨਾਤ 'ਚ ਜਾਣ ਲੱਗੇ, ਬਹੁਤ ਵਿਰਲਾਪ ਕਰਿਆ ਸਿੰਘਾਂ ਨੇ। ਭਾਵੇਂ ਗਿਆਨਵਾਨ ਵੀ ਸੀਗੇ ਬਹੁਤ ਸਾਰੇ। ਮਹਾਰਾਜ! ਠੀਕ ਹੈ ਤੁਸੀਂ ਸਾਨੂੰ ਸ਼ਬਦ ਦੇ ਲੜ ਲਾ ਚੱਲੇ ਪਰ ਆਹ ਜਿਹੜੀਆਂ ਗੱਲਾਂ ਅਸੀਂ ਤੁਹਾਡੇ ਨਾਲ ਕਰ ਲੈਂਦੇ ਸੀ, ਮਨੁੱਖਾਂ ਵਾਂਗੂੰ ਇਹ ਤਾਂ ਹੋਣੀਆ ਨਹੀਂ ਗੁਰੂ ਗ੍ਰੰਥ ਸਾਹਿਬ ਨਾਲ। ਅਸੀਂ ਸਿੱਧਾ ਹੀ ਆ ਕੇ ਤੁਹਾਨੂੰ ਕਹਿੰਦੇ ਸੀ, ਮੇਰਾ ਆਹ ਨਹੀਂ ਹੁੰਦਾ, ਮੇਰਾ ਆਹ ਨਹੀਂ ਹੁੰਦਾ। ਤੁਸੀਂ ਕਹਿੰਦੇ ਸੀ ਹੋ ਜਾਏਗਾ ਕੋਈ ਗੱਲ ਨਹੀਂ। ਨਮਸ਼ਕਾਰ ਕਰਦੇ ਸੀ ਤਾਂ ਤੁਸੀਂ ਅਸੀਸ ਦਿੰਦੇ ਸੀ। ਬਈ ਹੁਣ ਸਾਡੀ ਧਿਰ ਨਹੀਂ ਰਹੀ ਕੋਈ, ਅਸੀਂ ਕੀ ਕਰਾਂਗੇ। ਮਹਾਰਾਜ ਕਹਿੰਦੇ ਕੋਈ ਨਾ, ਤੁਹਾਨੂੰ ਇਹੋ ਜਿਹਾ ਅਸੀਂ ਗੁਰੂ ਦੇ ਚੱਲੇ ਹਾਂ, ਸ਼ਰਧਾ ਨਾਲ ਜਦੋਂ ਮੰਗੋਂਗੇ, ਇਹ ਦੇ ਦਿਆ ਕਰਨਗੇ। ਮਹਾਰਾਜ! ਗੁਰੂ ਨੂੰ ਕਿੱਥੇ-ਕਿੱਥੇ ਲੋੜਾਂਗੇ, ਸਾਡੇ ਤਾਂ ਬੇਅੰਤ ਕੰਮ ਨੇ, ਸਾਡੀ ਮੱਝ ਨੇ ਦੁੱਧ ਨਹੀਂ ਦਿੱਤਾ ਫੇਰ ਗੁਰੂ ਨੂੰ ਕਿੱਥੇ ਜਾਵਾਂਗੇ। ਬੱਚਾ ਬਿਮਾਰ ਹੋ ਗਿਆ, ਕੋਈ ਔਕੜ ਆ ਗਈ, ਧਰਤੀ 'ਚੋਂ ਪਾਣੀ ਨਾ ਨਿਕਲਿਆ, ਸਾਡੀਆਂ ਤਾਂ ਮੰਗਾ ਹੀ ਬੇਅੰਤ ਨੇ? ਮਹਾਰਾਜ ਕਹਿੰਦੇ ਦੇਖੋ, ਜਿੱਥੇ ਪੰਜ ਸਿੰਘ ਇਕੱਠੇ ਕਰਕੇ ਤੁਸੀਂ ਉਨ੍ਹਾਂ ਦਾ ਆਦਰ ਸਤਿਕਾਰ ਕਰੋਂਗੇ, ਉਨ੍ਹਾਂ 'ਚ ਗੁਰੂ ਦੇਖੋਂਗੇ, ਪਿਆਰਿਓ! ਮੈਂ ਉਨ੍ਹਾਂ ਵਿੱਚ ਵਰਤਿਆ ਕਰਾਂਗਾ, ਸਮਝ ਲਓ ਮੈਂ ਉਨ੍ਹਾਂ ਦੇ ਵਿੱਚ ਹਾਂ। ਨਿਸ਼ਚਾ ਤੁਹਾਡਾ ਹੈ, ਬਚਨ ਮੇਰਾ ਹੈ। ਸੋ ਇਸ ਤਰ੍ਹਾਂ ਦੇ ਨਾਲ ਉਨ੍ਹਾਂ ਦੀ ਬਰਕਤ ਖਾਂਦੇ ਹਾਂ ਅਸੀਂ। ਕਿਉਂਕਿ ਨਾਮ ਦਾ ਧਨ ਉਨ੍ਹਾਂ ਨੇ ਖੱਟਿਆ ਹੈ।

***ਮਾਣਕ ਮੋਤੀ ਨਾਮੁ ਪ੍ਰਭ ਉਨ ਲਗੈ ਨਾਹੀ ਸੰਨਿ ॥***
***ਰੰਗ ਸਭੇ ਨਾਰਾਇਣੈ ਜੇਤੇ ਮਨਿ ਭਾਵੰਨਿ ॥***

***ਅੰਗ - ੧੩੪***

ਕਹਿੰਦੇ ਜਿੰਨੇ ਮਨ 'ਚ ਤੁਹਾਨੂੰ ਭਾਉਂਦੇ ਨੇ, ਉਹ ਸਾਰੇ ਸੁਖ ਤੁਸੀਂ ਮਾਣ ਸਕਦੇ ਓਂ, ਕਿਉਂਕਿ ਵਾਹਿਗੁਰੂ ਕੋਲ ਕੋਈ ਘਾਟਾ ਨਹੀਂ ਹੈ।

***ਜੋ ਹਰਿ ਲੋੜੇ ਸੋ ਕਰੇ ਸੋਈ ਜੀਅ ਕਰੰਨਿ ॥***

***ਅੰਗ - ੧੩੪***

ਪਰ ਇਹਦੇ 'ਚ ਇੱਕ ਭੇਤ ਦੀ ਗੱਲ ਮਹਾਰਾਜ ਦੱਸਦੇ ਨੇ ਕਿ ਵਾਹਿਗੁਰੂ ਦਾ ਹੁਕਮ ਚੱਲ ਰਿਹਾ ਹੈ। ਜਿਹੜੇ ਹੁਕਮ ਵਿੱਚ ਸੁਰ ਰਲਾ ਲੈਂਦੇ ਨੇ, ਉਹ ਵਾਹਿਗੁਰੂ ਦੇ ਦਰ ਦੇ ਉਤੇ ਪ੍ਰਵਾਨ ਹੋ ਜਾਇਆ ਕਰਦੇ ਨੇ। ਜਿਹੜੇ ਵਾਹਿਗੁਰੂ ਜੀ ਨੇ ਪ੍ਰਵਾਨ ਕਰ ਲਏ ਉਹ ਧੰਨ ਹੋਇਆ ਕਰਦੇ ਨੇ। ਪਰਵਾਨ ਹੋਇਆਂ ਦੀ ਕੋਈ ਦੁਨੀਆਂ ਦੇ ਅੰਦਰ ਮਹਿਮਾ ਨਹੀਂ ਕਰ ਸਕਦਾ। ਬਾਕੀ ਜਿਹੜੇ ਕਰਮ ਨੇ, ਚੰਗੇ ਕਰਮ ਅਸੀਂ ਕਰਦੇ ਹਾਂ, ਮਹਾਰਾਜ ਕਹਿੰਦੇ ਇਹ ਭਾਈ, ਹੈ ਤਾਂ ਵਧੀਆ ਪਰ ਜਦੋਂ ਤੁਸੀਂ ਪਰਲੋਕ ਨੂੰ ਜਾਓਂਗੇ, ਰਾਹ ਵਿੱਚ ਲੁੱਟੇ ਜਾਣਗੇ -

***ਕਰਮ ਧਰਮ ਪਾਖੰਡ ਜੋ ਦੀਸਹਿ***
***ਤਿਨ ਜਮੁ ਜਾਗਾਤੀ ਲੂਟੈ ॥ ਅੰਗ - ੭੪੭***

ਕਿੱਥੇ ੨੧ ਟੋਲ ਟੈਕਸ ਆਉਂਦੇ ਨੇ, ਮੈਂ ਤਾਂ ਦੋ ਕੁ ਦੀ ਗੱਲ ਕਰੀ ਹੈ। ਉਹ ਬਾਰ-ਬਾਰ ਪੁੱਛਦੇ ਨੇ ਕਿ ਹੁਣ ਤੇਰੇ ਕੋਲ ਕਿੰਨੇ ਕਰਮ ਬਚ ਗਏ, ਕਈਆਂ ਦੇ ਤਾਂ ਅੱਧ 'ਚ ਹੀ ਮੁੱਕ ਜਾਂਦੇ ਨੇ। ਕਿਉਂਕਿ ਕਰਦੇ ਹੀ ਨਹੀਂ ਅਸੀਂ ਨੇਕ ਕੰਮ ਕੋਈ। ਕਈਆਂ ਦੇ ਨੇੜੇ ਜਿਹੇ ਆ ਕੇ ਮੁੱਕ ਜਾਂਦੇ ਨੇ। ਹੁਣ ਫਲ ਕਾਹਦਾ ਭੋਗਣਾ ਹੈ, ਬਕਾਇਆ ਤਾਂ ਕੁਛ ਰਿਹਾ ਹੀ ਨਾ। ਉਹ ਤਾਂ ਸਾਰਾ ਲੁਟਾ ਬੈਠੇ। ਪਰ ਮਹਾਰਾਜ ਕਹਿੰਦੇ ਜਿਨ੍ਹਾਂ ਦੇ ਨਾਮ ਧਨ ਪੱਲੇ ਹੈ। ਉਹ ਨਹੀਂ ਮੁੱਕਿਆ ਕਰਦਾ ਤੇ ਨਾਮ ਦੇ ਜਿਹੜੇ ਧਨੀ ਨੇ, ਨਾਮ ਦੇ ਜਿਹੜੇ ਵਪਾਰੀ ਨੇ ਉਨ੍ਹਾਂ ਦੀ ਮਹਿਮਾ ਨੂੰ ਕੋਈ ਵੀ ਜਾਣ ਨਹੀਂ ਸਕਦਾ।

***ਧਾਰਨਾ - ਮਹਿਮਾ ਸੰਤਾਂ ਦੀ ਵੇਦ ਨਾ ਜਾਣਦੇ।***
***ਸਾਧ ਕੀ ਮਹਿਮਾ ਬੇਦ ਨ ਜਾਨਹਿ ॥***
***ਜੇਤਾ ਸੁਨਹਿ ਤੇਤਾ ਬਖਿਆਨਹਿ ॥***

***ਅੰਗ - ੨੭੨***

ਮਹਿਮਾ ਦਾ ਪਤਾ ਨਹੀਂ ਹੈ। ਮਹਾਰਾਜ ਕਹਿੰਦੇ ਜਿਨ੍ਹਾਂ ਨੇ ਧਨ ਖੱਟ ਲਿਆ ਨਾ। ਪੱਲੇ ਬੰਨ੍ਹ ਲਿਆ ਉਨ੍ਹਾਂ ਦਾ ਦਰਗਾਹ ਦੇ ਵਿੱਚ ਸਤਿਕਾਰ ਹੁੰਦਾ ਹੈ, ਲੇਕਿਨ ਉਨ੍ਹਾਂ ਦੀ ਮਹਿਮਾ ਨੂੰ ਕੋਈ ਜਾਣ ਨਹੀਂ ਸਕਿਆ ਕਰਦਾ। ਦੁਨੀਆਂ ਨਿੰਦਿਆ ਕਰਦੀ ਹੈ, ਚੁਗਲੀਆਂ ਕਰਦੀ ਹੈ, ਮਾੜੇ ਸ਼ਬਦ ਸੰਤਾਂ ਵਾਸਤੇ ਵਰਤਦੇ ਨੇ। ਜੋ ਸਚਮੁੱਚ ਦਾ ਸਾਧੂ ਹੈ ਸਾਧਸੰਗਤ ਜੀ, ਮਹਾਰਾਜ ਕਹਿੰਦੇ ਪਿਆਰਿਓ! ਤੁਹਾਨੂੰ ਇਸ ਗੱਲ ਦਾ ਭੇਤ ਨਹੀਂ ਹੈ।

***ਧਾਰਨਾ - ਅੰਨ੍ਹੀ ਦੁਨੀਆਂ, ਨਾ ਭੇਤ ਨੂੰ ਜਾਣੇ,***
***ਸਾਧੂ ਹੁੰਦੇ ਰੂਪ ਰੱਬ ਦਾ।***
***ਸਾਧ ਕੀ ਉਪਮਾ ਤਿਹੁ ਗੁਣ ਤੇ ਦੂਰਿ ॥***
***ਸਾਧ ਕੀ ਉਪਮਾ ਰਹੀ ਭਰਪੂਰਿ ॥***
***ਸਾਧ ਕੀ ਸੋਭਾ ਕਾ ਨਾਹੀ ਅੰਤ ॥***
***ਸਾਧ ਕੀ ਸੋਭਾ ਸਦਾ ਬੇਅੰਤ ॥***
***ਸਾਧ ਕੀ ਸੋਭਾ ਊਚ ਤੇ ਊਚੀ ॥***
***ਸਾਧ ਕੀ ਸੋਭਾ ਮੂਚ ਤੇ ਮੂਚੀ ॥***
***ਸਾਧ ਕੀ ਸੋਭਾ ਸਾਧ ਬਨਿ ਆਈ ॥***
***ਨਾਨਕ ਸਾਧ ਪ੍ਰਭ ਭੇਦੁ ਨ ਭਾਈ ॥***

***ਅੰਗ- ੨੭੨***

ਸਾਧੂ ਤੇ ਪ੍ਰਭੂ ਦਾ ਕੋਈ ਭੇਦ ਨਹੀਂ।

***ਜਿਨ੍ਹਾ ਨ ਵਿਸਰੈ ਨਾਮੁ ਸੇ ਕਿਨੇਹਿਆ ॥***
***ਭੇਦੁ ਨ ਜਾਣਹੁ ਮੂਲਿ ਸਾਂਈ ਜੇਹਿਆ ॥***

***ਅੰਗ - ੩੯੭***

ਉਹ ਤਾਂ ਰੱਬ ਵਰਗੇ ਹੀ ਹੁੰਦੇ ਨੇ, ਇਹਦਾ ਭੇਤ ਨਹੀਂ

ਆਉਂਦਾ। ਰਵਿਦਾਸ ਜੀ, ਉਨ੍ਹਾਂ ਦਿਨਾਂ 'ਚ ਲੋਕ ਜਾਤ-ਪਾਤ ਨੂੰ ਬਹੁਤ ਮੰਨਦੇ ਸੀ। ਪਹਿਲਾਂ ਤਾਂ ਅਖਤਿਆਰ ਹੀ ਨਹੀਂ ਦਿੰਦੇ ਸੀ ਕਿ ਛੋਟੀ ਜਾਤ ਦਾ ਕੋਈ ਭਜਨ ਵੀ ਕਰ ਲਵੇ। ਓਅੰਕਾਰ ਮੰਤਰ ਹੋਇਆ ਕਰਦਾ ਸੀ। ਨਾ ਤਾਂ ਬੀਬੀਆਂ ਜਪ ਸਕਦੀਆਂ ਸੀ, ਨਾ ਕੋਈ ਛੋਟੀ ਜਾਤ ਦਾ ਜਪ ਸਕਦਾ ਸੀ। ਸਿਰਫ ਬ੍ਰਾਹਮਣ ਤੇ ਖਤਰੀ ਸੀ ਜਿਹੜੇ ਓਅੰਕਾਰ ਦਾ ਭਜਨ ਕਰ ਸਕਦੇ ਸੀ। ਜੇਕਰ ਕਿਸੇ ਸ਼ੂਦਰ ਨੇ ਕਰ ਲਿਆ ਉਹਦੀ ਜੀਭ ਕੱਟ ਦਿੰਦੇ ਸੀ। ਜੇ ਬੀਬੀ ਨੇ ਕਰ ਲਿਆ, ਉਹਦੇ ਵਾਸਤੇ ਬਹੁਤ ਵੱਡਾ ਦੋਸ਼ ਗਿਣਿਆ ਜਾਂਦਾ ਸੀ।

ਗੁਰੂ ਨਾਨਕ ਪਾਤਸ਼ਾਹ ਨਾਲ ਲੜਾਈ ਕਰੀ ਇਨ੍ਹਾਂ ਨੇ, ਮਹਾਰਾਜ ਕਹਿੰਦੇ ਪਿਆਰਿਓ! ਅਸੀਂ ਪੜਦੇ 'ਚ ਕਰਿਆ ਹੈ, 'ਏਕਾ' ਮੂਹਰੇ ਲਾਇਆ ਹੈ। ੴ ਅਸੀਂ ਅਧਿਕਾਰ ਦਿੱਤਾ ਹੈ ਬੀਬੀਆਂ ਸਾਰੀਆਂ ਨੂੰ ਵੀ, ਸਾਰੀਆਂ ਜਾਤੀਆਂ ਨੂੰ ਵੀ -

***ਖਤ੍ਰੀ ਬ੍ਰਾਹਮਣ ਸੂਦ ਵੈਸ***
***ਉਪਦੇਸੁ ਚਹੁ ਵਰਨਾ ਕਉ ਸਾਝਾ ॥***
***ਅੰਗ - ੭੪੭***

ਸਾਰਿਆਂ ਨੂੰ ਸਾਂਝਾ ਉਪਦੇਸ਼ ਦਿੱਤਾ ਸੀ ਪੜਦਾ ਪਾ ਕੇ, ਬਰੈਕਟ ਪਾ ਕੇ ਦਿਤਾ ਏਕੇ ਦਾ। ੴ, ਓਅੰਕਾਰ ਨਹੀਂ ਅਸੀਂ ਦਿੱਤਾ। ਸੋ ਇਸ ਤਰ੍ਹਾਂ ਦੇ ਨਾਲ ਮੰਤਰ ਵੀ ਨਹੀਂ ਸੀ ਜਪ ਸਕਦਾ।

ਭਗਤ ਰਵਿਦਾਸ ਜੀ, ਆਪ ਦੇ ਬਾਰੇ ਗੁਰੂ ਪੰਜਵੇਂ ਪਾਤਸ਼ਾਹ ਇੱਕ ਸ਼ਬਦ ਦੇ ਅੰਦਰ ਫੁਰਮਾਨ ਕਰਦੇ ਨੇ ਕਿ -

***ਗੋਬਿੰਦ ਗੋਬਿੰਦ ਗੋਬਿੰਦ ਸੰਗਿ***
***ਨਾਮਦੇਉ ਮਨੁ ਲੀਣਾ ॥***
***ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ ॥***
***ਅੰਗ - ੪੮੭***

ਜਦੋਂ ਨਾਮ ਜਪਿਆ, ਹਿੰਦੋਸਤਾਨ ਦਾ ਬਾਦਸ਼ਾਹ ਸਲੇਮਸ਼ਾਹ, ਗਲ 'ਚ ਪੱਲਾ ਪਾ ਕੇ ਮੂੰਹ 'ਚ ਘਾਹ ਪਾ ਕੇ ਕਹਿੰਦਾ ਹੈ, ਹੇ ਨਾਮਦੇਵ! ਮੈਨੂੰ ਬਖਸ਼ ਦੇ -

***ਬਖਸੀ ਹਿੰਦੂ ਮੈ ਤੇਰੀ ਗਾਇ ॥***
***ਅੰਗ - ੧੧੬੬***

ਮੈਨੂੰ ਗਊ ਸਮਝ ਕੇ ਬਖਸ਼ ਦੇ। ਮੈਨੂੰ ਪਤਾ ਨਹੀਂ ਸੀ ਮੈਂ ਐਵੇਂ ਤੇਰੇ ਨਾਲ ਵਾਦ ਬੰਨ੍ਹ ਲਿਆ। ਤੇਰਾ ਤਾਂ ਰਾਖਾ ਆਪ ਹੈ ਪ੍ਰਭੂ, ਮੈਂ ਅੱਖਾਂ ਨਾਲ ਦੇਖ ਲਿਆ, ਮਰੀ ਹੋਈ ਗਊ ਜੀਉਂਦੀ ਕਰ ਦਿਤੀ। ਹੁਣ ਮੇਰੇ ਪੇਟ 'ਚ ਦਰਦ ਹੋ ਰਿਹਾ ਹੈ, ਮੈਂ ਮਰ ਜਾਣਾ ਹੈ ਜੇ ਤੂੰ ਨਾ ਰੱਖਿਆ। ਕਹਿੰਦੇ, ਐਡੀ ਉਹਦੀ ਮਹਿਮਾ ਹੋ ਗਈ। ਕਬੀਰ ਜਿਹੜਾ ਸੀ -

***ਬੁਨਨਾ ਤਨਨਾ ਤਿਆਗਿ ਕੈ ਪ੍ਰੀਤਿ ਚਰਨ ਕਬੀਰਾ ॥***
***ਨੀਚ ਕੁਲਾ ਜੋਲਾਹਰਾ ਭਇਓ ਗੁਨੀਯ ਗਹੀਰਾ ॥***
***ਅੰਗ - ੪੮੭***

ਬੁਣਨਾ-ਤਣਨਾ ਤਿਆਗ ਦਿੱਤਾ ਤੇ ਜਦੋਂ ਪ੍ਰਮੇਸ਼ਰ ਦਾ ਨਾਮ ਜਪਿਆ, ਗੁਣੀ ਗਹੀਰਾ ਹੋ ਗਿਆ ਤੇ ਫੇਰ ਮਿਸਾਲ ਦਿੰਦੇ ਨੇ ਰਵਿਦਾਸ ਜੀ ਦੀ।

***ਰਵਿਦਾਸੁ ਢੁਵੰਤਾ ਢੋਰ ਨੀਤਿ***
***ਤਿਨਿ ਤਿਆਗੀ ਮਾਇਆ ॥***
***ਪਰਗਟੁ ਹੋਆ ਸਾਧਸੰਗਿ ਹਰਿ ਦਰਸਨੁ ਪਾਇਆ ॥***
***ਅੰਗ - ੪੮੭***

ਉਹਦੇ ਬਾਰੇ ਇਸ ਤਰ੍ਹਾਂ ਫੁਰਮਾਨ ਕਰਦੇ ਨੇ ਇਸ ਤਰ੍ਹਾਂ ਪੜ੍ਹ ਲਓ-

***ਧਾਰਨਾ - ਤਿਨ ਤਿਆਗੀ ਮਾਇਆ ਜੀ,***
***ਰਵਿਦਾਸ ਢੁਵੰਤਾ ਢੋਰ ਨੀਤਿ।***

ਆਪ ਦਾ ਜੋ ਜੀਵਨ ਸੀ ਬਚਪਨ ਤੋਂ ਹੀ ਬਹੁਤ ਜ਼ਿਆਦਾ ਬੰਦਗੀ ਕਰਨ ਵਾਲਾ ਸੀ। ਮਾਇਆ ਦਾ ਪੂਰੀ ਤਰ੍ਹਾਂ ਨਾਲ ਤਿਆਗ ਸੀ, ਭਾਵੇਂ ਕਿੰਨੀ ਵਾਰੀ ਹੋਇਆ।

ਇੱਕ ਵਾਰੀ ਜਦੋਂ ਆਪਣਾ ਆਸਣ ਚੁੱਕਿਆ ਕਰਨ, ਉਥੇ ਮੋਹਰਾਂ ਪਈਆਂ ਹੋਇਆ ਕਰਨ। ਆਪ ਚੁੱਕ ਕੇ ਆਲ੍ਹੇ ਵਿੱਚ ਧਰ ਦਿਆ ਕਰਨ। ਲੇਕਿਨ ਆਪ ਦਾ ਜਿਹੜਾ ਖਰਚਾ ਸੀ, ਸਾਧੂ ਮਹਾਂਪੁਰਸ਼ਾਂ ਨੂੰ ਪ੍ਰਸ਼ਾਦੇ ਵੀ ਛਕਾਉਣੇ, ਜੋੜੇ ਵੀ ਲੈ ਕੇ ਦੇਣੇ, ਜੋੜੇ ਗੰਢਣੇ, ਨਵੇਂ ਜੋੜੇ ਬਣਾ ਕੇ ਦੇਣੇ। ਉਹ ਐਨਾ ਨਹੀਂ ਸੀ ਬਹੁਤਾ, ਪ੍ਰਭੂ ਨੇ ਮਾਇਆ ਦੇਣੀ ਸ਼ੁਰੂ ਕਰ ਦਿੱਤੀ, ਆਪ ਨੇ ਵਰਤੀ ਨਾ। ਅਕਾਸ਼ਬਾਣੀ ਹੋਈ ਰਵਿਦਾਸ ਇਹ ਤਾਂ ਮੈਂ ਤੇਰੇ ਖਰਚ ਕਰਨ ਵਾਸਤੇ ਦਿੰਦਾ ਹਾਂ। ਕਹਿੰਦੇ ਨਾ ਪ੍ਰਭੂ, ਮੈਨੂੰ ਮਾਇਆ ਦੀ ਲੋੜ ਨਹੀਂ।

ਇੱਕ ਵਾਰੀ ਐਸਾ ਹੋਇਆ ਕਿ ਇੱਕ ਸਾਧੂ ਆਇਆ, ਉਹਨੇ ਜੋੜਾ ਗੰਢਾਇਆ ਉਨ੍ਹਾਂ ਤੋਂ। ਮੰਗਦੇ ਹੀ ਨਹੀਂ ਸੀ ਕਿਸੇ ਤੋਂ ਪੈਸਾ। ਜੋੜਾ ਦੇ ਦਿੱਤਾ। ਉਸ ਵੇਲੇ ਉਹ ਕਹਿਣ ਲੱਗੇ, ਰਵਿਦਾਸ ਜੀ! ਆਹ ਮੈਨੂੰ ਰੰਬੀ ਫੜਾਓ ਜ਼ਰਾ ਮੈਨੂੰ ਤੁਸੀਂ। ਰੰਬੀ ਲੈ ਲਈ, ਆਰ ਲੈ ਲਈ, ਪਾਰਸ ਕੱਢਿਆ ਜੇਬ ਵਿੱਚੋਂ, ਉਹਦੇ ਉਤੇ ਫੇਰ ਦਿੱਤਾ। ਰਵਿਦਾਸ ਜੀ ਨੇ ਜਦੋਂ ਦੇਖਿਆ, ਕਹਿੰਦੇ ਸੰਤੋ! ਇਹ ਤੁਸੀਂ ਕੀ ਕਰ ਦਿੱਤਾ? ਲੋਹਾ ਤਾਂ ਸੈਂਕੜੇ ਗੁਣ ਤਕੜਾ ਹੁੰਦਾ ਹੈ, ਸੋਨੇ ਤੋਂ। ਹੁਣ ਦੱਸੋ, ਮੈਂ ਚਮੜਾ ਕਾਹਦੇ ਨਾਲ ਕੱਟਿਆ ਕਰਾਂਗਾ? ਤੁਸੀਂ ਇਹ ਸੋਨੇ ਦੇ ਬਣਾ ਦਿੱਤੇ। ਕਹਿੰਦੇ, ਰਵਿਦਾਸ ਜੀ! ਇਹਨੂੰ ਵੇਚ ਕੇ, ਜਿੰਨੀਆਂ ਜੀ ਕਰਦਾ ਹੈ, ਲੈ ਲਓ ਤੁਸੀਂ ਇਹ। ਰੰਬੀਆਂ ਵੀ ਲੈ ਲਓ, ਆਰਾ ਵੀ ਲੈ ਲਓ। ਕਹਿੰਦੇ ਨਹੀਂ, ਆਪਣੇ ਕੋਲ ਹੋਰ ਸੀ, ਉਹ ਰੱਖ ਦਿੱਤੀ ਤੇ ਉਹਦੇ ਨਾਲ ਕੰਮ ਕਰਨਾ ਸ਼ੁਰੂ ਕਰ ਦਿੱਤਾ। ਉਹ ਸਾਧੂ ਕਹਿਣ ਲੱਗਿਆ ਕਿ ਦੇਖ, ਇਹਦਾ ਨਾਉਂ ਪਾਰਸ ਹੈ, ਮਾੜਾ ਜਿਹਾ ਸੋਨੇ ਨੂੰ ਲਾ ਦੇ, ਸੋਨਾ ਬਣਾ ਦਿੰਦਾ ਹੈ। ਮੈਂ ਜਾਣਾ ਹੈ ਤੀਰਥ ਯਾਤਰਾ ਕਰਨ, ਕਿਤੇ ਮੇਰੇ ਤੋਂ ਗੁਆਚ ਨਾ ਜਾਵੇ। ਆਹ ਲੈ ਮੈਂ ਤੈਨੂੰ ਦਿੰਦਾ ਹਾਂ, ਤੂੰ ਆਪਣਾ ਕੰਮ ਚਲਾਈਂ ਜਾਈਂ। ਕਾਹਨੂੰ ਐਵੇਂ ਬਹੁਤੀ ਮਿਹਨਤ ਕਰਦਾ ਹੈਂ, ਸਾਧੂਆਂ ਨੂੰ ਪ੍ਰਸ਼ਾਦੇ ਵੀ ਛਕਾਉਣੇ ਨੇ, ਰਹਿਣ ਨੂੰ ਵੀ ਥਾਉਂ ਚਾਹੀਦੇ

ਨੇ ਉਨ੍ਹਾਂ ਨੂੰ ਤੇ ਹੁਣ ਤੇਰੇ ਕੋਲ ਸਾਧੂਆਂ ਨੇ ਆਉਣਾ ਹੀ ਆਉਣਾ ਹੈ, ਤੂੰ ਉਨ੍ਹਾਂ ਦੀ ਸੇਵਾ ਦਾ ਵੀ ਧਿਆਨ ਰੱਖ। ਕੋਈ ਮੰਦਰ ਬਣਾ ਜਿਥੇ ਪੂਜਾ ਪਾਠ ਵੀ ਹੋ ਸਕੇ। ਜਗ੍ਹਾ ਲੈ ਖੁਲ੍ਹੀ ਜਿਥੇ ਸਰ੍ਹਾਏਂ ਵੀ ਬਣ ਸਕੇ। ਕਹਿੰਦੇ ਨਹੀਂ ਸੰਤ ਜੀ, ਮੈਂ ਤਾਂ ਇੱਥੇ ਬਹੁਤ ਮੌਜ ਵਿੱਚ ਹਾਂ, ਐਵੇਂ ਅਲਸੇਟਾ ਮੇਰੇ ਗਲ ਵਿੱਚ ਪੈ ਜਾਏਗਾ, ਇਹ ਤਾਂ ਲਹਿਣਾ ਹੀ ਨਹੀਂ। ਕਹਿੰਦਾ, ਆਹ ਲੈ ਲਓ ਪਾਰਸ ਵਰਤ ਲੈਣਾ, ਕਹਿੰਦੇ, ਰੱਖ ਦਿਓ। ਲੀਰ ਵਿੱਚ ਵਲੇਟ ਕੇ ਉਹਨੇ ਛੱਪਰ ਵਿਚ ਛੁਪਾ ਕੇ ਕਹਿਣ ਲੱਗਿਆ, ਦੇਖਿਓ ਕਿਤੇ ਕਿਸੇ ਦੇ ਹੱਥ ਵਿੱਚ ਨਾ ਆ ਜਾਏ। ਤੁਸੀਂ ਵਰਤ ਲੈਣਾ। ਸਾਲ ਤੋਂ ਬਾਅਦ ਜਦੋਂ ਵਾਪਸ ਮੁੜ ਕੇ ਆਉਂਦਾ ਹੈ, ਕੀ ਦੇਖਦਾ ਹੇ, ਉਹ ਜਿਹੜੀ ਛਪਰੀ ਨਵੀਂ-ਨਵੀਂ ਬਣਾਈ ਸੀ, ਉਹ ਪੁਰਾਣੀ ਹੋਈ ਹੋਈ ਸੀ। ਵਿਚੋਂ-ਵਿਚੋਂ, ਕਿਤੋਂ-ਕਿਤੋਂ ਟੁੱਟੀ ਹੋਈ ਤੇ ਰੌਸ਼ਨੀ ਅੰਦਰ ਆਉਂਦੀ ਸੀ। ਆ ਕੇ ਕਹਿਣ ਲੱਗਿਆ, ਰਵਿਦਾਸ ਜੀ! ਪਾਰਸ ਗੁੰਮ ਹੋ ਗਿਆ? ਕਹਿੰਦੇ ਨਹੀਂ, ਕਹਿੰਦੇ ਕਿੱਥੇ ਹੈ? ਕਹਿੰਦੇ ਸਾਨੂੰ ਤਾਂ ਪਤਾ ਨਹੀਂ ਜਿੱਥੋਂ ਤੁਸੀਂ ਰੱਖ ਗਏ ਸੀ, ਉਥੋਂ ਚੁੱਕ ਲਓ। ਗਿਆ ਜਦ ਦੇਖਿਆ ਤਾਂ ਪਾਰਸ ਓਵੇਂ ਜਿਵੇਂ ਲੀਰ ਵਿੱਚ ਪਿਆ ਹੈ। ਕਹਿੰਦੇ, ਤੁਸੀਂ ਕੰਮ ਕਿਉਂ ਨਹੀਂ ਲਿਆ ਇਸ ਤੋਂ। ਆਪ ਨੇ ਕਿਹਾ ਕਿ ਲੋੜ ਹੀ ਨਹੀਂ ਪੈਂਦੀ ਸਾਨੂੰ। ਸੋ ਮਾਇਆ ਤਿਆਗਣੀ ਬਹੁਤ ਔਖੀ ਹੈ ਸਾਧਸੰਗਤ ਜੀ। ਆਹ ਮੈਂ ਤਾਂ ਖਰੀਆਂ-ਖਰੀਆਂ ਦੇ ਲੇਖ ਵਿੱਚ ਲਿਖਿਆ ਸੀ -

***ਸੰਤ ਰਹਤ ਸੁਨਹੁ ਮੇਰੇ ਭਾਈ ॥***
***ਉਆ ਕੀ ਮਹਿਮਾ ਕਥਨੁ ਨ ਜਾਈ ॥***
***ਅੰਗ - ੩੯੨***

ਸਾਧੂ ਮਾਇਆ ਦੇ ਪਿੱਛੇ ਪਏ ਹੋਏ ਦੌੜੇ ਹੀ ਫਿਰਦੇ ਨੇ, ਮੈਨੂੰ ਇੱਥੋਂ ਮਿਲ ਜਾਏ, ਆਹ ਮਿਲ ਜਾਏ। ਜਿਵੇਂ ਕਪਾਹ ਚੁਗੀਦੀ ਹੈ ਨਾ, ਗਾਹਲੇ ਚੁਗੀਦੇ ਨੇ ਨੱਠ ਕੇ ਪਹਿਲਾਂ ਜਾਂਦੇ ਨੇ ਕਿ ਪਹਿਲਾਂ-ਪਹਿਲਾਂ ਚੁਗ ਲਿਆਈਏ, ਦੂਜੇ ਰਹਿ ਜਾਂਦੇ ਨੇ ਪਿਛੋਂ ਜਾਣ ਵਾਲੇ। ਐਸਾ ਕੁਦਰਤ ਨੇ ਕਰ ਦਿੱਤਾ।

ਇੱਕ ਵਾਰੀ ਦਾ ਜ਼ਿਕਰ ਆਉਂਦਾ ਹੈ ਕਿ ਕਬੀਰ ਸਾਹਿਬ ਦਾ ਇੱਕ ਅਮੀਰ ਚੇਲਾ ਸੀਗਾ, ਪਠਾਣ ਸੀ। ਚੰਗਾ ਕਾਰੋਬਾਰ ਚਲਦਾ ਸੀ ਉਸ ਦਾ, ਚੰਗਾ ਜੋਰ ਵਾਲਾ ਸੀ ਕਾਸ਼ੀ ਵਿੱਚ। ਦਰਸ਼ਨ ਕਰਨ ਜਾਂਦਾ ਹੈ ਕਿ ਮੈਂ ਕਬੀਰ ਸਾਹਿਬ ਦਾ ਚੇਲਾ ਹਾਂ, ਦਰਸ਼ਨ ਮੈਂ ਕਰਨੇ ਹਨ ਰਵਿਦਾਸ ਜੀ ਦੇ, ਸਾਧੂ ਦੇ ਕੋਲ ਕਦੇ ਖਾਲੀ ਹੱਥ ਜਾਈਦਾ ਨਹੀਂ। ਖਾਲੀ ਹੱਥ ਵਾਲਾ ਖਾਲੀ ਹੱਥ ਆਉਂਦਾ ਹੈ, ਭੇਟਾ ਲੈ ਕੇ ਜਿਹੜਾ ਸ਼ਰਧਾ ਦੀ ਜਾਂਦਾ ਹੈ। ਜਿਹੋ ਜਿਹੀ ਭੇਟਾ, ਜਿਹੋ ਜਿਹੀ ਉਹਦੀ ਸ਼ਰਧਾ ਹੁੰਦੀ ਹੈ, ਉਹੋ ਜਿਹਾ ਹੀ ਫਲ ਮਿਲ ਜਾਇਆ ਕਰਦਾ ਹੈ। ਉਹਦੇ ਘਰ ਵਿੱਚ ਇੱਕ ਹੀਰਾ ਪਿਆ ਸੀ, ਖਾਨਦਾਨੀ ਹੀਰਾ। ਇਹਨੇ ਕਿਹਾ ਕਿ ਚਲੋ ਮੈਂ ਉਨ੍ਹਾਂ ਦੀ ਇਹ ਭੇਟਾ ਕਰਾਂਗਾ, ਇਹਦੇ ਵਿੱਚ ਮੇਰੇ ਗੁਰੂ ਦੀ ਵੀ ਮਹਿਮਾ ਹੋਏਗੀ, ਕਬੀਰ ਸਾਹਿਬ ਦੀ ਕਿ ਇਹਦੇ ਚੇਲੇ ਮਾਇਆ ਦੇ ਤਿਆਗੀ ਨੇ ਤੇ ਵੱਡੀ ਤੋਂ ਵੱਡੀ ਭੇਟਾ ਵੀ ਦੇ ਸਕਦੇ ਨੇ। ਰਵਿਦਾਸ ਜੀ ਦੇ ਚਲਿਆ ਗਿਆ ਜਾ ਕੇ ਨਮਸਕਾਰ ਕਰੀ। ਜਾ ਕੇ ਨਮਸਕਾਰ ਕਰੀ, ਬੋਰੀ 'ਤੇ ਬੈਠੇ ਨੇ ਤੇ ਜੋੜਾ ਗੰਢ ਰਹੇ ਨੇ। ਜਾ ਕੇ ਹੱਥ ਦੇ ਵਿੱਚ ਹੀਰਾ ਲੈ ਲਿਆ ਕਹਿੰਦਾ ਭਗਤ ਜੀ! ਮੇਰੇ ਗੁਰੂ ਨੇ ਕਬੀਰ ਜੀ, ਉਨ੍ਹਾਂ ਨੇ ਮੈਨੂੰ ਪ੍ਰੇਰਨਾ ਕੀਤੀ ਹੈ ਕਿ ਮੈਂ ਆਪ ਦੇ ਦਰਸ਼ਨ ਕਰਾਂ। ਸਾਧੂਆਂ ਦੇ ਕੋਲ ਖਾਲੀ ਹੱਥ ਆਈਦਾ ਨਹੀਂ। ਆਹ ਸਾਡਾ ਖਾਨਦਾਨੀ ਹੀਰਾ ਹੈ ਬਹੁਤ ਕੀਮਤੀ ਹੈ, ਇਹ ਮੈਂ ਤੁਹਾਨੂੰ ਭੇਟਾ ਕਰਦਾ ਹਾਂ। ਉਨ੍ਹਾਂ ਨੇ ਜਵਾਬ ਹੀ ਨਾ ਦਿੱਤਾ, ਦੁਬਾਰਾ ਫੇਰ ਕਿਹਾ, ਤੀਜੀ ਵਾਰੀ ਫੇਰ ਕਿਹਾ, ਕਹਿੰਦੇ ਚੰਗਾ ਲਿਆ ਫੜਾ। ਫੜਿਆ, ਦੇਖਿਆ ਵੀ ਨਹੀਂ ਉਹਦੇ ਵਲ, ਤੇ ਜਿੱਥੇ ਪੱਚਰਾਂ ਕੱਟ-ਕੱਟ ਕੇ ਸਿੱਟਦੇ ਹੁੰਦੇ ਜੋੜਿਆਂ ਦੀਆਂ, ਉਹਦੇ ਵਿੱਚ ਸੁੱਟ ਦਿਤਾ। ਉਹ ਛੋਟੀ ਜਿਹੀ ਗਿੱਠ ਕੁ ਡੂੰਘੀ ਬਣਾਈ ਹੋਈ ਸੀ ਤੇ ਉਹਦੇ ਵਿੱਚ ਸੁੱਟ ਦਿੱਤਾ। ਇਹਦੇ ਮਨ ਵਿੱਚ ਸ਼ੱਕ ਆ ਗਿਆ ਕਿ ਇਹਦੀ ਤਾਂ ਇਨ੍ਹਾਂ ਨੇ ਸਫਾਈ ਕਰਨੀ ਹੈ ਕੱਲ੍ਹ ਨੂੰ ਕਿਤੇ ਬਾਹਰ ਨਾ ਸੁੱਟ ਦੇਣ। ਉਹ ਤਾਂ ਹਜ਼ਾਰਾਂ ਰੁਪਿਆਂ ਦਾ ਹੀਰਾ ਹੈ। ਉਹ ਬੁਝੇ ਜਿਹੇ ਦਿਲ ਨਾਲ ਕਬੀਰ ਸਾਹਿਬ ਕੋਲ ਆ ਗਏ। ਕਬੀਰ ਸਾਹਿਬ ਕੋਲ ਆਇਆ, ਕਹਿੰਦੇ ਖਾਨ ਸਾਹਿਬ! ਸੰਤਾਂ ਨੂੰ ਮਿਲ ਕੇ ਤਾਂ ਖੁਸ਼ੀਆਂ ਚੜ੍ਹੀਆਂ ਹੁੰਦੀਆਂ ਨੇ, ਲਾਲੀਆਂ ਚੜ੍ਹੀਆਂ ਹੁੰਦੀਆਂ ਨੇ, ਤੂੰ ਉਦਾਸ ਕਿਉਂ ਹੋ ਗਿਆ। ਅਸਲੀ ਗੱਲ ਦੱਸ। ਕਹਿੰਦਾ ਮਹਾਰਾਜ! ਮੈਂ ਤੁਹਾਡੇ ਹੁਕਮ ਦੇ ਮੁਤਾਬਿਕ ਗਿਆ। ਤੁਹਾਡੇ ਗੁਰਭਾਈ ਨੇ ਤੇ ਮੈਂ ਕਿਹਾ ਜੇ ਮੈਂ ਛੋਟੀ ਭੇਟਾ ਕਰੀ, ਤੁਹਾਡੀ ਬਦਨਾਮੀ ਨਾ ਹੋਵੇ, ਮੈਂ ਸਭ ਤੋਂ ਕੀਮਤੀ ਹੀਰਾ ਜਿਹੜਾ ਤੁਹਾਡੇ ਚਰਨਾਂ ਵਿੱਚ ਵੀ ਨਹੀਂ ਕਦੇ ਭੇਟਾ ਕਰਿਆ। ਉਹ ਮੈਂ ਉਨ੍ਹਾਂ ਕੋਲ ਲੈ ਗਿਆ। ਕਹਿੰਦੇ ਫੇਰ? ਕਹਿੰਦਾ, ਮੈਂ ਤਿੰਨ ਚਾਰ ਵਾਰੀ ਦੱਸਿਆ, ਉਨ੍ਹਾਂ ਨੇ ਧਿਆਨ ਹੀ ਨਾ ਦਿੱਤਾ। ਕਹਿੰਦੇ, ਚੰਗੀ ਤਰ੍ਹਾਂ ਦੱਸ ਦੇਣਾ ਸੀ, ਕਹਿੰਦਾ ਮੈਂ ਤਾਂ ਚੰਗੀ ਤਰ੍ਹਾਂ ਹੀ ਦੱਸਿਆ ਸੀ।

ਫੇਰ ਉਨ੍ਹਾਂ ਨੇ ਕੀ ਕਰਿਆ?

ਕਹਿੰਦਾ, ਕਰਨਾ ਕੀ ਸੀ, ਜਿਥੇ ਚਮੜਾ ਕੱਟ-ਕੱਟ ਕੇ ਸੁੱਟ ਰਹੇ ਸੀ, ਉਥੇ ਹੀ ਉਨ੍ਹਾਂ ਨੇ ਉਹ ਸੁੱਟ ਦਿੱਤਾ। ਕਹਿੰਦੇ, ਫੇਰ ਤਾਂ ਆਪਾਂ ਨੂੰ ਜਾਣਾ ਚਾਹੀਦਾ ਹੈ। ਕਹਿੰਦਾ, ਹਾਂ ਮਹਾਰਾਜ! ਕਿਤੇ ਸਵੇਰੇ ਸਾਫ ਕਰਨ ਵੇਲੇ ਸੁੱਟ ਹੀ ਨਾ ਦੇਣ। ਕੋਈ ਆਦਮੀ ਆ ਕੇ ਨਾ ਚੁੱਕ ਲਵੇ। ਪਰ ਕਹਿੰਦੇ ਖਾਨ ਸਾਹਿਬ! ਇੱਕ ਗੱਲ ਅਸੀਂ ਤੈਨੂੰ ਦਸਦੇ ਹਾਂ, ਤੂੰ ਤਾਂ ਹੁਣ ਭੇਟਾ ਕਰ ਦਿੱਤਾ ਨਾ, ਉਹ ਚਾਹੇ ਸੁੱਟਣ ਚਾਹੇ ਕੰਮ ਲੈਣ। ਕਹਿੰਦਾ, ਨਹੀਂ ਮਹਾਰਾਜ! ਉਹ ਤਾਂ ਕੀਮਤੀ ਬਹੁਤ ਹੈ। ਉਹ ਤਾਂ ਮੈਂ ਦਿੱਤਾ ਹੀ ਤਾਂ ਹੈ ਕਿ ਕੋਈ ਮਕਾਨ ਬਣਾ ਲੈਣਗੇ। ਕੁਛ ਹੋਰ ਕੋਈ ਖਰਚਾ ਕਰ ਲੈਣਗੇ। ਮੇਰਾ ਵੀ ਧਨ ਸਫਲਾ ਹੋ ਜਾਏਗਾ। ਕਬੀਰ ਸਾਹਿਬ ਕਹਿਣ ਲੱਗੇ, ਤੇਰੇ ਵਲੋਂ ਤਾਂ ਸਫਲਾ ਹੋ ਗਿਆ, ਹੁਣ ਉਹ ਜਾਨਣ ਉਨ੍ਹਾਂ ਦਾ ਕੰਮ। ਮੋਹ ਹੈ ਅੰਦਰ ਦਾਨ ਦੇਣ ਤੋਂ ਬਾਅਦ ਵੀ। ਗੱਲ ਅਸਲੀ ਸਮਝ ਵਿੱਚ ਨਹੀਂ ਆਈ। ਕਬੀਰ ਸਾਹਿਬ ਜੁਗਤ ਨਾਲ ਸਮਝਾਉਣਾ ਚਾਹੁੰਦੇ ਨੇ। ਕਿਉਂਕਿ ਮਹਾਂਪੁਰਸ਼ਾਂ ਕੋਲ ਜੁਗਤ ਹੁੰਦੀ ਹੈ।

ਭਾਈ ਘਨਈਆ ਜੀ ਬੰਨ੍ਹ ਪਹਾੜ ਤੇ ਦੋ ਸੌ ਘੜਾ ਰੋਜ਼

ਭਰ ਕੇ ਪਹਾੜੀ ਦੇ ਉਤੇ ਲੈ ਜਾਂਦੇ ਸੀ। ਉਥੇ ਸਾਰਾ ਦਿਨ ਬੈਠੇ, ਪਠਾਣ ਲੰਘਦੇ ਸੀ, ਕਵੈਲੀ ਲੰਘਦੇ ਸੀ, ਉਨ੍ਹਾਂ ਨੂੰ ਪਾਣੀ ਪਿਲਾਈ ਜਾਣਾ। ਬੜੀ ਉੱਚੀ ਪਹਾੜੀ ਸੀ, ਥੱਲਿਓਂ ਨਦੀ 'ਚੋਂ ਭਰ ਕੇ ਲੈ ਜਾਣਾ। ਇਹ ਜਿਹੜਾ ਸੀ ਮੁਗਲ ਖਾਨ, ਜਿਸਨੂੰ ਭਾਈ ਘਨਈਆਂ ਜੀ ਨੇ ਜੰਗ ਯੁੱਧ ਵਿੱਚ ਅਨੰਦਪੁਰ ਸਾਹਿਬ ਸਾਹਿਬ ਪਾਣੀ ਪਿਲਾਇਆ ਸੀ, ਉਸ ਸਮੇਂ ਜਦ ਗੁਰੂ ਮਹਾਰਾਜ ਨੇ ਭਾਈ ਘਨਈਏ ਨੂੰ ਕਿਹਾ ਕਿ ਭਾਈ ਘਨਈਆ ਤੇਰਾ ਮੇਰਾ ਹੁਣ ਕੋਈ ਫਰਕ ਨਹੀਂ। ਹੁਣ ਤੂੰ ਖੁਲ੍ਹਾ ਵਿਚਰ। ਭਾਈ ਘਨਈਆ ਇੱਥੇ ਆ ਗਏ ਬੰਨੂ ਪਹਾੜ ਵਿੱਚ, ਕਵੈਲੀ ਇਲਾਕੇ 'ਚ। ਉਥੇ ਪਾਣੀ ਪਿਲਾਂਦੇ ਰਹੇ। ਉਨ੍ਹਾਂ ਨੂੰ ਡਰ ਤਾਂ ਹੈ ਨਹੀਂ ਸੀ ਕਿਸੇ ਦਾ, ਕਿਉਂਕਿ ਉਹ ਤਾਂ ਇੱਕੋ ਪ੍ਰਮੇਸ਼ਰ ਦੇਖਦੇ ਸੀ ਸਾਰਿਆਂ 'ਚ। ਇਹ ਖਾਨ ਰੋਪੜ ਵਾਲਾ ਪੁਛਦਾ-ਪੁਛਾਂਦਾ ਉਥੇ ਪਹੁੰਚ ਗਿਆ, ਅੱਗੇ ਕੀ ਦੇਖਦਾ ਹੈ, ਭਾਈ ਘਨਈਆ ਜੀ ਨਦੀ ਦੇ ਕਿਨਾਰੇ ਸਮਾਧੀ ਸਥਿਤ ਬੈਠੇ ਨੇ। ਬੜੀ ਦੇਰ ਬੈਠਾ ਰਿਹਾ, ਜਦੋਂ ਨੇਤਰ ਖੋਲ੍ਹੇ, ਨਮਸ਼ਕਾਰ ਕਰੀ, ਪਰੀਚਾ ਦਿੱਤਾ ਕਿ ਮਹਾਰਾਜ! ਮੈਂ ਓਹੀ ਮੁਗਲ ਖਾਨ ਹਾਂ, ਜਿਹੜਾ ਬੇਹੋਸ਼ ਪਿਆ ਸੀ ਤੇ ਤੁਸੀਂ ਜਲ ਮੇਰੇ ਮੂੰਹ ਵਿੱਚ ਪਾਇਆ ਤੇ ਮੇਰੇ ਅੰਦਰੋਂ ਸਾਰੇ ਵੈਰ ਕੱਢ ਦਿੱਤੇ। ਹੁਣ ਤਾਂ ਮੈਂ ਤੁਹਾਡੀ ਸ਼ਰਨ ਆਇਆ ਹਾਂ, ਕ੍ਰਿਪਾ ਕਰੋ। ਇਹ ਕਹਿ ਕੇ ਇੱਕ ਪਾਰਸ ਭੇਟਾ ਕਰ ਦਿੱਤਾ ਕਿ ਸਾਡੇ ਖਾਨਦਾਨ ਵਿੱਚ ਪਾਰਸ ਹੈ, ਸਾਨੂੰ ਕੰਮ ਕਰਨ ਦੀ ਕਦੇ ਲੋੜ ਨਹੀਂ ਪੈਂਦੀ, ਐਵੇਂ ਦਿਖਾਵੇ ਮਾਤਰ ਅਸੀਂ ਕੰਮ ਕਰਦੇ ਹਾਂ। ਮਹਾਰਾਜ! ਇਹ ਸੋਨੇ ਬਣਾ ਦਿੰਦਾ ਹੈ, ਲੋਹੇ ਦਾ ਟੁਕੜਾ ਚੁੱਕ ਲਿਆ ਉਸੇ ਵਕਤ ਸੋਨਾ ਬਣਾ ਦਿੱਤਾ। ਇਹਦੇ ਨਾਲ ਤੁਸੀਂ ਇੱਥੇ ਬਣਾ ਲਓ। ਹੋਰ ਲਿਆਓ, ਹੋਰ ਪੈਸੇ ਬਣਾ ਦਿੰਦਾ ਹਾਂ। ਇਹ ਮੈਂ ਤੁਹਾਡੀ ਭੇਟਾ ਕਰਦਾ ਹਾਂ। ਭਾਈ ਘਨਈਆ ਕਹਿੰਦੇ, ਖਾਨ ਸਾਹਿਬ! ਸਾਨੂੰ ਤਾਂ ਇਹਦੀ ਲੋੜ ਨਹੀਂ ਹੈ। ਅੱਠ-ਦੱਸ ਵਾਰੀ ਕਿਹਾ ਕਿ ਮਹਾਰਾਜ! ਮੈਂ ਭੇਟਾ ਉੱਤਮ ਲੈ ਕੇ ਆਇਆ ਹਾਂ, ਤੁਹਾਡੇ ਕੰਮ ਆਏਗੀ। ਕਹਿੰਦੇ ਸਾਡੇ ਕਿਸੇ ਕੰਮ ਨਹੀਂ ਹੈ। ਅਸੀਂ ਕੀ ਕਰਨੇ ਨੇ ਪਾਰਸ ਵਗੈਰਾ। ਸਾਡੇ ਕੋਲ ਤਾਂ ਬਹੁਤ ਵੱਡੀ ਚੀਜ਼ ਹੈ, ਖਰਬਾਂ ਗੁਣਾਂ ਜ਼ਿਆਦਾ। ਪਾਰਸ ਉਹਦੇ ਮੂਹਰੇ ਕੀ ਮਤਲਬ ਰੱਖਦਾ ਹੈ। ਗੱਲ ਸਮਝ ਵਿੱਚ ਨਾ ਆਈ ਉਸਦੇ। ਅਖੀਰ ਕਹਿੰਦੇ ਲਿਆ ਫੇਰ, ਸਾਡਾ ਹੋਇਆ ਨਾ ਹੁਣ? ਕਹਿੰਦਾ, ਹਾਂ ਜੀ। ਤੈਨੂੰ ਤਾਂ ਨਹੀਂ ਇਤਰਾਜ਼ ਕਿਸੇ ਗੱਲ ਦਾ? ਜੇ ਮੈਂ ਇਹਨੂੰ ਭੰਨ, ਤੋੜ ਦੇਵਾਂ। ਕਹਿੰਦਾ, ਨਹੀਂ ਮਹਾਰਾਜ! ਭੰਨਣਾ ਤੋੜਨਾ ਕਾਹਨੂੰ ਹੈ, ਇਹ ਤਾਂ ਨਾਯਾਬ ਵਸਤੂ ਹੈ, ਮਿਲਦੀ ਨਹੀਂ। ਤੁਸੀਂ ਆਪਣੇ ਖਰਚ ਚਲਾਓ ਇਹਦੇ ਨਾਲ। ਭਾਈ ਘਨਈਆ ਨੇ ਨੇ ਪਾਰਸ ਨਦੀ ਵਿੱਚ ਵਗਾਹ ਕੇ ਮਾਰਿਆ। ਇਹ ਰੋਣ ਲੱਗ ਗਿਆ, ਕਹਿੰਦੇ ਕੀ ਗੱਲ ਰੋਂਦਾ ਹੈਂ, ਦਾਨ ਦੇ ਕੇ ਫੇਰ ਰੋਂਦਾ ਹੈਂ। ਤੇਰੀ ਮਮਤਾ ਸੀ ਇਹਦੇ ਵਿੱਚ? ਕਹਿੰਦਾ, ਮਹਾਰਾਜ! ਕਿਸੇ ਕੰਮ ਆਉਂਦਾ ਤਾਂ ਖੁਸ਼ੀ ਬਹੁਤ ਹੋਣੀ ਸੀ। ਕਹਿੰਦੇ ਕੰਮ ਤਾਂ ਆਉਂਦਾ, ਤੇਰਾ ਦਾਨ ਨਹੀਂ ਸੀ ਲਗਣਾ, ਕਿਉਂਕਿ ਤੂੰ ਬੰਨ੍ਹਿਆ ਗਿਆ ਦਾਨ ਦੇ ਨਾਲ। ਹਰ ਵਕਤ ਤੂੰ ਕਹਿਣਾ ਸੀ ਕਿ ਇਹ ਮੈਂ ਦਿੱਤਾ ਉਨ੍ਹਾਂ ਨੂੰ। ਮਹਾਤਮਾ ਦੀ ਮੌਜ ਹੁੰਦੀ ਹੈ।

ਇੱਥੇ ਸੰਤ ਪਿਆਰਾ ਸਿੰਘ ਹੁੰਦੇ, ਚਮਕੌਰ ਸਾਹਿਬ। ਉਹ ਸੇਵਾ ਕਰਾ ਰਹੇ ਸੀ, ਇੱਕ ਲੈਫਟੀਨੈਂਟ ਸੀ, ਉਹਨੇ ਆ ਕੇ ਚੁਬਾਰਾ ਬਣਾ ਦਿੱਤਾ, ਠੀਕ ਹੈ ਉਨ੍ਹਾਂ ਨੇ ਸੇਵਾ ਕਰਾ ਲਈ। ਇੱਕ ਦਿਨ ਸੰਗਤ ਖੜ੍ਹੀ ਉਹਦੇ ਪਿੰਡ ਦੀ, ਉਹ ਉਂਗਲੀਆਂ ਕਰ-ਕਰ ਕੇ ਕਹਿੰਦਾ ਹੈ ਕਿ ਆਹ ਚੁਬਾਰਾ ਮੈਂ ਬਣਵਾਇਆ ਹੈ। ਬਾਬਾ ਪਿਆਰਾ ਸਿੰਘ ਗਏ, ਦੱਸ-ਬਾਰ੍ਹਾਂ ਬੰਦੇ ਲੈ ਆਏ, ਇਹ ਮੱਥਾ ਟੇਕਣ ਚਲਿਆ ਗਿਆ, ਫੇਰ ਲੰਗਰ ਵਲ ਨੂੰ ਚਲਿਆ ਗਿਆ, ਜਦ ਮੁੜ ਕੇ ਆਇਆ ਕੀ ਦੇਖਦਾ ਹੈ ਚੁਬਾਰੇ ਦੀ ਛੱਤ, ਕੰਧਾਂ ਵਗੈਰਾ ਸਭ ਢਾਹ ਦਿੱਤੀਆਂ। ਸੰਤ ਕਹਿੰਦੇ ਇਹਦੀਆਂ ਇੱਟਾਂ ਸਾਰੀ ਕੰਧ ਦੇ ਉਤੇ ਚਿਣ ਦਿਓ। ਕਹਿੰਦੇ ਬਾਬਾ ਜੀ! ਮਤਲਬ ਨਹੀਂ ਸਾਡੇ ਸਮਝ ਵਿੱਚ ਆਇਆ? ਕਹਿੰਦੇ, ਮਤਲਬ ਗੁਰਮੁਖ ਪਿਆਰੇ ਨੇ ਦਾਨ ਦਿੱਤਾ ਸੀ -

***ਤੀਰਥ ਬਰਤ ਅਰੁ ਦਾਨ ਕਰਿ***
***ਮਨ ਮੈ ਧਰੈ ਗੁਮਾਨੁ॥***
***ਨਾਨਕ ਨਿਹਫਲ ਜਾਤ ਤਿਹ***
***ਜਿਉ ਕੁੰਚਰ ਇਸਨਾਨੁ ॥ ਅੰਗ - ੧੪੨੮***

ਨਿਹਫਲ ਹੋ ਰਿਹਾ ਸੀ, ਦਾਨ ਤਾਂ ਅਸੀਂ ਉਹਦਾ ਸਫਲ ਕਰਨਾ ਹੈ ਪਰ ਉਹਨੂੰ ਨਹੀਂ ਪਤਾ ਲਗਣਾ ਕਿ ਕਿਹੜੀ ਇੱਟ ਮੇਰੀ ਹੈ। ਕਿਹੜੀ ਦੂਜੀ ਹੈ। ਮੌਜ ਹੈ ਮਹਾਤਮਾ ਦੀ। ਕੋਈ ਕਹਿ ਨਹੀਂ ਸਕਦਾ ਹੁੰਦਾ, ਗੱਲਾਂ ਸਮਝ ਵਿੱਚ ਨਹੀਂ ਆਉਂਦੀਆਂ ਕਿ ਕਿਉਂ ਸੰਤ ਐਉਂ ਕਰਦੇ ਨੇ। ਉਹ ਕਹਿੰਦੇ ਮੁਗਲ ਖਾਨ ਤੂੰ ਤਾਂ ਸਾਨੂੰ ਦੇ ਦਿੱਤਾ ਸੀ। ਕਹਿੰਦਾ, ਮਹਾਰਾਜ! ਜੇ ਤੁਸੀਂ ਨਹੀਂ ਸੀ ਲੈਣਾ, ਤਾਂ ਮੇਰੇ ਕੋਲ ਰਹਿਣ ਦੇਣਾ ਸੀ, ਮੈਨੂੰ ਮੋੜ ਦੇਣਾ ਸੀ। ਕਹਿੰਦੇ, ਚਾਹੀਦਾ ਹੈ? ਕਹਿੰਦਾ ਹਾਂ। ਹੱਥ ਕਰ ਦਿੱਤਾ ਅੱਗੇ ਨੂੰ ਨਦੀ ਦੋ ਹਿੱਸੇ ਵਗਣ ਲਗ ਗਈ, ਵਿਚਾਲੇ ਉੱਚਾ ਥਾਉਂ ਸੀ, ਜਾਹ ਕਹਿੰਦੇ ਪਛਾਣ ਲਿਆ, ਜਿਹੜਾ ਤੇਰਾ ਹੈ ਤੂੰ ਚੁੱਕ ਲਿਆ। ਲੈ ਜਾ ਇੱਥੋਂ ਨਿਸ਼ਾਨੀ ਕੋਈ। ਲੋਹੇ ਦੇ ਟੁਕੜੇ-ਟੁਕੜੇ ਕਰਕੇ, ਛੋਟੇ-ਛੋਟੇ ਲੈ ਗਿਆ। ਜਿਹੜੇ ਪੱਥਰ ਨਾਲ ਲਾਵੇ ਸੋਨਾ ਬਣਾ ਦੇਵੇ। ਇਹਦੀ ਤਾਂ ਨਿੱਕੀ ਜਿਹੀ ਪੱਥਰੀ ਸੀ, ਉਹ ਵੱਡੇ-ਵੱਡੇ ਪੱਥਰ ਸੀ। ਅਕਲ 'ਚ ਆ ਗਈ ਗੱਲ ਕਿ ਹੈਂ ਮੈਂ ਤਾਂ ਇੱਕ ਪਾਰਸ ਦੀ ਗੱਲ ਕਰਦਾ ਹਾਂ ਇਹਦੀ ਤਾਂ ਨਿਗ੍ਹਾ ਐਸੀ ਹੈ ਜਿਧਰ ਨੂੰ ਦੇਖ ਲਵੇ ਪਾਰਸ ਹੀ ਪਾਰਸ ਹੋ ਜਾਂਦਾ ਹੈ। ਇਹ ਤਾਂ ਸਾਰੀਆਂ ਜਿਹੜੀਆਂ ਚੀਜ਼ਾਂ ਨੇ ਸਮਝ ਤੋਂ ਬਾਹਰ ਨੇ। ਮਹਾਰਾਜ ਉਸ ਨੂੰ ਇਸ ਤਰ੍ਹਾਂ ਫੁਰਮਾਨ ਕਰਦੇ ਨੇ -

***ਧਾਰਨਾ - ਦਾਸੀ ਹੋ ਕੇ ਕਾਰ ਕਮਾਵੇ,***
***ਮਾਇਆ ਸਾਧੂਆਂ ਦੀ।***

ਦੁਨੀਆਂ ਸਾਰੀ ਖਾ ਲਈ।

***ਮਾਇਆ ਮਮਤਾ ਮੋਹਣੀ***
***ਜਿਨਿ ਵਿਣੁ ਦੰਤਾ ਜਗੁ ਖਾਇਆ ॥***
***ਮਨਮੁਖ ਖਾਧੇ ਗੁਰਮੁਖਿ ਉਬਰੇ***
***ਜਿਨੀ ਸਚਿ ਨਾਮਿ ਚਿਤੁ ਲਾਇਆ॥***

***ਅੰਗ - ੬੪੩***

ਦੁਨੀਆਂ ਦੌੜੀ ਫਿਰਦੀ ਹੈ ਮਾਇਆ ਦੇ ਪਿੱਛੇ। ਸਾਧੂ ਠੇਡੇ ਮਾਰਦੇ ਨੇ। ਬੇਨਤੀਆਂ ਕਰਦੀ ਹੈ ਹੱਥ ਜੋੜ ਕੇ -

***ਗਿਆਨੀ ਕੀ ਹੋਇ ਵਰਤੀ ਦਾਸਿ ॥***
***ਕਰ ਜੋੜੇ ਸੇਵਾ ਕਰੇ ਅਰਦਾਸਿ ॥***
***ਜੋ ਤੂੰ ਕਹਹਿ ਸੁ ਕਾਰ ਕਮਾਵਾ ॥***
***ਜਨ ਨਾਨਕ ਗੁਰਮੁਖ ਨੇੜਿ ਨ ਆਵਾ ॥***

***ਅੰਗ - ੩੭੦***

ਹੱਥ ਜੋੜ ਕੇ ਸੇਵਾ ਕਰਦੀ ਹੈ, ਬਾਕੀ ਦੁਨੀਆਂ ਨੂੰ ਤਾਂ ਮੈਂ ਖਾ ਲਿਆ ਪਰ ਗੁਰਮੁਖਾ ਦੇ ਮੈਂ ਨੇੜੇ ਨਹੀਂ ਆ ਸਕਦੀ, ਮੇਰਾ ਵੀ ਭਲਾ ਕਰ ਦਿਓ।

ਭਾਈ ਗੜ੍ਹੀਆ ਗੁਰੂ ਛੇਵੇਂ ਪਾਤਸ਼ਾਹ ਮਹਾਰਾਜ ਨੇ ਬੁਲਾਇਆ ਕਿ ਭਾਈ ਗੜ੍ਹੀਆ! ਕਸ਼ਮੀਰ ਤੋਂ ਦਸਵੰਧ ਨਹੀਂ ਆਇਆ, ਤੂੰ ਜਾਹ ਜਾ ਕੇ ਕਈ ਸਾਲ ਦਾ ਦਸਵੰਧ ਹੈ, ਸੰਗਤਾਂ ਭੇਟ ਕਰਨਗੀਆਂ, ਲੈ ਆਈਂ। ਭਾਈ ਗੜ੍ਹੀਆ ਜਾਂਦਾ-ਜਾਂਦਾ ਗੁਜਰਾਤ ਠਹਿਰਿਆ, ਪੀਰ ਦੌਲੇ ਸ਼ਾਹ ਨੂੰ ਪਤਾ ਲੱਗਿਆ ਜੋ ਉਥੇ ਦਾ ਵੱਡਾ ਪੀਰ ਸੀ। ਬੜੀ ਸ਼ਰਧਾ ਪੂਰਵਕ ਉਨ੍ਹਾਂ ਨੂੰ ਆਪਣੇ ਤਕੀਏ (ਟਿਕਾਣੇ) 'ਚ ਲੈ ਗਿਆ। ਤਕੀਆ ਕਹਿੰਦੇ ਨੇ ਜਿੱਥੇ ਪੀਰ ਰਹਿੰਦੇ ਹੁੰਦੇ ਨੇ। 'ਟਿਕਾਣਾ' ਸਿੰਧ 'ਚ ਕਹਿੰਦੇ ਨੇ ਜਿੱਥੇ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੋਵੇ। ਉਥੇ ਲਿਜਾ ਕੇ ਕਹਿਣ ਲੱਗਿਆ ਕਿ ਭਾਈ ਗੜ੍ਹੀਆ! ਬੜੀ ਦੇਰ ਤੋਂ ਮੈਂ ਸੁਖਮਨੀ ਸਾਹਿਬ ਨਹੀਂ ਸੁਣਿਆ, ਮੇਰੀ ਆਸਾ ਹੈ ਕਿ ਤੁਸੀਂ ਹਫਤਾ ਰਹੋ ਤੇ ਸੁਖਮਨੀ ਸਾਹਿਬ ਰੋਜ਼ ਸੁਣਾਓ, ਭਾਈ ਗੜ੍ਹੀਆ ਰਹੇ ਤੇ ਸੁਖਮਨੀ ਸਾਹਿਬ ਸੁਣਾਉਂਦੇ ਰਹੇ। ਬੜਾ ਆਦਰ ਕਰਿਆ, ਸਤਿਕਾਰ ਕਰਿਆ। ਜਦੋਂ ਛੱਡਣ ਜਾਣ ਲੱਗੇ, ਕਸ਼ਮੀਰ ਨੂੰ ਜਾਣ ਲੱਗੇ, ਰਸਤੇ 'ਚ ਗੁਜਰਾਤ ਲੰਘ ਗਏ, ਕੱਚਾ ਰਾਹ ਆ ਗਿਆ ਤਾਂ ਉਥੇ ਉਨ੍ਹਾਂ ਦੇ ਪੈਰ ਵਿੱਚ ਛਿੱਤਰ ਪਾਏ ਹੋਏ ਸੀ ਪੈਰਾਂ 'ਚ, ਉਹ ਛਿੱਤਰ ਕੱਚੀ ਮਿੱਟੀ ਨਾਲ ਭਰ ਜਾਇਆ ਕਰੇ, ਉਤੇ ਨੂੰ ਮਾਰਿਆ ਕਰੇ। ਪਿੱਛੇ ਸਾਰਾ ਕੁੜਤਾ ਭਰ ਗਿਆ। ਕਮੀਜ਼ ਵਲ ਨਿਗ੍ਹਾ ਮਾਰੀ, ਕਮੀਜ਼ ਫਟਿਆ ਹੋਇਆ, ਟਾਕੀਆਂ ਲਈਆਂ ਹੋਈਆਂ। ਮਨ 'ਚ ਖਿਆਲ ਆ ਗਿਆ ਕਿ ਗੁਰੂ ਘਰ ਦੇ ਵਿੱਚ ਬੇਅੰਤ ਸਿੱਖ ਨੇ, ਸਾਰਿਆਂ ਨੂੰ ਕਿਹੜਾ ਕੱਪੜਾ ਦੇਵੇ, ਵਿਚਾਰੇ ਟਾਕੀਆਂ ਲਾ-ਲਾ ਗੁਜ਼ਾਰਾ ਕਰਦੇ ਨੇ ਤੇ ਜੋੜੇ ਜਿਹੜੇ ਨੇ ਇਹ ਵੀ ਨਹੀਂ ਮਿਲਦੇ ਹੋਣੇ। ਇਸ ਕਰਕੇ ਫਿੱਡੇ ਜੋੜੇ ਪਾਈ ਫਿਰਦੇ ਨੇ। ਕਹਿਣ ਲੱਗੇ, ਗੁਰਸਿੱਖਾ! ਮੈਂ ਤੇਰੀ ਕੀ ਸੇਵਾ ਕਰਾਂ, ਤੂੰ ਮੈਨੂੰ ਨਿਹਾਲ ਕਰ ਦਿੱਤਾ, ਸੁਖਮਨੀ ਸਾਹਿਬ ਸੁਣਾ ਕੇ। ਚੰਗਾ ਆਹ ਇੱਕ ਡਲਾ ਪਿਆ ਹੈ, ਇਹ ਚੁੱਕ ਲੈ। ਭਾਈ ਗੜ੍ਹੀਏ ਨੇ ਜਦ ਦੇਖਿਆ, ਉਹ ਮਿੱਟੀ ਦਾ ਵੱਡਾ ਸਾਰਾ ਠੇਲ੍ਹਾ ਸੀ, ਉਹ ਸੋਨੇ ਦਾ ਬਣਿਆ ਪਿਆ ਹੈ। ਖਿਆਲ ਆ ਗਿਆ ਕਿ ਇਹ ਮੈਨੂੰ ਗਰੀਬ ਸਮਝਦਾ ਹੈ। ਇਸ ਕਰਕੇ ਸੋਨਾ ਦੇਣਾ ਚਾਹੁੰਦਾ ਹੈ। ਦੋ ਚਾਰ ਕਿਲੋ ਦਾ ਹੋਣਾ ਹੈ ਡਲਾ। ਕਹਿਣ ਲੱਗੇ, ਪੀਰ ਜੀ! ਕਿਹੜੇ ਡਲੇ ਦੀ ਗੱਲ ਕਰਦੇ ਓਂ ਤੁਸੀਂ, ਜਿਸ ਵਕਤ ਪੀਰ ਨੇ ਗਰਦਨ ਮਰੋੜ ਕੇ ਦੇਖਿਆ, ਹੈਰਾਨ ਰਹਿ ਗਿਆ ਕਿ ਇਹ ਤਾਂ ਸਾਰਾ ਖੇਤ ਹੀ ਸੋਨੇ ਦਾ ਬਣਿਆ ਪਿਆ ਹੈ। ਚਰਨਾਂ 'ਤੇ ਹੱਥ ਲਾ ਦਿੱਤਾ ਕਿ ਗੁਰਸਿੱਖਾਂ ਐਨੀਆਂ ਸ਼ਕਤੀਆਂ ਦੇ ਮਾਲਕ, ਐਨੀਆਂ ਬਰਕਤਾਂ ਵਾਲੇ ਹੁੰਦੇ ਹੋਏ ਫੇਰ ਤੁਸੀਂ ਗਰੀਬੀ ਦੇ ਵਿੱਚ ਗੁਜ਼ਰ ਰਹੇ ਓਂ। ਕਹਿੰਦੇ, ਇਹ ਤਾਂ ਮੌਜ ਹੈ ਸਾਡੀ।

***ਧਾਰਨਾ - ਹਰਿ ਸੋ ਹੀਰਾ ਛਾਡਿ ਕੈ***
***ਕਰਹਿ ਆਨ ਕੀ ਆਸ ॥***
***ਤੇ ਨਰ ਦੋਜਕ ਜਾਹਿਗੇ***
***ਸਤਿ ਭਾਖੈ ਰਵਿਦਾਸ ॥***

ਕਹਿਣ ਲੱਗੇ, ਖਾਨ ਸਾਹਿਬ! ਇਹ ਕੱਚ ਦੇ ਟੁਕੜਿਆਂ ਦੀ ਕੀ ਗੱਲ ਕਰਦਾ ਹੈਂ, ਹੀਰਾ ਤਾਂ ਤੂੰ ਆਪਣੇ ਮੁਰਸ਼ਦ ਤੋਂ ਲੈ। ਇਹਦੇ ਕੋਲ ਨਾਮ ਹੈ, ਨਾਮ ਦੇ ਨਾਲ ਜਿਧਰ ਦੇਖੇਂਗਾ, ਦੌਲਤ ਹੀ ਦੌਲਤ ਹੋ ਜਾਏਗੀ, ਪਿਛੇ ਲੱਗੀ ਫਿਰੇਗੀ। ਕਾਹਨੂੰ ਤੂੰ ਹੀਰਿਆਂ ਦੇ ਚੱਕਰ 'ਚ ਪਿਆ ਹੈਂ। ਇਵੇਂ ਹੀ ਭਾਈ ਘਨਈਏ ਨੇ ਕਿਹਾ, ਖਾਨ ਸਾਹਿਬ! ਜਿਹੜੀ ਚੀਜ਼ ਤੂੰ ਮੰਗਦਾ ਹੈਂ ਉਹ ਪ੍ਰਮੇਸ਼ਰ ਦਾ ਨਾਮ ਹੈ। ਭਾਈ ਘਨਈਏ ਨੇ ਨਾਮ ਦੀ ਦਾਤ ਦਿੱਤੀ ਤੇ ਮੁਗਲ ਖਾਨ ਦੀ ਕਈ ਪੁਸ਼ਤ ਤੱਕ ਪੀੜੀ ਚਲਦੀ ਰਹੀ। ੧੯੨੪ ਵਿੱਚ ਗੰਗਾ ਦੇ ਵਿੱਚ ਇੱਕ ਬਹੁਤ ਵੱਡਾ ਹੜ੍ਹ ਆਇਆ ਸੀ। ਉਹ ਐਨਾ ਉੱਚਾ ਚੜ੍ਹਿਆ ਕਿ ਇਨ੍ਹਾਂ ਦੀਆਂ ਸਾਰੀਆਂ ਛੱਪਰੀਆਂ, ਮਕਾਨ ਰੋੜ੍ਹ ਕੇ ਲੈ ਗਿਆ ਤੇ ਜਿਹੜਾ ਉਸ ਵੇਲੇ ਦਾ ਪੀਰ ਸੀ ਉਹ ਵੀ ਵਿਚ ਹੀ ਰੁੜ੍ਹ ਗਿਆ। ਨਾਮ ਦੀ ਗੱਲ ਹੈ, ਨਾਮ ਵੱਡੀ ਚੀਜ਼ ਹੈ, ਸਾਰਿਆਂ ਤੋਂ। ਸੋ ਮਹਾਰਾਜ ਕਹਿੰਦੇ -

***ਰਵਿਦਾਸੁ ਢੁਵੰਤਾ ਢੋਰ ਨੀਤਿ***
***ਤਿਨਿ ਤਿਆਗੀ ਮਾਇਆ ॥***
***ਪਰਗਟੁ ਹੋਆ ਸਾਧਸੰਗਿ ਹਰਿ ਦਰਸਨੁ ਪਾਇਆ ॥***

***ਅੰਗ - ੪੮੭***

ਜਦੋਂ ਮਹਿਮਾ ਫੈਲੀ ਰਵਿਦਾਸ ਜੀ ਦੀ, ਸਾਰੇ ਭਾਰਤ ਵਰਸ਼ ਵਿੱਚ ਫੈਲ ਗਈ ਕਿਉਂਕਿ ਹਰੀ ਦਾ ਜਿਹੜਾ ਭਗਤ ਹੈ ਉਹ ਪ੍ਰਗਟ ਹੁੰਦਾ ਹੈ, ਛੁਪਦਾ ਨਹੀਂ ਹੈ, ਵਾਹਿਗੁਰੂ ਛੁਪਣ ਹੀ ਨਹੀਂ ਦਿੰਦਾ, ਜ਼ੋਰ ਲਾ ਲਏ ਸੰਤ, ਕਦੇ ਨਹੀਂ ਛੁਪਣ ਦਿੰਦਾ, ਉਹਦਾ ਕੰਮ ਹੀ ਇਹੀ ਹੈ। ਦੋ ਤਰੀਕੇ ਹੁੰਦੇ ਨੇ, ਇਕ ਸਹਿਜ ਸੁਭਾਅ ਪ੍ਰਗਟ ਕਰ ਦਿੰਦਾ ਹੈ, ਇੱਕ ਉਹਨੂੰ ਪਹਿਲਾਂ ਸੰਕਟ ਵਿੱਚ ਪਾ ਦਿੰਦਾ ਹੈ, ਫੇਰ ਉਹਨੂੰ ਆਪੇ ਹੀ ਰੱਖ ਲੈਂਦਾ ਹੈ। ਦੂਜਿਆਂ ਦੀ ਹਾਰ ਹੋ ਜਾਂਦੀ ਹੈ, ਫੇਰ ਉਹ ਪ੍ਰਗਟ ਕਰ ਦਿੰਦਾ ਹੈ।

ਸੋ ਰਵਿਦਾਸ ਜੀ ਦੀ ਜਦ ਮਹਿਮਾ ਫੈਲੀ, ਰਾਜਸਥਾਨ 'ਚ ਚਿਤੌੜ ਦੇ ਰਾਜੇ ਦੇ ਘਰ ਰਾਣੀ ਝਾਲੀ ਸੀ, ਉਹ ਬੜੀ ਲਗਨ ਵਾਲੀ ਸੀ, ਮੀਰਾ ਬਾਈ ਵਾਂਗੂੰ ਉਹਨੂੰ ਬਹੁਤ ਪਿਆਰ ਸੀ। ਉਹ ਗੁਰੂ ਦੀ ਤਲਾਸ਼ ਵਿੱਚ ਚਲਦੀ-ਚਲਦੀ ਕਾਸ਼ੀ ਆ ਗਈ, ਕਿਉਂਕਿ ਉਹਨੂੰ ਨਿਸ਼ਚੇਪੂਰਵਕ ਪਤਾ ਲਗ ਗਿਆ ਸੀ ਕਿ 'ਨਿਗੁਰੇ ਕਾ ਹੈ ਨਾਉਂ ਬੁਰਾ'। ਮੁਰਸ਼ਦ ਤੋਂ ਬਗੈਰ ਭਗਤੀ ਕਿਸੇ ਕੰਮ ਨਹੀਂ ਹੈ। ਮੁਰਸ਼ਦ ਭਾਲਦੀ ਹੈ, ਪੰਡਤਾਂ ਦੇ ਵਿੱਚ ਦੇਖਿਆਂ ਲੇਕਿਨ ਉਹਦੀ

ਤਸੱਲੀ ਨਾ ਹੋਈ, ਅਚਾਨਕ ਰਵਿਦਾਸ ਜੀ ਦੇ ਚਲੀ ਗਈ। ਜਾਤ ਦੇਖ ਕੇ ਮਨ ਵਿੱਚ ਭਰਮ ਪੈ ਗਿਆ। ਲੇਕਿਨ ਜਦ ਬਚਨ ਸੁਣੇ ਤਾਂ ਉਹਨੇ ਕਿਹਾ ਕਿ ਜਾਤ ਦਾ ਕੀ ਹੈ, ਬਚਨ ਦੇਖੋ ਬ੍ਰਹਮਗਿਆਨ ਦੇ, ਕਾਟ ਕਰਦੇ ਜਾਂਦੇ ਨੇ ਅੰਦਰ ਨੂੰ ਸ਼ਾਂਤੀ ਹੁੰਦੀ ਜਾਂਦੀ ਹੈ। ਉਸ ਵੇਲੇ ਬੇਨਤੀ ਕਰਕੇ ਨਾਮ ਦੀ ਦਾਤ ਲੈ ਲਈ ਉਨ੍ਹਾਂ ਤੋਂ, ਤੇ ਉਨ੍ਹਾਂ ਨੂੰ ਪ੍ਰਮੇਸ਼ਰ ਰੂਪ ਸਮਝ ਕੇ ਪੂਜਣਾ ਸ਼ੁਰੂ ਕਰ ਦਿੱਤਾ। ਵਾਪਸ ਆ ਗਈ, ਜਿੰਨੇ ਲਿਆਈ ਸੀ ਓਥੋਂ ਵਸਤਰ ਵਗੈਰਾ, ਮਾਇਆ, ਰਵਿਦਾਸ ਜੀ ਦੇ ਚਰਨਾਂ 'ਚ ਭੇਟਾ ਕਰ ਦਿੱਤਾ। ਬ੍ਰਾਹਮਣਾਂ ਨੂੰ ਬੜੀ ਆਸ ਸੀ ਕਿ ਰਾਣੀ ਆਈ ਹੈ ਚਿਤੌੜਗੜ੍ਹ ਦੀ, ਮਾਲਾ ਮਾਲ ਕਰ ਜਾਏਗੀ। ਲੇਕਿਨ ਹੈਰਾਨ ਹੋ ਗਏ ਕਿ ਉਹ ਤਾਂ ਰਵਿਦਾਸ ਜੀ ਨੂੰ ਸਾਰਾ ਕੁਛ ਭੇਟਾ ਕਰ ਆਈ। ਗੁੱਡਾ ਬੰਨ੍ਹ ਲਿਆ ਉਨ੍ਹਾਂ ਨੇ ਕਿ ਚਮਾਰ ਨੂੰ ਗੁਰੂ ਬਣਾ ਲਿਆ। ਉਨ੍ਹਾਂ ਦਿਨਾਂ ਵਿੱਚ ਜਾਤ ਦਾ ਹੱਦ ਤੋਂ ਜ਼ਿਆਦਾ ਜ਼ੋਰ ਸੀ। ਨਿੰਦਿਆ ਚਲ ਪਈ, ਬਹੁਤ ਨਿੰਦਿਆ ਹੋਈ ਰਾਣੀ ਦੀ। ਉਹਨੇ ਪਰਵਾਹ ਨਾ ਕਰੀ ਕਿਉਂਕਿ ਨਿੰਦਕਾਂ ਦਾ ਕੰਮ ਨਿੰਦਾ ਕਰਨਾ ਹੁੰਦਾ ਹੈ।

***ਧਾਰਨਾ - ਨਿੰਦਿਆ ਕਰਦੇ ਨੇ ਨਿੰਦਕ ਨਕਾਰੇ,***
***ਗੁਰਮੁਖ ਤੇਰਾ ਨਾਮ ਜਪਦੇ।***

ਨਿੰਦਕਾ ਦਾ ਕੰਮ ਹੈ ਨਿੰਦਾ ਕਰਨਾ।

***ਜਿਨ੍ਾ ਅੰਤਰਿ ਗੁਰਮੁਖਿ ਪ੍ਰੀਤਿ ਹੈ***
***ਤਿਨ੍ ਹਰਿ ਰਖਣਹਾਰਾ ਰਾਮ ਰਾਜੇ ॥***
***ਤਿਨ੍ ਕੀ ਨਿੰਦਾ ਕੋਈ ਕਿਆ ਕਰੇ***
***ਜਿਨ੍ ਹਰਿ ਨਾਮੁ ਪਿਆਰਾ ॥***
***ਜਿਨ ਹਰਿ ਸੇਤੀ ਮਨੁ ਮਾਨਿਆ***
***ਸਭ ਦੁਸਟ ਝਖ ਮਾਰਾ ॥***
***ਜਨ ਨਾਨਕ ਨਾਮੁ ਧਿਆਇਆ***
***ਹਰਿ ਰਖਣਹਾਰਾ ॥ ਅੰਗ - ੪੫੧***

ਮੂਰਖ ਨੇ -

***ਨਿੰਦਾ ਭਲੀ ਕਿਸੈ ਕੀ ਨਾਹੀ***
***ਮਨਮੁਖ ਮੁਗਧ ਕਰੰਨਿ ॥***
***ਮੁਹ ਕਾਲੇ ਤਿਨ ਨਿੰਦਕਾ ਨਰਕੇ ਘੋਰਿ ਪਵੰਨਿ ॥***
***ਅੰਗ - ੭੫੫***

ਰਾਣੇ ਨੂੰ ਜਾ ਕੇ ਸ਼ਿਕਾਇਤ ਕਰੀ ਕਿ ਦੇਖੋ ਜੀ, ਬ੍ਰਾਹਮਣ ਐਡੇ-ਐਡੇ, ਰਿਸ਼ੀ-ਮੁਨੀ ਭਾਰਤਵਰਸ਼ ਦੇ ਉਨ੍ਹਾਂ ਨੂੰ ਗੁਰੂ ਨਹੀਂ ਬਣਾਇਆ, ਚਮਾਰ ਨੂੰ ਗੁਰੂ ਬਣਾ ਲਿਆ। ਰਾਣੇ ਨੇ ਆ ਕੇ ਪੁੱਛਿਆ, ਉਹ ਕਹਿੰਦੀ ਜੀ ਇਹ ਤਾਂ ਸਾਰਾ ਫੋਕਾ ਮਹਿਕਮਾ ਹੈ, ਕੁਛ ਨਹੀਂ ਹੈ ਇਨ੍ਹਾਂ ਕੋਲ। ਮਾਨਸ ਜਨਮ ਬਾਰ-ਬਾਰ ਹੱਥ ਨਹੀਂ ਆਉਂਦਾ, ਉਹ ਸਮਰੱਥ ਗੁਰੂ ਨੇ, ਤੁਸੀਂ ਦੇਖ ਲਓ ਆਪ ਜਾ ਕੇ ਤੇ ਇਨ੍ਹਾਂ ਲੋਕਾਂ ਨੂੰ ਭੁੱਖ ਹੈ, ਦੱਛਣਾ ਦੀ, ਪੁੱਛ ਲਓ ਇਨ੍ਹਾਂ ਨੂੰ। ਰਾਣੇ ਨੇ ਪੁੱਛਿਆ ਕਿ ਤੁਸੀਂ ਦੱਛਣਾ ਦਾ ਰੌਲਾ ਪਾਉਂਦੇ ਓਂ। ਕਹਿੰਦੇ, ਹਾਂ ਜੀ, ਸਾਡੀ ਦੱਛਣਾ ਤਾਂ ਗਈ ਜੇ ਉਹਨੂੰ ਗੁਰੂ ਬਣਾ ਲਿਆ। ਕਹਿੰਦੇ, ਨਹੀਂ ਤੁਹਾਡੀ ਦੱਛਣਾ ਅਸੀਂ ਸਾਰੀ ਦੇਵਾਂਗੇ। ਉਸੇ ਵੇਲੇ ਦੱਛਣਾ ਦੇਣੀਆਂ ਸ਼ੁਰੂ ਕਰ ਦਿੱਤੀਆਂ। ਸੈਂਕੜੇ ਹਜ਼ਾਰਾਂ ਆ ਗਏ, ਸਾਰਿਆਂ ਨੂੰ ਰੱਜਾ ਦਿੱਤਾ। ਪੁੱਛਿਆ, ਹੁਣ ਤਾਂ ਨਹੀਂ ਇਤਰਾਜ਼? ਕਹਿੰਦੇ, ਹੁਣ ਸਾਨੂੰ ਕੋਈ ਇਤਰਾਜ਼ ਨਹੀਂ। ਉਸ ਤੋਂ ਬਾਅਦ ਰਾਣੀ ਝਾਲੀ ਨੇ ਕਿਹਾ ਕਿ ਮੈਂ ਗੁਰੂ ਯੱਗ ਕਰਾਂਗੀ, ਗੁਰੂ ਨੂੰ ਬੁਲਾ ਕੇ ਯੱਗ ਕਰਾਂ ਵੱਡਾ। ਰਵਿਦਾਸ ਜੀ ਦੇ ਕੋਲ ਗਈ, ਜਾ ਕੇ ਬੇਨਤੀ ਕਰੀ, ਬੜੀ ਮੁਸ਼ਕਲ ਨਾਲ ਮਨਾਇਆ, ਕਹਿਣ ਲੱਗੇ, ਬੀਬਾ! ਤੁਸੀਂ ਓਂ ਰਾਜਪੂਤ, ਬ੍ਰਾਹਮਣ ਲੋਕ ਤਾਂ ਪਹਿਲਾਂ ਹੀ ਖਹਿੜਾ ਨਹੀਂ ਛੱਡਦੇ। ਤੁਹਾਡੇ ਵੀ ਬਰਖਿਲਾਫ ਹੋ ਜਾਣਗੇ, ਕੀ ਫਾਇਦਾ ਹੈ, ਸਾਡੀ ਖੁਸ਼ੀ ਹੈ ਤੇਰੇ 'ਤੇ। ਕਹਿੰਦੀ ਨਹੀਂ ਮਹਾਰਾਜ। ਅਖੀਰ ਮਜ਼ਬੂਰ ਕਰਕੇ ਲੈ ਜਾਂਦੀ ਹੈ। ਉਥੇ ਜਦ ਗਏ ਤਾਂ ਰਾਣੇ ਨੇ ਨਿਮੰਤਰਣ ਪੱਤਰ ਦੇ ਦਿੱਤੇ। ਸਾਰੇ ਵੱਡੇ-ਵੱਡੇ ਬ੍ਰਾਹਮਣਾਂ ਨੂੰ। ਦੂਰ-ਦਰਾਜ਼ ਸਾਰੇ ਰਾਜਸਥਾਨ, ਸਾਰੇ ਭਾਰਤ-ਵਰਸ਼ ਵਿੱਚ ਵੀ ਦੇ ਦਿੱਤੇ। ਇਕੱਠੇ ਹੋ ਗਏ ਕਿ ਰਾਜਾ ਹੈ ਬੜੀ ਦੱਛਣਾ ਮਿਲੇਗੀ। ਬੜੇ ਦੁਸ਼ਾਲੇ ਮਿਲਣਗੇ, ਵਸਤਰ ਮਿਲਣਗੇ, ਇਕੱਠ ਹੋ ਗਿਆ ਬਹੁਤ ਤੇ ਜਦ ਰਵਿਦਾਸ ਜੀ ਆਏ, ਕਹਿਣ ਲੱਗੇ, ਰਵਿਦਾਸ ਜੀ ਆ ਗਏ, ਇਹ ਤਾਂ ਉਲਟਾ ਹੀ ਕੰਮ ਹੋ ਗਿਆ। ਉਸ ਤੋਂ ਬਾਅਦ ਯੱਗ ਜਿਹੜਾ ਸੀ ਤਿਆਰ ਹੋ ਗਿਆ। ਵਿਧੀਪੂਰਵਕ ਬ੍ਰਾਹਮਣਾਂ ਨੇ ਖਾਣੇ ਬਣਾਏ, ਉਸ ਤੋਂ ਬਾਅਦ ਜਦ ਵਰਤਾਉਣ ਲੱਗੇ ਤਾਂ ਉਨ੍ਹਾਂ ਨੇ ਗੁਰੂ ਪੂਜਾ ਕਰਨ ਵਾਸਤੇ ਸਾਰੀ ਸਭਾ ਦੇ ਵਿੱਚ ਰਵਿਦਾਸ ਜੀ ਨੂੰ ਬੁਲਾ ਲਿਆ, ਉਚੇ ਤਖਤ 'ਤੇ ਬਿਠਾਇਆ, ਉਸੇ ਵੇਲੇ ਉਠ ਕੇ ਤੁਰਨ ਲੱਗ ਗਏ, ਕਹਿਣ ਲੱਗੇ, ਤੁਸੀਂ ਕਿਉਂ ਜਾ ਰਹੇ ਓਂ? ਕਹਿੰਦੇ, ਦੇਖੋ ਮਰਿਆਦਾ ਭੰਗ ਹੋ ਗਈ। ਸਤਿਜੁਗ, ਤ੍ਰੇਤਾ, ਦੁਆਪਰ ਦੇ ਵਿੱਚ ਹਮੇਸ਼ਾ ਕੋਈ ਮਹਾਂ-ਮੁਨੀ ਬ੍ਰਾਹਮਣ ਤਖਤ 'ਤੇ ਬੈਠਦਾ ਸੀ, ਤੁਸੀਂ ਹੁਣ ਇਹਨੂੰ ਬਿਠਾ ਦਿੱਤਾ। ਇਹਦੀ ਜਾਤ ਛੋਟੀ ਹੈ। ਅਸੀਂ ਕਿਸ ਤਰ੍ਹਾਂ ਦੇ ਨਾਲ ਇਸ ਸਭਾ ਵਿੱਚ ਬੈਠ ਸਕਦੇ ਹਾਂ, ਜਿਥੇ ਮਰਿਆਦਾ ਤੋੜ ਦਿੱਤੀ ਜਾਵੇ। ਰਵਿਦਾਸ ਜੀ ਕਹਿਣ ਲੱਗੇ, ਰਾਣਾ ਸਾਹਿਬ! ਐਉਂ ਨਾ ਕਰੋ, ਅਸੀਂ ਆਰਾਮ ਨਾਲ ਆਪਣੇ ਕਮਰੇ ਵਿੱਚ ਬੈਠਦੇ ਹਾਂ, ਇਨ੍ਹਾਂ ਨੇ ਹਟਣਾ ਨਹੀਂ ਹਿੰਡੀ ਲੋਕ ਨੇ, ਜਿੱਦੀ ਨੇ। ਤੁਹਾਡਾ ਯੱਗ ਸਾਰਾ ਪਿਆ ਰਹਿ ਜਾਏਗਾ। ਤੁਸੀਂ ਐਉਂ ਕਰੋ, ਤੁਸੀਂ ਇਨ੍ਹਾਂ ਨੂੰ ਪ੍ਰਸ਼ਾਦਾ ਛਕਾ ਦਿਓ, ਬਾਅਦ ਵਿੱਚ ਅਸੀਂ ਛਕ ਲਵਾਂਗੇ। ਕਹਿੰਦੇ ਮਹਾਰਾਜ! ਗੁਰੂ ਪੂਜਾ ਪਹਿਲਾਂ ਚਾਹੀਦੀ ਹੈ। ਕਹਿੰਦੇ ਸਾਡੇ ਵਲੋਂ ਛੁੱਟੀ ਹੈ, ਹਾਲਾਤ ਹੀ ਜਦ ਇਹੋ ਜਿਹੇ ਭੈੜੇ ਹੋ ਗਏ ਤੇ ਤੁਸੀਂ ਇਸ ਗੱਲ ਦੀ ਚਿੰਤਾ ਨਾ ਕਰੋ। ਅਖੀਰ ਰਾਣੀ ਝਾਲੀ ਨੇ ਤੇ ਉਸੇ ਘਰਵਾਲੇ ਰਾਣਾ ਨੇ ਕਿਹਾ ਕਿ ਚੰਗਾ, ਬ੍ਰਾਹਮਣ ਦੇਵਤਾ! ਗੁਰੂ ਜੀ ਇਸ ਗੱਲ ਨੂੰ ਮੰਨ ਗਏ ਨੇ ਕਿ ਅਸੀਂ ਬਾਅਦ ਵਿੱਚ ਛਕ ਲਵਾਂਗੇ, ਇਨ੍ਹਾਂ ਉੱਚੀ ਜਾਤੀਆਂ ਨੂੰ ਪਹਿਲਾਂ ਛਕਾ ਲਓ। ਪੰਗਤਾਂ ਲਗ ਗਈਆਂ। ਲੰਗਰ ਵਰਤਾਉਣੇ ਸ਼ੁਰੂ ਹੋ ਗਏ, ਹੁਣ ਵਾਹਿਗੁਰੂ -

***ਹਰਿ ਜੁਗੁ ਜੁਗੁ ਭਗਤ ਉਪਾਇਆ***
***ਪੈਜ ਰਖਦਾ ਆਇਆ ਰਾਮ ਰਾਜੇ ॥ਅੰਗ -੪੫੧***

ਉਹ ਕਦੇ ਭਗਤ ਨੂੰ ਛੋਟਾ ਨਹੀਂ ਹੋਣ ਦਿੰਦਾ। ਇਹ ਉਹਦੇ

ਵਿੱਚ ਕੁਦਰਤੀ ਆਪਣੇ ਭਗਤਾਂ ਦਾ ਪਿਆਰ ਹੋਣ ਕਰਕੇ, ਭਗਤਾਂ ਦੀ ਮਹਿਮਾ ਹੀ ਮਹਿਮਾਂ ਕਰਾਉਂਦਾ ਹੈ। ਛੋਟੀ ਗੱਲ ਨਹੀਂ ਹੋਣ ਦਿੰਦਾ। ਉਸ ਵੇਲੇ ਪ੍ਰਮੇਸ਼ਰ ਜੀ ਹਾਜ਼ਰ ਹੋ ਜਾਂਦੇ ਨੇ -

***ਧਾਰਨਾ - ਹਰਿ ਜੀ ਛੱਡ ਕੇ ਸਿੰਘਾਸਨ ਆ ਗਏ,***
***ਬੰਨੇ ਹੋਏ ਸੱਚੇ ਪਿਆਰ ਦੇ।***

***ਅਪੁਨੇ ਸੇਵਕ ਕੀ ਆਪੇ ਰਾਖੈ ਆਪੇ ਨਾਮੁ ਜਪਾਵੈ ॥ ਜਹ ਜਹ ਕਾਜ ਕਿਰਤਿ ਸੇਵਕ ਕੀ***
***ਤਹਾ ਤਹਾ ਉਠਿ ਧਾਵੈ ॥ ਅੰਗ - ੪੦੩***

ਕਹਿਣ ਲੱਗੇ, ਮੇਰੇ ਪਿਆਰੇ ਦਾ, ਮੇਰੇ ਭਗਤ ਦਾ ਐਨਾ ਨਿਰਾਦਰ, ਇਹ ਜਾਤ ਅਭਿਮਾਨੀ ਭੁੱਲ ਗਏ ਪ੍ਰਮੇਸ਼ਰ ਨੂੰ, ਉਹਦੀ ਸ਼ਕਤੀ ਨੂੰ ਭੁੱਲ ਗਏ? ਐਨੇ ਕਰਮਕਾਂਡ ਵਿੱਚ ਮਸਤ ਹੋ ਗਏ। ਕਹਿੰਦੇ, ਕੋਈ ਨਾ, ਪੰਗਤਾਂ ਲਗ ਗਈਆਂ। ਛੱਤੀ ਪ੍ਰਕਾਰ ਦੇ ਭੋਜਨ ਥਾਲਾਂ 'ਚ ਪੈਣੇ ਸ਼ੁਰੂ ਹੋ ਗਏ। ਉਸ ਵੇਲੇ ਰਾਣੇ ਨੇ, ਜੋ ਦੇਖ ਰਿਹਾ ਸੀ, ਗਲ 'ਚ ਪੱਲਾ ਪਾਇਆ ਹੋਇਆ ਹੈ, ਦੋਵੇਂ ਹੱਥ ਬੰਨ੍ਹ ਕੇ ਕਿਹਾ, ਬ੍ਰਾਹਮਣ ਦੇਵਤਾ ਜੀ! ਤੁਸੀਂ ਰਿਸ਼ੀਆਂ-ਮੁਨੀਆਂ ਦੇ ਨੁਮਾਇੰਦੇ ਓਂ, ਸਾਡਾ ਯੱਗ ਸੰਪੂਰਨ ਹੋਵੇ ਤੇ ਤੁਸੀਂ ਹੁਣ ਭੋਜਨ ਛਕੋ। ਜਦ ਬੁਰਕੀ ਤੋੜਨ ਵਾਸਤੇ ਹੱਥ ਅੱਗੇ ਵਧਾਇਆ, ਨਾਲ ਕੀ ਦੇਖਦੇ ਨੇ ਕਿ ਇੱਕ ਹੱਥ ਹੋਰ ਨਾਲ ਵਧ ਗਿਆ। ਉਹਨੇ ਪਹਿਲਾਂ ਬੁਰਕੀ ਤੋੜ ਲਈ, ਇਹ ਅਜੇ ਸੋਚਦੇ ਹੀ ਨੇ। ਦੇਖਣ ਲੱਗ ਗਏ, ਕਹਿਣ ਲੱਗੇ ਇਹ ਤਾਂ ਬੜਾ ਮਾੜਾ ਕੰਮ ਹੋਇਆ। ਇਹ ਤਾਂ ਰਵਿਦਾਸ ਜੀ ਮੇਰੇ ਨਾਲ ਹੀ ਬੈਠ ਗਿਆ -

***ਧਾਰਨਾ - ਹਰਿ ਜੀ ਧਾਰ ਕੇ ਰੂਪ ਰਵਿਦਾਸ ਦਾ,***
***ਪੰਗਤਾਂ ਦੇ ਵਿੱਚ ਬੈਠ ਗਏ।***

ਕਹਿਣ ਲੱਗੇ, ਤੁਸੀਂ ਛਕਦੇ ਕਿਉਂ ਨਹੀਂ? ਪਹਿਲਾ ਬ੍ਰਾਹਮਣ ਬੋਲਿਆ ਕਿ ਰਾਜਨ! ਅਸੀਂ ਕਿਵੇਂ ਛਕੀਏ, ਰਵਿਦਾਸ ਜੀ ਨੂੰ ਤੁਸੀਂ ਮਨ੍ਹਾ ਕੀਤਾ ਸੀ, ਉਹ ਤਾਂ ਮੇਰੇ ਨਾਲ ਬੈਠੇ ਮੇਰੀ ਹੀ ਥਾਲੀ 'ਚੋਂ ਬੁਰਕੀ ਤੋੜਦੇ ਨੇ। ਮੈਂ ਖਾਵਾਂ ਕਿਵੇਂ? ਰਾਣਾ ਕਹਿਣ ਲੱਗੇ, ਮਹਾਂਪੁਰਸ਼ੋ! ਤੁਹਾਨੂੰ ਕੋਈ ਭੁਲੇਖਾ ਲਗ ਗਿਆ। ਔਹ ਦੇਖੋ ਸਾਹਮਣੇ ਰਵਿਦਾਸ ਜੀ ਸਾਰਿਆਂ ਦਾ ਦਰਸ਼ਨ ਕਰ ਰਹੇ ਨੇ। ਖੁਲ੍ਹੇ ਦਰਵਾਜ਼ੇ ਨੇ ਆਹ ਸਾਮ੍ਹਣੇ ਬੈਠੇ ਨੇ। ਸਾਰੇ ਦੇਖਣ ਲੱਗ ਗਏ, ਹੈਰਾਨ ਹੋ ਗਏ, ਕਹਿੰਦੇ ਉਹ ਤਾਂ ਉਹ ਬੈਠੇ ਨੇ ਤੁਸੀਂ ਛਕਦੇ ਕਿਉਂ ਨਹੀਂ ਓਂ। ਕਹਿੰਦੇ, ਜੇ ਭਲਾ ਬੈਠ ਵੀ ਗਏ ਤਾਂ ਇੱਕ ਦੇ ਨਾਲ ਬੈਠ ਗਏ ਤੁਸੀਂ। ਤੁਸੀਂ ਹੁਣ ਮੰਨ ਲਓ ਏਸ ਗੱਲ ਨੂੰ ਕਿ ਉਹ ਤਾਂ ਸਾਮ੍ਹਣੇ ਬੈਠੇ ਨੇ। ਕਹਿੰਦੇ, ਬੈਠੇ ਤਾਂ ਓਹੀ ਨੇ ਸਾਮ੍ਹਣੇ। ਫੇਰ ਤੇਰੇ ਨਾਲ ਕੌਣ ਆ ਬੈਠਿਆ। ਐਨੇ ਨੂੰ ਦੂਜਾ ਬ੍ਰਾਹਮਣ ਕਹਿੰਦਾ ਇਹਦੇ ਨਾਲ ਹੀ ਨਹੀਂ ਮੇਰੇ ਨਾਲ ਵੀ ਬੈਠੇ ਨੇ। ਤੀਜਾ ਕਹਿੰਦਾ, ਮੇਰੇ ਨਾਲ ਵੀ ਨੇ। ਸਾਰੀ ਪੰਗਤ ਲੱਗੀ ਹੋਈ ਸੀ ਬਹੁਤ ਵੱਡੀ, ਕਹਿੰਦੇ ਰਾਣਾ ਜੀ! ਹੁਣ ਕੀ ਕਰੀਏ, ਕੁਝ ਕਹਿਆ ਨਹੀਂ ਜਾ ਸਕਦਾ। ਸਿਆਣੇ-ਸਿਆਣੇ ਬ੍ਰਾਹਮਣ ਉਠੇ, ਕਹਿੰਦੇ ਦੇਖੋ, ਇਹ ਪ੍ਰਮੇਸ਼ਰ ਦਾ ਕੌਤਕ ਵਰਤ ਰਿਹਾ ਹੈ। ਆਪਾਂ ਜਾਤ ਦੇ ਅਭਿਮਾਨੀ ਹੋ ਕੇ ਰਵਿਦਾਸ ਜੀ ਨੂੰ ਔਹ ਬਿਠਾ ਦਿੱਤਾ। ਕਹਿੰਦੇ, ਹਾਂ ਔਹ ਬੈਠੇ ਨੇ। ਪਰ ਭਗਵਾਨ ਨੇ ਰੂਪ ਧਾਰ ਲਏ ਹਜ਼ਾਰਾਂ ਹੀ, ਹਰੇਕ ਦੇ ਨਾਲ ਬੈਠ ਗਏ, ਹੁਣ ਦੱਸੋ ਕੀ ਕਰੀਏ? ਉਸ ਵੇਲੇ ਕਹਿਣ ਲੱਗੇ, ਮਹਾਰਾਜ! ਰਵਿਦਾਸ ਜੀ ਨੂੰ ਲਿਆਓ ਤੇ ਇੱਥੇ ਉੱਚੇ ਪਲੰਘ 'ਤੇ ਬਿਠਾਓ। ਪ੍ਰਸ਼ਾਦਾ ਉਨ੍ਹਾਂ ਨੂੰ ਛਕਾਓ, ਫੇਰ ਅਸੀਂ ਛਕਾਂਗੇ। ਰਵਿਦਾਸ ਜੀ ਨੂੰ ਲਿਆਂਦਾ ਗਿਆ, ਪ੍ਰਸ਼ਾਦਾ ਦਿੱਤਾ ਅਤੇ ਜਿਸ ਵਕਤ ਪ੍ਰਸ਼ਾਦਾ ਰਵਿਦਾਸ ਜੀ ਖਾਣ ਲੱਗੇ ਸਾਰਿਆਂ ਦੀਆਂ ਥਾਲੀਆਂ ਦੇ ਨਾਲੋਂ ਰਵਿਦਾਸ ਜੀ ਗਾਇਬ ਹੋ ਗਏ। ਸੋ ਮਹਾਰਾਜ ਕਹਿੰਦੇ, ਐਸੀਆਂ ਕਰਨੀਆਂ -

***ਰਵਿਦਾਸੁ ਢੁਵੰਤਾ ਢੋਰ ਨੀਤਿ***
***ਤਿਨਿ ਤਿਆਗੀ ਮਾਇਆ ॥***
***ਪਰਗਟੁ ਹੋਆ ਸਾਧਸੰਗਿ ਹਰਿ ਦਰਸਨੁ ਪਾਇਆ ॥***
***ਅੰਗ - ੪੮੭***

ਰਵਿਦਾਸ ਜੀ ਕਹਿੰਦੇ, ਹੇ ਪ੍ਰਭੂ -

***ਐਸੀ ਲਾਲ ਤੁਝ ਬਿਨੁ ਕਉਨੁ ਕਰੈ ॥***
***ਗਰੀਬ ਨਿਵਾਜੁ ਗੁਸਈਆ ਮੇਰਾ***
***ਮਾਥੈ ਛਤ੍ਰੁ ਧਰੈ ॥੧॥ ਰਹਾਉ ॥***
***ਜਾ ਕੀ ਛੋਤਿ ਜਗਤ ਕਉ ਲਾਗੈ***
***ਤਾ ਪਰ ਤੁਹੀਂ ਢਰੈ ॥***
***ਨੀਚਹ ਊਚ ਕਰੈ ਮੇਰਾ ਗੋਬਿੰਦੁ***
***ਕਾਹੂ ਤੇ ਨ ਡਰੈ ॥੧॥***
***ਨਾਮਦੇਵ ਕਬੀਰੁ ਤਿਲੋਚਨੁ ਸਧਨਾ ਸੈਨੁ ਤਰੈ ॥***
***ਕਹਿ ਰਵਿਦਾਸੁ ਸੁਨਹੁ ਰੇ ਸੰਤਹੁ***
***ਹਰਿ ਜੀਉ ਤੇ ਸਭੈ ਸਰੈ ॥ ਅੰਗ - ੧੧੦੬***

ਸੋ ਇਸ ਤਰ੍ਹਾਂ ਦੇ ਨਾਲ ਜਿਨ੍ਹਾਂ ਦੇ ਕੋਲ ਨਾਮ ਦਾ ਧਨ ਹੈ -

***ਮਾਣਕ ਮੋਤੀ ਨਾਮੁ ਪ੍ਰਭ ਉਨ ਲਗੈ ਨਾਹੀ ਸੰਨਿ ॥***
***ਅੰਗ - ੧੩੪***

ਤੇ ਜਿਹੜੇ ਨਾਮ ਜਪਣ ਵਾਲੇ ਪ੍ਰਮੇਸ਼ਰ ਨੇ ਆਪਣੇ ਬਣਾ ਲਏ, ਜਿਨ੍ਹਾਂ ਨੂੰ ਪ੍ਰਵਾਨ ਕਰ ਲਿਆ, ਉਨ੍ਹਾਂ ਦੀ ਧੰਨ-ਧੰਨ ਤਾਂ ਹੋਣੀ ਹੀ ਸਾਧਸੰਗਤ ਜੀ। ਜਿਹੜੇ ਰਾਮ ਦੇ ਬਣ ਗਏ, ਐਸ ਤਰ੍ਹਾਂ ਪੜ੍ਹ ਲਓ ਸਾਰੇ ਪਿਆਰ ਨਾਲ -

***ਧਾਰਨਾ - ਧੰਨ ਧੰਨ ਬਈ ਜਗਤ 'ਤੇ ਹੋਵੇ,***
***ਰਾਮ ਦੇ ਪਿਆਰਿਆਂ ਦੀ।***

ਜਿਹੜੇ ਆਪਣੇ ਬਣਾ ਲਏ -

***ਜੋ ਪ੍ਰਭਿ ਕੀਤੇ ਆਪਣੇ ਸੇਇ ਕਹੀਅਹਿ ਧੰਨਿ ॥***
***ਅੰਗ - ੧੩੪***

ਇੱਥੇ ਵੀ ਧੰਨ-ਧੰਨ, ਦਰਗਾਹ ਵਿੱਚ ਵੀ ਧੰਨ-ਧੰਨ, ਮਹਾਰਾਜ ਕਹਿੰਦੇ ਇਹ ਦਾਤ ਹੈ ਗੁਰੂ ਦੀ। ਕੋਈ ਧੱਕੇ ਨਾਲ, ਜ਼ੋਰ ਨਾਲ ਨਹੀਂ ਲੈ ਸਕਦਾ। ਗੁਰੂ ਜਿਸਨੂੰ ਦਿੰਦਾ ਹੈ, ਉਹਨੂੰ ਪ੍ਰਾਪਤ ਹੁੰਦੀ ਹੈ ਇਹ ਦਾਤ -

***ਆਪਣ ਲੀਆ ਜੇ ਮਿਲੈ ਵਿਛੁੜਿ ਕਿਉ ਰੋਵੰਨਿ ॥***
***ਅੰਗ - ੧੩੪***

ਜੇ ਧੱਕੇ ਨਾਲ ਹੀ ਚੀਜ਼ ਮਿਲ ਜਾਵੇ ਤਾਂ ਦੁਨੀਆਂ ਚੌਰਾਸੀ ਦੇ ਚੱਕਰ ਵਿੱਚ ਕਿਉਂ ਘੁੰਮੇਟਣੀਆਂ ਖਾਵੇ। ਇਹ ਮਿਲਦੀ ਹੈ ਸਾਧੂਆਂ ਦੀ ਸੰਗਤ ਕਰਕੇ।

***ਸਾਧੂ ਸੰਗੁ ਪਰਾਪਤੇ ਨਾਨਕ ਰੰਗ ਮਾਣੰਨਿ ॥***
***ਅੰਗ - ੧੩੪***

ਉਹ ਪਿਆਰ ਦਾ ਰੰਗ ਮਾਣਦੇ ਨੇ ਜਿਨ੍ਹਾਂ ਨੇ ਸੰਗਤ ਸਾਧੂਆਂ ਦੀ ਤੱਤ ਬੇਤੇ ਮਹਾਂਪੁਰਸ਼ਾਂ ਦੀ ਕੀਤੀ। ਉਹ ਪ੍ਰਵਾਨ ਰੂਹਾਂ ਬਣ ਗਈਆਂ, ਫੇਰ ਉਨ੍ਹਾਂ ਨੂੰ ਆਹ ਜਿਹੜਾ ਜੇਠਿ ਹੈ ਇਹਦੀ ਜਿਹੜੀ ਗਰਮੀ ਹੈ, ਆਹ ਸੰਸਾਰ ਜੀਵਨ ਹੈ ਇਹਦੇ ਵਿੱਚ ਜੋ ਤ੍ਰਿਸ਼ਨਾ ਦੀ ਗਰਮੀ ਹੈ ਉਹ ਨਹੀਂ ਵਾਪਰਦੀ।

***ਹਰਿ ਜੇਠੁ ਰੰਗੀਲਾ ਤਿਸੁ ਧਣੀ***
***ਜਿਸ ਕੈ ਭਾਗੁ ਮਥੰਨਿ ॥ ਅੰਗ - ੧੩੪***

ਇਹ ਰੰਗ ਵਾਲਾ ਲਗਦਾ ਹੈ ਪਿਆਰ ਵਾਲਾ ਲਗਦਾ ਹੈ, ਜਿਹਦੇ ਮੱਥੇ ਵਿੱਚ ਭਾਗ ਲਿਖੇ ਹੋਏ ਨੇ। ਜਿਹਦੀ ਸੁਰਤ ਹਰ ਵਕਤ ਨਾਮ ਨੂੰ ਜਪਦੀ ਹੈ, ਜਿਹੜਾ ਨਾਮ ਨਾਲ ਜੁੜਿਆ ਹੋਇਆ ਹੈ, ਗੁਰੂ ਨਾਲ ਜੁੜਿਆ ਹੈ, ਬਾਣੀ ਨਾਲ ਜੁੜਿਆ ਹੋਇਆ ਹੈ, ਉਹ ਇੱਥੇ ਵੀ ਸੁਹੇਲਾ ਤੇ ਜਦੋਂ ਸੰਸਾਰ ਤੋਂ ਆਪਣਾ ਸਫਰ ਪੂਰਾ ਕਰਕੇ ਜਾਏਗਾ, ਓਥੇ ਵੀ ਉਹਦੀ ਜੈ-ਜੈਕਾਰ ਹੋਏਗੀ।

***ਰੇ ਰੇ ਦਰਗਹ ਕਹੈ ਨ ਕੋਊ ॥***
***ਆਉ ਬੈਠੁ ਆਦਰੁ ਸੁਭ ਦੇਊ ॥ਅੰਗ - ੨੫੨***

ਸੋ ਇਹ ਜੋ ਮਹੀਨੇ ਦਾ ਮਹਾਤਮ ਮਹਾਰਾਜ ਜੀ ਨੇ ਦੱਸਿਆ ਹੈ ਇਹਨੂੰ ਸਮਝਣ ਦਾ ਯਤਨ ਕਰੋ। ਨਾਮ ਜਪਣ ਵਾਲੇ -

***ਹਰਿ ਜੇਠਿ ਜੁੜੰਦਾ ਲੋੜੀਐ***
***ਜਿਸੁ ਅਗੈ ਸਭਿ ਨਿਵੰਨਿ॥ ਅੰਗ - ੧੩੪***

ਜਿਹਦੇ ਅੱਗੇ ਸਾਰੇ ਨਿੰਵਦੇ ਨੇ ਪਿਆਰਿਓ ਇਹਦੇ ਨਾਲ ਜੁੜ ਜਾਓ। ਇਹਦੀ ਨਾਲ ਜੁੜ ਕੇ ਕਿੰਨੀ ਮਹਿਮਾ ਵਧਦੀ ਹੈ, ਕਿੱਥੇ-ਕਿੱਥੇ ਪ੍ਰਮੇਸ਼ਰ ਨਾਲ ਸਬੰਧ ਜੁੜ ਜਾਂਦਾ ਹੈ। ਕਿਵੇਂ ਵਾਹਿਗੁਰੂ ਫੇਰ ਪਿਆਰ ਕਰਦਾ ਹੈ ਉਹ ਸਾਰੀ ਮਹਿਮਾ ਜੋ ਸਾਧੂਆਂ ਦੀ ਹੈ ਉਸਦੀ ਵਿਚਾਰ ਕਰੀ ਹੈ, ਹਿਰਦੇ 'ਚ ਵਸਾਉਣ ਦਾ ਯਤਨ ਕਰੋ। ਭਜਨ ਕਰੋ, ਬੰਦਗੀ ਕਰੋ, ਨਹੀ ਤਾਂ ਸਮਾਂ ਬਾਰ-ਬਾਰ ਹੱਥ 'ਚ ਨਹੀਂ ਆਉਣਾ, ਲੰਘ ਜਾਂਦਾ ਹੈ -

***ਇਹ ਠਹਿਰਨ ਜਾਂਚ ਨਾ ਜਾਣਦਾ।***
***ਲੰਘ ਗਿਆ ਨਾ ਮੁੜ ਕੇ ਆਂਵਦਾ।***

ਵੱਡੇ-ਵੱਡੇ ਚਲੇ ਗਏ ਸੰਸਾਰ ਤੋਂ। ਗੱਲਾਂ ਆਉਂਦੀਆਂ ਨੇ ਉਨ੍ਹਾਂ ਦੀਆਂ, ਲੇਕਿਨ ਹੈਰਾਨ ਹੋਈਦਾ ਹੈ ਮੁੜ ਕੇ ਨਹੀਂ ਕੋਈ ਆਉਂਦਾ। ਉਹ ਵੀ ਚਲਿਆ ਗਿਆ, ਓਹ ਵੀ ਚਲਿਆ ਗਿਆ, ਜੇ ਉਹ ਚਲਿਆ ਗਿਆ ਫੇਰ ਆਪਣੀ ਵੀ ਵਾਰੀ ਸਮਝ ਲੈ, ਕਿਉਂਕਿ ਇੱਥੇ ਸਦਾ ਰਹਿਣ ਵਾਲੀ ਕੋਈ ਚੀਜ਼ ਨਹੀਂ ਹੈ। ਐਉਂ ਪੜ੍ਹ ਲਓ -

***ਧਾਰਨਾ - ਧਨ ਜੋਬਨ ਫੁੱਲਾਂ ਦੀਆ ਬਾੜੀਆਂ,***
***ਖਿੜੀਆਂ ਨਾ ਸਦਾ ਰਹਿਣੀਆਂ।***

***ਧਨੁ ਜੋਬਨੁ ਅਰੁ ਫੁਲੜਾ ਨਾਠੀਅੜੇ ਦਿਨ ਚਾਰਿ ॥ ਪਬਣਿ ਕੇਰੇ ਪਤ ਜਿਉ ਢਲਿ ਢੁਲਿ ਜੁੰਮਣਹਾਰ॥ ੧ ॥ ਰੰਗੁ ਮਾਣਿ ਲੈ ਪਿਆਰਿਆ ਜਾ ਜੋਬਨੁ ਨਉ ਹੁਲਾ ॥ ਦਿਨ ਥੋੜੜੇ ਥਕੇ ਭਇਆ ਪੁਰਾਣਾ ਚੋਲਾ ॥ ਅੰਗ - ੨੩***

ਇਹ ਤਾਂ ਜਾਣਾ ਹੀ ਜਾਣਾ ਹੈ ਇਸ ਸੰਸਾਰ ਤੋਂ, ਰਹਿਣ ਵਾਲਾ ਥਾਉਂ ਨਹੀਂ ਹੈ।

***ਨਹ ਬਾਰਿਕ ਨਹ ਜੋਬਨੈ ਨਹ ਬਿਰਧੀ ਕਛੁ ਬੰਧੁ ॥ ਓਹ ਬੇਰਾ ਨਹ ਬੂਝੀਐ ਜਉ ਆਇ ਪਰੈ ਜਮ ਫੰਧੁ॥ ਅੰਗ - ੨੫੪***

ਮਹਾਰਾਜ ਕਹਿੰਦੇ ਓਸ ਸਮੇਂ ਤੋਂ ਪਹਿਲਾਂ-ਪਹਿਲਾਂ ਸੁਚੇਤ ਹੋ ਜਾ, ਬਣਾ ਲੈ ਜੇ ਕੁਛ ਤੇਰੇ ਤੋਂ ਬਣਦਾ ਹੈ। ਪਹਿਲੇ ਚਲੇ ਗਏ, ਤੂੰ ਵੀ ਏਸੇ ਤਰ੍ਹਾਂ ਚਲਿਆ ਜਾਣਾ ਹੈ। ਨਾਮ ਨਿਸ਼ਾਨ ਮਿਟ ਗਏ, ਵੱਡੇ-ਵੱਡੇ ਜਿਥੇ ਸ਼ਹਿਰ ਹੁੰਦੇ, ਉਜਾੜ ਬਣਾ ਦਿੱਤੇ। ਆਹ ਰੋਪੜ ਨੂੰ ਹੀ ਦੇਖ ਲਓ, ਏਧਰਲੇ ਪਾਸੇ ਥੇਹ ਹੈ, ਇੱਥੇ ਰਾਜੇ ਦਾ ਕਿਲ੍ਹਾ ਹੁੰਦਾ ਸੀ। ਅੱਜ ਕੋਈ ਨਾਉਂ ਵੀ ਨਹੀਂ ਜਾਣਦਾ ਕਿ ਕਿਹੜਾ ਰਾਜਾ ਸੀ। ਕੋਈ ਨਹੀਂ ਜਾਣਦਾ। ਸੋ ਸੰਸਾਰ ਦੇ ਉਤੇ ਤਾਂ ਥੋੜ੍ਹੀ ਦੇਰ ਵਾਸਤੇ ਆਏ ਹਾਂ। ਜੋ ਮਹਾਰਾਜ ਦਾ ਉਪਦੇਸ਼ ਹੈ ਉਹਦੇ ਮੁਤਾਬਿਕ ਆਪਣਾ ਜੀਵਨ ਬਤੀਤ ਕਰੋ, ਨਾਮ ਜਪੋ, ਸ਼ੁਭ ਕਰਮ ਕਰੋ। ਕੁਛ ਭਲਾ ਹੋ ਜਾਏਗਾ, ਇੱਥੇ ਲਾਹਾ ਖੱਟੋ। ਅੱਗੇ ਜਾ ਕੇ ਸੁਖਾਲਾ ਹੋ ਜਾਏਗਾ। ਐਉਂ ਪੜ੍ਹ ਲਓ -

***ਧਾਰਨਾ- ਈਹਾ ਖਾਟ ਚਲੋ ਹਰਿ ਲਾਹਾ***
***ਆਗੈ ਬਸਨ ਸੁਹੇਲਾ ਜੀ।***

***ਕਰਉ ਬੇਨੰਤੀ ਸੁਣਹੁ ਮੇਰੇ ਮੀਤਾ***
***ਸੰਤ ਟਹਲ ਕੀ ਬੇਲਾ ॥***
***ਈਹਾ ਖਾਟਿ ਚਲਹੁ ਹਰਿ ਲਾਹਾ***
***ਆਗੈ ਬਸਨੁ ਸੁਹੇਲਾ ॥ ਅੰਗ - ੧੩***

ਇੱਥੇ ਹੀ ਸਮਾਪਤੀ ਹੈ, ਸਮਾਂ ਇਜਾਜ਼ਤ ਨਹੀਂ ਦਿੰਦਾ।

ਅਨੰਦ ਸਾਹਿਬ

ਗੁਰ ਸਤਤੋਰ

ਅਰਦਾਸ

ਹੁਕਮਨਾਮਾ



# ਸ੍ਰੀ ਗੁਰੂ ਨਾਨਕ ਦੇਵ ਜੀ ਮਾਤਾ ਪਿਤਾ ਨੂੰ ਉਪਦੇਸ਼

*ਸੰਤ ਵਰਿਆਮ ਸਿੰਘ ਜੀ*
*ਬਾਨੀ. ਵਿ. ਗੁ. ਰੂਹਾਨੀ. ਮਿਸ਼ਨ।*

*ਸਤਿਨਾਮ ਸ੍ਰੀ ਵਾਹਿਗੁਰੂ*
*ਧੰਨ ਸ੍ਰੀ ਗੁਰੂ ਨਾਨਕ ਦੇਵ ਜੀਓ ਮਹਾਰਾਜ*
*ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ॥ ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ ॥ ਅੰਗ - ੨੫੬*

*ਫਿਰਤ ਫਿਰਤ ਪ੍ਰਭ ਆਇਆ*
*ਪਰਿਆ ਤਉ ਸਰਨਾਇ ॥*
*ਨਾਨਕ ਕੀ ਪ੍ਰਭ ਬੇਨਤੀ ਅਪਨੀ ਭਗਤੀ ਲਾਇ ॥*
*ਅੰਗ - ੨੮੯*

*ਮੈ ਨਾਹੀ ਕਛੁ ਹਉ ਨਹੀ*
*ਕਿਛੁ ਆਹਿ ਨ ਮੋਰਾ ॥*
*ਅਉਸਰ ਲਜਾ ਰਾਖਿ ਲੇਹੁ ਸਧਨਾ ਜਨੁ ਤੋਰਾ ॥*
*ਅੰਗ - ੮੫੮*

*ਧਾਰਨਾ - ਕਵਨ ਅਨਾਥ ਵਿਚਾਰਾ,*
*ਪ੍ਰਭ ਮੋਹਿ ਕਵਨ ਅਨਾਥ ਬਿਚਾਰਾ।*

*ਪ੍ਰਭ ਜੀ ਮੋਹਿ ਕਵਨੁ ਅਨਾਥੁ ਬਿਚਾਰਾ ॥*
*ਕਵਨ ਮੂਲ ਤੇ ਮਾਨੁਖੁ ਕਰਿਆ*
*ਇਹੁ ਪਰਤਾਪੁ ਤੁਹਾਰਾ ॥ ੧ ॥ ਰਹਾਉ ॥*
*ਜੀਅ ਪ੍ਰਾਣ ਸਰਬ ਕੇ ਦਾਤੇ*
*ਗੁਣ ਕਹੇ ਨ ਜਾਹਿ ਅਪਾਰਾ ॥*
*ਸਭ ਕੇ ਪ੍ਰੀਤਮ ਸ੍ਰਬ ਪ੍ਰਤਿਪਾਲਕ*
*ਸਰਬ ਘਟਾਂ ਆਧਾਰਾ ॥*
*ਕੋਇ ਨ ਜਾਣੈ ਤੁਮਰੀ ਗਤਿ ਮਿਤਿ*
*ਆਪਹਿ ਏਕ ਪਸਾਰਾ ॥*
*ਸਾਧ ਨਾਵ ਬੈਠਾਵਹੁ ਨਾਨਕ*
*ਭਵ ਸਾਗਰੁ ਪਾਰਿ ਉਤਾਰਾ ॥ ੨ ॥*
*ਅੰਗ - ੧੨੨੦*

*ਧਾਰਨਾ - ਕਰ ਦਿਓ ਭਵਸਾਗਰ ਤੋਂ ਪਾਰ,*
*ਸੰਗਤ ਦੇ ਕੇ ਸੰਤਾਂ ਦੀ।*

ਸਾਧਸੰਗਤ ਜੀ! ਗੱਜ ਕੇ ਬੋਲਣਾ ਸਤਿਨਾਮ ਸ੍ਰੀ ਵਾਹਿਗੁਰੂ। ਮਹਾਰਾਜ ਦਾ ਫੁਰਮਾਨ ਹੈ ਕਿ ਸਾਧੂਆਂ ਦੀ ਕਿਸ਼ਤੀ ਵਿੱਚ ਬਿਠਾ ਕੇ -

*ਸਾਧ ਨਾਵ ਬੈਠਾਵਹੁ ਨਾਨਕ*
*ਭਵ ਸਾਗਰੁ ਪਾਰਿ ਉਤਾਰਾ ॥ ਅੰਗ - ੧੨੨੦*

ਮੈਨੂੰ ਓਸ ਕਿਸ਼ਤੀ ਦੇ ਵਿੱਚ ਬਿਠਾ ਦਿਓ, ਕਿਉਂਕਿ ਬਾਕੀ ਜਿਹੜੀਆਂ ਕਿਸ਼ਤੀਆਂ ਨੇ ਪੰਡਤਾਂ ਦੀਆਂ, ਗਿਆਨੀਆਂ ਦੀਆਂ, ਧਿਆਨੀਆਂ ਦੀਆਂ, ਕਥਾਕਾਰਾਂ ਦੀਆਂ, ਕਿਸੇ ਹੋਰ ਦੀਆਂ ਕਿਸ਼ਤੀਆਂ ਭਵਸਾਗਰ ਤੋਂ ਪਾਰ ਨਹੀਂ ਲੰਘ ਸਕਦੀਆਂ। ਡੁੱਬ ਜਾਇਆ ਕਰਦੀਆਂ ਹਨ, ਕ੍ਰਿਪਾ ਕਰਕੇ ਮੈਨੂੰ ਉਹ ਕਿਸ਼ਤੀ ਦੇ ਦਿਓ ਜਿਹਦੇ ਵਿੱਚ ਬੈਠ ਕੇ ਮੈਂ ਭਵਸਾਗਰ ਤੋਂ ਪਾਰ ਹੋ ਜਾਵਾਂ, ਕਿਉਂਕਿ ਭਵਸਾਗਰ ਜਿਹੜਾ ਹੈ -

*ਪਾਵਕ ਸਾਗਰ ਅਥਾਹ ਲਹਰਿ ਮਹਿ*
*ਤਾਰਹੁ ਤਾਰਨਹਾਰੇ ॥ ਅੰਗ - ੬੧੩*

ਅਥਾਹ ਲਹਿਰ ਹੈ ਇਹ ਜਿਹਦਾ ਕੋਈ ਥਾਹ ਹੀ ਨਹੀਂ ਪੈਂਦਾ। ਅਰਦਾਸ ਕਰਦੇ ਨੇ ਕਿ ਹੇ ਪ੍ਰਭੂ! ਮੈਨੂੰ ਇਹਦੇ ਵਿਚੋਂ ਤਾਰ ਲੈ, ਮੇਰੇ ਤੋਂ ਨਹੀਂ ਇਹ ਤਰਿਆ ਜਾਣਾ, ਬੜਾ ਮੁਸ਼ਕਲ ਭਵਸਾਗਰ ਹੈ, ਕਿਉਂਕਿ ਜੋ ਕੁਛ ਮੈਨੂੰ ਦਿਸਦਾ ਹੈ, ਉਹ ਹੈ ਨਹੀਂ। ਜੋ ਕੁਛ ਮੈਨੂੰ ਦਿਸਦਾ ਨਹੀਂ, ਉਹ ਹੈਗਾ। ਅਜੀਬ ਗੱਲ ਹੈ, ਕਹਾਣੀ ਐਸੀ ਹੈ ਜਿਹੜੀ ਕਥੀ ਨਹੀਂ ਜਾ ਸਕਦੀ ਤੇ ਇਹਦੇ 'ਚੋਂ ਤਰਿਆ ਕਿਵੇਂ ਜਾਵੇ। ਸੋ ਕੇਵਲ ਇੱਕੋ ਹੀ ਰਸਤਾ ਦੱਸਿਆ ਹੈ ਕਿ ਸਾਧੂਆਂ ਦੀ ਸੰਗਤ ਮਿਲ ਜਾਵੇ, ਬੰਦਗੀ ਕਰਨ ਵਾਲੇ ਮਹਾਂਪੁਰਸ਼ਾਂ ਦੀ ਸੰਗਤ ਮਿਲ ਜਾਵੇ, ਓਸ ਅਵਸਥਾ ਵਾਲਿਆਂ ਦੀ ਸੰਗਤ ਮਿਲ ਜਾਵੇ -

*ਜਿਨ੍ਾ ਨ ਵਿਸਰੈ ਨਾਮੁ ਸੇ ਕਿਨੇਹਿਆ ॥*
*ਭੇਦੁ ਨ ਜਾਣਹੁ ਮੂਲਿ ਸਾਂਈ ਜੇਹਿਆ ॥*
*ਅੰਗ - ੩੯੭*

ਜਿਨ੍ਹਾਂ ਦੇ ਵਿੱਚ ਤੇ ਪ੍ਰਮੇਸ਼ਰ ਦੇ ਵਿੱਚ ਕੋਈ ਫਰਕ ਨਾ ਨਜ਼ਰ ਆਉਂਦਾ ਹੋਵੇ। ਪੂਰਨ ਮਹਾਂਪੁਰਸ਼ ਹੋਣ।

*ਬ੍ਰਹਮ ਗਿਆਨੀ ਕਉ ਖੋਜਹਿ ਮਹੇਸੁਰ ॥*
*ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ ॥*
*ਅੰਗ - ੨੭੩*

ਜਿਨ੍ਹਾਂ ਦੇ ਵਿੱਚ ਕੋਈ ਭੇਤ ਨਹੀਂ ਹੁੰਦਾ, ਉਨ੍ਹਾਂ ਦੀ ਮੈਨੂੰ ਸੰਗਤ ਦੇ ਦੇ। ਕਿਉਂਕਿ ਉਨ੍ਹਾਂ ਦੀ ਬੋਲੀ ਮੈਂ ਸਮਝ ਲਵਾਂਗਾ, ਉਹ ਮੈਨੂੰ ਜਾਣ ਜਾਣਗੇ ਕਿ ਕਿਥੇ ਕੁ ਮੈਂ ਹੈਗਾ, ਮੈਨੂੰ ਕਿਹੜੀ-ਕਿਹੜੀ ਪੜ੍ਹਾਈ ਦੀ ਲੋੜ ਹੈ, ਕਿਹੜੀ-ਕਿਹੜੀ ਕਿਤਾਬ ਪੜ੍ਹਨੀ ਚਾਹੀਦੀ ਹੈ, ਕਿਹੜੇ ਵਿਸ਼ੇ ਦੇ ਵਿੱਚ ਮੈਂ ਕਮਜ਼ੋਰ ਹਾਂ, ਮੈਨੂੰ ਲੰਘਾ ਦੇਣਗੇ। ਸੋ ਸੰਗਤ ਬਹੁਤ ਜ਼ਰੂਰੀ ਹੈ।

ਸੋ ਆਪ ਸਾਰੇ ਘਰਾਂ ਤੋਂ ਗੁਰੂ ਮਹਾਰਾਜ ਦੀ ਪ੍ਰੇਰਨਾ ਦੇ ਸਦਕਾ ਆ ਕੇ ਬੈਠੇ ਓਂ। ਪਿਛਲੀ ਵਾਰੀ ਇੱਕ ਬੇਨਤੀ ਕੀਤੀ ਗਈ ਸੀ, ਵਿਚਾਰ ਕੀਤੀ ਗਈ ਸੀ ਕਿ ਗੁਰੂ ਨਾਨਕ ਪਾਤਸ਼ਾਹ ਦੂਸਰੀ ਉਦਾਸੀ ਤੋਂ ਬਾਅਦ, ਬਾਰ੍ਹਾਂ ਸਾਲ ਤੋਂ ਬਾਅਦ ਆਪ ਘਰ ਆਏ, ਬੜਾ ਵੈਰਾਗ ਸੀ ਸਾਰਿਆਂ ਦੇ ਹਿਰਦਿਆਂ ਦੇ ਅੰਦਰ। ਮਾਤਾ ਜੀ ਬਹੁਤ ਵੈਰਾਗ ਦੇ ਅੰਦਰ ਭਿੱਜ ਗਏ ਸੀ। ਪਿਤਾ ਪਹਿਲਾਂ ਕੌੜੀਆਂ ਗੱਲਾਂ ਕਿਹਾ ਕਰਦਾ ਸੀ ਪਰ ਐਤਕੀਂ ਕੁਛ ਨਹੀਂ, ਕੋਈ ਐਸੀ ਗੱਲ ਨਹੀਂ ਕਹੀ। ਐਨਾ ਹੀ ਕਿਹਾ ਕਿ ਤੁਸੀਂ ਚੰਗਾ ਖਾ ਲਓ, ਚੰਗਾ ਪਹਿਨ ਲਓ, ਚੰਗੀ ਸਵਾਰੀ 'ਤੇ ਚੜ੍ਹ

ਜਾਓ, ਚੰਗਿਆਂ ਘਰਾਂ 'ਚ ਰਹੋ। ਦਰ-ਬ-ਦਰ ਫਿਰਦੇ ਪਏ ਓਂ ਤੁਸੀ, ਖਾਣ ਨੂੰ ਮਿਲਦਾ ਹੈ, ਕਦੇ ਕੁਛ ਨਹੀਂ ਮਿਲਦਾ। ਉਹ ਗੁਰੂ ਨਾਨਕ ਪਾਤਸ਼ਾਹ ਨੇ ਸਾਰੇ ਉੱਤਰ ਦੇਣ ਤੋਂ ਬਾਅਦ, ਬੇਨਤੀ ਕਰਕੇ ਆਪ ਨੂੰ ਘਰ ਲੈ ਆਏ। ਉਸ ਵੇਲੇ ਪਿਤਾ ਜੀ ਆਪ ਦੇ ਹਿਸਾਬ ਦੇ ਨਾਲ ਜਿਵੇਂ ਦੁਨੀਆਂਦਾਰਾਂ ਨੂੰ ਗੱਲਬਾਤ ਕਰਨੀ ਆਉਂਦੀ ਹੈ ਜਾਂ ਕਰਦੇ ਨੇ। ਉਸ ਦੇ ਹਿਸਾਬ ਨਾਲ ਕਹਿਣ ਲੱਗੇ ਹੇ ਬੇਟਾ ਨਾਨਕ! ਦੁਨੀਆਂ ਵਲ ਤੂੰ ਦੇਖ, ਲੋਕ ਪੁੱਤਰਾਂ ਦੇ ਵਾਸਤੇ ਵੱਡੇ-ਵੱਡੇ ਜਫਰ ਜਾਲਦੇ ਨੇ, ਜਿਹਦੇ ਪੁਤਰ ਨਹੀਂ ਹੁੰਦਾ, ਉਹ ਥਾਂ-ਥਾਂ 'ਤੇ ਜਾ ਕੇ ਸੁਖਣਾ ਸੁਖਦੇ ਨੇ, ਵੱਡੇ-ਵੱਡੇ ਤਪ ਕਰਦੇ ਨੇ, ਦਾਨ ਕਰਦੇ ਨੇ, ਕਾਹਦੇ ਵਾਸਤੇ ਕਰਦੇ ਨੇ ਕਿ ਪੁੱਤਰ ਦਾ ਧਰਮ ਹੋਇਆ ਕਰਦਾ ਹੈ ਕਿ ਮਾਂ ਬਾਪ ਨੂੰ ਸੰਭਾਲਣਾ, ਬੁਢਾਪੇ ਦੇ ਅੰਦਰ। ਭਾਰਤ ਵਰਸ਼ ਦੀ ਜਿਹੜੀ ਸੰਸਕ੍ਰਿਤੀ ਹੈ, ਸਮਾਜ ਹੈ, ਉਹਦੇ 'ਚ ਇਹ ਹੈ ਕਿ ਪਹਿਲਾਂ ਜਦ ਤੱਕ ਪੁੱਤਰ ਦੀ ਸ਼ਾਦੀ ਨਹੀਂ ਹੁੰਦੀ ਤੇ ਕਿਸੇ ਕਾਰੋਬਾਰ 'ਤੇ ਨਹੀਂ ਲਗਦਾ। ਓਨੀਂ ਦੇਰ ਤੱਕ ਮਾਂ-ਬਾਪ ਦਾ ਇਹ ਧਰਮ ਹੋਇਆ ਕਰਦਾ ਹੈ ਕਿ ਪੁੱਤਰ ਨੂੰ ਚੰਗਾ ਪੜ੍ਹਾ ਲਿਖਾ ਕੇ, ਕਾਬਲ ਬਣਾ ਕੇ, ਸਮਾਜ ਦੇ ਫਿਟ ਬਣਾ ਕੇ ਓਸ ਨੂੰ ਓਹਦੀ ਜੀਵਨ ਨਈਆਂ ਦੇ ਵਿੱਚ ਓਸਨੂੰ ਬਿਠਾਉਣ ਤੇ ਪੁੱਤਰ ਦਾ ਇਹ ਧਰਮ ਹੋਇਆ ਕਰਦਾ ਹੈ ਕਿ ਜਦੋਂ ਮਾਂ-ਬਾਪ ਬਿਰਦ ਹੋ ਜਾਣ, ਓਸ ਵੇਲੇ ਉਨ੍ਹਾਂ ਨੂੰ ਬੜੀ ਚਾਹ ਹੋਇਆ ਕਰਦੀ ਹੈ, ਬੜੀ ਲੋਚਾ ਹੋਇਆ ਕਰਦੀ ਹੈ ਕਿ ਸਾਡੇ ਘਰ ਸਾਡੇ ਪੁੱਤਰ ਦੀ ਵੇਲ ਵਧੇ, ਭੋਲੇ ਭਾਲੇ ਬੱਚੇ ਸਾਡੇ ਪਰਿਵਾਰ ਵਿੱਚ ਆਉਣ। ਪੁੱਤਰ ਰੁਝੇਵਿਆਂ ਵਿੱਚ ਹੋ ਜਾਂਦਾ ਹੈ। ਓਧਰ ਉਹ ਬੁਢਾਪੇ 'ਚ ਆ ਜਾਂਦੇ ਨੇ, ਉਨ੍ਹਾਂ ਲੋੜ ਹੁੰਦੀ ਹੈ ਕਿਸੇ ਦਰਦ ਵਾਲੇ ਦੀ, ਕਿਸੇ ਪਿਆਰ ਵਾਲੇ ਦੀ ਤੇ ਉਹ ਆਪਣੇ ਪੋਤੇ-ਪੋਤਰਿਆਂ ਦੇ ਨਾਲ ਆਪਣਾ ਸਮਾਂ ਬਤੀਤ ਕਰਦੇ ਨੇ, ਕਿਉਂਕਿ ਉਹ ਨਿਰਛਲ ਹੁੰਦੇ ਨੇ, ਕੋਈ ਰਾਗ-ਦ੍ਵੈਸ਼ ਨਹੀਂ ਉਨ੍ਹਾਂ 'ਚ ਹੋਇਆ ਕਰਦੀ। ਸੋ ਆਪਣੇ ਪੁੱਤਰ ਨੂੰ ਵੀ ਕੋਲ ਦੇਖਣਾ ਚਾਹੁੰਦੇ ਨੇ ਤਾਂ ਕਿ ਬੁਢਾਪੇ ਦੇ ਵਿੱਚ ਸੰਭਾਲੇ। ਉਸ ਵੇਲੇ ਮਹਿਤਾ ਕਾਲੂ ਜੀ ਨੇ ਗੁਰੂ ਨਾਨਕ ਪਾਤਸ਼ਾਹ ਨੂੰ ਦੱਸਿਆ ਕਿ ਦੇਖ ਬੇਟਾ! ਕਿੰਨੇ ਸਾਲ ਹੋ ਗਏ ਤੈਨੂੰ ਬਾਹਰ ਗਏ ਨੂੰ ਤੇ ਅਸੀਂ ਇਕੱਲੇ ਹਾਂ, isolation ਜਿਹੜੀ ਹੈ ਇਹ ਸਾਡੇ ਉੱਤੇ ਬੜਾ ਅਸਰ ਕਰ ਰਹੀ ਹੈ, ਜਿੰਨੇ ਸਾਡੇ ਆਸ-ਪੜੋਸ ਦੇ ਨੇ ਸਾਰੇ ਆਪਣੇ ਬੱਚਿਆਂ 'ਚ ਬੈਠਦੇ ਨੇ, ਰਾਤ ਨੂੰ ਪਰਿਵਾਰ ਇਕੱਠਾ ਹੁੰਦਾ ਹੈ, ਕਮਾਈ ਕਰਨ ਵਾਲੇ ਬੱਚੇ ਆ ਕੇ ਦਸਦੇ ਨੇ ਕਿ ਪਿਤਾ ਜੀ! ਅੱਜ ਮੈਂ ਆਹ ਕੰਮ ਕਰਿਆ, ਆਹ ਕਮਾਈ ਕਰੀ, ਆਹ ਵਪਾਰ ਕਰਿਆ, ਦੁੱਖ ਸੁਖ ਦੇ ਸਾਂਝੀ ਹੁੰਦੇ ਨੇ, ਇੱਕ ਦੂਜੇ ਦੇ ਦਰਦ ਨੂੰ ਜਾਨਣ ਦਾ ਯਤਨ ਕਰਦੇ ਨੇ, ਬੇਟਾ! ਤੇਰੀ ਮਾਤਾ ਤੇ ਮੈਂ ਬਿਲਕੁਲ ਇਕੱਲੇ ਹਾਂ, isolation ਹੈ, ਵੱਡੀ ਭੈਣ ਦਾ ਤੇਰੀ ਦਾ ਵਿਆਹ ਹੋ ਗਿਆ, ਉਹ ਤਾਂ ਆਪਣੇ ਸਹੁਰੇ ਰਹਿੰਦੀ ਹੈ, ਅਸੀਂ ਇੱਥੇ ਇਕੱਲੇ ਹਾਂ, ਇਕੱਲਤਾ ਦਾ ਦੁਖ ਦੇਖ ਲਓ ਕਿੰਨਾ ਹੋਇਆ ਕਰਦਾ ਹੈ, ਉਹ ਸਾਨੂੰ ਦੁੱਖ ਬੜਾ ਤੰਗ ਕਰਦਾ ਹੈ। ਦੂਸਰਾ ਇਹ ਹੈ ਕਿ ਪੁੱਤਰਾਂ ਦੇ ਪਿਆਰ ਤੋਂ ਬਗੈਰ, ਮਾਪਿਆਂ ਦੇ ਪਿਆਰ ਤੋਂ ਬਗੈਰ ਇਹ ਜੀਵਨ ਸੁੰਨਾ ਹੋ ਜਾਂਦਾ ਹੈ, ਇਹ ਸੈਲ ਜਿਹੜੇ ਨੇ ਸਰੀਰ ਦੇ ਖੁਸ਼ਕ ਹੋ ਕੇ ਮਰਨੇ ਸ਼ੁਰੂ ਹੋ ਜਾਂਦੇ ਨੇ। ਉਸ ਪ੍ਰਮੇਸ਼ਰ ਨੇ ਹੀ ਮੋਹ ਪੈਦਾ ਕੀਤਾ ਹੈ -

***ਕੁਰਬਾਣੁ ਕੀਤਾ ਤਿਸੈ ਵਿਟਹੁ***
***ਜਿਨਿ ਮੋਹੁ ਮੀਠਾ ਲਾਇਆ ॥ ਅੰਗ - ੯੧੮***

ਮਹਾਰਾਜ ਕਹਿੰਦੇ, ਕੁਰਬਾਨ ਹੈ ਜਿਨ੍ਹਾਂ ਨੇ ਮੋਹ ਨੂੰ, ਭਾਵੇਂ ਬਹੁਤ ਬੁਰੀ ਚੀਜ਼ ਹੈ ਹੱਦ ਤੋਂ ਜ਼ਿਆਦਾ, ਇਹ ਬਾਰ-ਬਾਰ ਜੀਵ ਨੂੰ ਜੰਮਣ ਮਰਨ ਦੇ ਚੱਕਰ 'ਚ ਪਾਉਂਦੀ ਹੈ ਪਰ ਫੇਰ ਮਿੱਠਾ ਲਗਦਾ ਹੈ, ਮਾਇਆ ਭਾਵੇਂ ਜ਼ਹਿਰੀਲੀ ਹੈ, ਪਰ ਇਹ ਮਿੱਠੀ ਲਗਦੀ ਹੈ, ਸਾਰੀ ਦੁਨੀਆਂ ਹੀ ਇਸ ਮਿੱਠੀ ਮਾਇਆ 'ਚ ਪਰਚੀ ਪਈ ਹੈ। ਮੋਹ ਦੇ ਵਿੱਚ ਪੁੱਤਰ ਬਾਹਰੋਂ ਆਉਂਦਾ ਜਾਂਦਾ ਬਾਹਰੋਂ ਤਾਂ ਵੀ ਅਸੀਂ ਦੇਖੀਏ। ਤੇਰਾ ਵਪਾਰ ਵਧਦਾ ਦੇਖੀਏ, ਤੇਰਾ ਕਾਰੋਬਾਰ ਵਧਦਾ ਦੇਖੀਏ। ਤੈਨੂੰ ਪਰਿਵਾਰ 'ਚ ਬੈਠੇ ਦੇਖੀਏ। ਸੋ ਹੁਣ ਤੂੰ ਐਸਾ ਕਰ ਕਿ ਸਾਡੇ ਕੋਲ ਰਹਿ, ਜਿਹੋ ਜਿਹਾ ਤੇਰਾ ਮਨ ਕਰਦਾ ਹੈ ਓਹੋ ਜਿਹਾ ਖਾਹ, ਬਥੇਰਾ ਧਨ ਮੈਂ ਇਕੱਠਾ ਕਰ ਲਿਆ। ਜ਼ਮੀਨ ਬਥੇਰੀ ਹੈ, ਪਸ਼ੂ ਬਥੇਰੇ ਨੇ, ਕਾਰੋਬਾਰ ਬਥੇਰਾ ਹੈ, ਇੱਜ਼ਤ-ਮਾਣ ਬਹੁਤ ਹੈ ਤੇ ਤੇਰੀ ਵੀ ਇਸ ਤੋਂ ਵੱਧ ਕਿ ਇੱਜ਼ਤ ਤੇ ਮਾਣ ਹੋਵੇਗਾ, ਤੇ ਹੁਣ ਤੂੰ ਜਾਹ ਨਾ, ਜੇ ਤੂੰ ਹੁਣ ਕੋਈ ਕੰਮ ਨਹੀਂ ਨਾ ਕਰਨਾ, ਤਾਂ ਤੂੰ ਐਉਂ ਕਰਿਆ ਕਰ, ਜਿਥੇ ਤੇਰਾ ਜੀਅ ਕਰਦਾ ਹੈ ਬੈਠਾ ਰਿਹਾ ਕਰ, ਦਿਨ ਵਿੱਚ ਜੰਗਲ 'ਚ ਚਲਿਆ ਗਿਆ, ਭਜਨ ਬੰਦਗੀ ਕਰੀ, ਰਾਤ ਨੂੰ ਆ ਗਿਆ। ਇੱਕ ਵਾਰੀ ਸਾਨੂੰ ਦਰਸ਼ਨ ਜ਼ਰੂਰ ਦੇ ਜਾਇਆ ਕਰ ਤੇ ਅਸੀਂ ਸੁਣਿਆ ਹੈ ਕਿ ਤੇਰੇ ਦਰਸ਼ਨ ਕਰਨ ਵਾਸਤੇ ਦੁਨੀਆਂ ਦੂਰ-ਦੂਰ ਤੋਂ ਆਉਂਦੀ ਹੈ, ਪਰ ਅਸੀਂ ਤੇਰੇ ਮਾਤਾ-ਪਿਤਾ ਹੋ ਕੇ ਵੀ ਤੇਰੇ ਦਰਸ਼ਨ ਤੋਂ ਵਾਂਝੇ ਰਹਿੰਦੇ ਹਾਂ। ਇਸ ਤਰ੍ਹਾਂ ਮੋਹ ਦੀਆਂ ਗੱਲਾਂ ਜਿਸ ਵਕਤ ਸੁਣਦੇ ਨੇ, ਉਸ ਵੇਲੇ ਗੁਰੂ ਨਾਨਕ ਪਾਤਸ਼ਾਹ ਕਹਿਣ ਲੱਗੇ, ਪਿਤਾ ਜੀ! ਇਹ ਜਿਹੜਾ ਸੰਸਾਰ ਹੈ ਨਾ, ਇਹਨੂੰ ਸਮਝਣ ਦਾ ਯਤਨ ਕਰੋ। ਜਿਹੜੀ ਆਪਣੀ ਮਤ ਹੈ ਇਹ ਤਾਂ ਹੈਗੀ ਕਿਸ਼ਤੀ, ਇਹ ਜਿਹੜਾ ਮਾਲ, ਧਨ, ਜਾਇਦਾਦਾਂ, ਸਮਾਜ ਪਰਿਵਾਰ, ਮੋਹ ਹੈ ਇਹਦੇ ਵਿੱਚ ਚੀਜ਼ਾਂ ਪੈ ਜਾਂਦੀਆਂ ਨੇ ਭਾਰੀਆਂ ਤੇ ਇਹ ਇੱਕ ਨਦੀ ਚਲਦੀ ਹੈ, ਮੋਹ ਦੀ, ਮਾਇਆ ਦੀ ਨਦੀ ਚਲ ਰਹੀ ਹੈ, ਜਿਹਦੇ 'ਚ ਸੁਰਤ ਦੀ ਕਿਸ਼ਤੀ ਪਾ ਕੇ ਪਾਰ ਲੰਘਣਾ ਹੈ। ਪਰ ਇਸ ਨਦੀ ਦੇ ਵਿੱਚ ਬਹੁਤ ਖਤਰਨਾਕ ਚੀਜ਼ਾਂ ਨੇ ਤੇ ਇਹਦੇ ਵਿੱਚ ਵੱਡੇ-ਵੱਡੇ ਮਗਰਮੱਛ ਨੇ, ਆਸਾ ਅਤੇ ਅੰਦੇਸਾ ਦੇ। ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ, ਈਰਖਾ, ਨਿੰਦਿਆ, ਚੁਗਲੀ ਦੀਆਂ ਵੱਡੀਆਂ-ਵੱਡੀਆਂ ਘੁੰਮਣ-ਘੇਰੀਆਂ ਨੇ ਜਿਹਦੇ ਵਿੱਚ ਜੇ ਕਿਸ਼ਤੀ ਫਸ ਜਾਵੇ, ਡੁੱਬ ਜਾਇਆ ਕਰਦੀ ਹੈ। ਦੂਸਰਾ ਪਿਤਾ ਜੀ, ਕਿਸ਼ਤੀ ਭਰੀ ਹੋਈ ਹੈ ਤੇ ਪਾਣੀ ਦੀਆਂ ਛੱਲਾਂ ਕਿੱਡੀਆਂ ਉੱਚੀਆਂ-ਉੱਚੀਆਂ ਆ ਰਹੀਆਂ ਨੇ, ਜੇ balance ਸਹੀ ਨਾ ਰਹੇ ਤਾਂ ਕਿਸ਼ਤੀ 'ਚ ਪਾਣੀ ਪੈ ਜਾਵੇ, ਤਾਂ ਕਿਸ਼ਤੀ ਡੁੱਬ ਜਾਂਦੀ ਹੈ, ਸੋ ਇਹ ਲੰਘਦੀ ਨਹੀਂ ਪਾਰ ਡੁੱਬ ਜਾਂਦੀ ਹੈ, ਰਾਹ ਵਿੱਚ ਹੀ ਤੇ ਇਹਨੂੰ ਮਲਾਹ ਚਾਹੀਦਾ ਹੈ ਕੋਈ ਪੂਰਾ। ਉਹ ਪੂਰਾ ਮਲਾਹ ਇਸ ਨੂੰ ਸੁਚੇਤ ਰਹਿ ਕੇ ਪਾਰ ਲੰਘਾਉਂਦਾ ਹੈ, ਪਾਰਲਾ ਜਿਹੜਾ ਕਿਨਾਰਾ ਹੈ, ਐਧਰਲਾ ਕਿਨਾਰਾ ਤਾਂ ਹੈ ਦਲਦਲ ਦਾ, ਫਸਣ ਦਾ ਦੁੱਖਾਂ ਦਾ, ਅੰਦੇਸ਼ਿਆਂ ਦਾ, ਘਾਟਿਆਂ ਦਾ, ਚਿੰਤਾਵਾਂ ਦਾ, ਇਸ ਕਿਨਾਰੇ 'ਚੋਂ ਲੰਘ ਕੇ ਅਸੀਂ ਕਿਸ਼ਤੀ ਵਿੱਚ ਬੈਠ ਕੇ ਪਾਰ ਲੰਘਣਾ ਚਾਹੁੰਦੇ ਹਾਂ, ਪਰ ਜਿਹੜਾ ਪਾਰ ਦਾ ਕਿਨਾਰਾ ਹੈ

ਪਿਤਾ ਜੀ! ਉਹ ਆਤਮ ਸੂਝ ਦਾ ਕਿਨਾਰਾ ਹੈ, ਇਧਰ ਦੁਨੀਆਂ ਦੀ ਦਲਦਲ ਹੈ, ਓਧਰ ਆਤਮ-ਸੂਝ ਦਾ ਬਹੁਤ ਹੀ ਸੁੰਦਰ ਕਿਨਾਰਾ ਹੈ। ਜੇ ਤਾਂ ਇਹ ਪਾਰ ਲੰਘ ਗਏ। ਆਤਮ ਸੂਝ ਸਾਨੂੰ ਪ੍ਰਾਪਤ ਹੋ ਗਈ ਤਾਂ, ਤਾਂ ਅਸੀਂ ਜਨਮ ਜਿੱਤ ਲਿਆ, ਨਹੀਂ ਤਾਂ ਜੀਵ ਜਿਹੜਾ ਹੈ ਉਹ ਜੰਮਦਾ ਤੇ ਮਰਦਾ ਰਹਿੰਦਾ ਹੈ, ਮੁੜ-ਮੁੜ ਕੇ ਜੰਮਦਾ ਹੈ, ਮੁੜ-ਮੁੜ ਕੇ ਮਰਦਾ ਹੈ, ਸੋ ਇਹ ਮੋਹ ਦਾ ਜਿਹੜਾ ਜਾਲ ਹੈ ਇਹ ਠੀਕ ਉਸੇ ਤਰ੍ਹਾਂ ਜੀਵ ਨੂੰ ਫਸਾਉਂਦਾ ਹੈ ਜਿਸ ਤਰ੍ਹਾਂ ਦੇ ਨਾਲ ਮੱਛੀ ਨੂੰ ਬੱਧਕ ਦਾ ਲਾਇਆ ਹੋਇਆਂ ਜਾਲ ਫਸਾ ਲਿਆ ਕਰਦਾ ਹੈ, ਲੇਕਿਨ ਮਹਾਰਾਜ ਉਹਦੇ ਬਾਰੇ ਇਸ ਤਰ੍ਹਾਂ ਫੁਰਮਾਨ ਕਰਦੇ ਨੇ -

*ਧਾਰਨਾ - ਭੋਲੀ ਮੱਛਲੀਏ! ਤੈਂ*
*ਜਾਲ ਨ ਜਾਣਿਆ*
*ਸਰ ਖਾਰਾ ਅਸਗਾਹ।*

*ਮਛੁਲੀ ਜਾਲੁ ਨ ਜਾਣਿਆ ਸਰੁ ਖਾਰਾ ਅਸਗਾਹੁ॥*
*ਅਤਿ ਸਿਆਣੀ ਸੋਹਣੀ ਕਿਉ ਕੀਤੋ ਵੇਸਾਹੁ ॥*
*ਕੀਤੇ ਕਾਰਣਿ ਪਾਕੜੀ ਕਾਲੁ ਨ ਟਲੈ ਸਿਰਾਹੁ ॥*
*ਭਾਈ ਰੇ ਇਉ ਸਿਰਿ ਜਾਣਹੁ ਕਾਲੁ ॥*
*ਜਿਉ ਮਛੀ ਤਿਉ ਮਾਣਸਾ ਪਵੈ ਅਚਿੰਤਾ ਜਾਲੁ॥*
*ਅੰਗ - ੫੫*

*ਧਾਰਨਾ - ਪੈ ਜੂ ਅਚਿੰਤਾ ਜਾਲ*
*ਇੱਕ ਦਿਨ ਪੈ ਜਾਣਾ।*

*ਭਾਈ ਰੇ ਇਉ ਸਿਰਿ ਜਾਣਹੁ ਕਾਲੁ ॥*
*ਜਿਉ ਮਛੀ ਤਿਉ ਮਾਣਸਾ ਪਵੈ ਅਚਿੰਤਾ ਜਾਲੁ ॥*
*ਅੰਗ - ੫੫*

*ਧਾਰਨਾ - ਤੇਰੇ ਕਾਲ ਨੇ ਗੁਲੇਲਾ ਮਾਰਨੈ*
*ਚੋਗਾ ਚੁਗਦੇ ਦੇ।*

*ਫਰੀਦਾ ਦਰੀਆਵੈ ਕੰਨ੍ਹੈ ਬਗੁਲਾ ਬੈਠਾ ਕੇਲ ਕਰੇ ॥ ਕੇਲ ਕਰੇਦੇ ਹੰਝ ਨੋ ਅਚਿੰਤੇ ਬਾਜ ਪਏ ॥*
*ਬਾਜ ਪਏ ਤਿਸੁ ਰਬ ਦੇ ਕੇਲਾਂ ਵਿਸਰੀਆਂ ॥*
*ਜੋ ਮਨਿ ਚਿਤਿ ਨ ਚੇਤੇ ਸਨਿ*
*ਸੋ ਗਾਲੀ ਰਬ ਕੀਆਂ ॥ ਅੰਗ - ੧੩੮੩*
*ਕਾਲੁ ਬਿਆਲੁ ਜਿਉ ਪਰਿਓ ਡੋਲੈ*
*ਮੁਖੁ ਪਸਾਰੇ ਮੀਤ ॥ ੧ ॥*
*ਆਜੁ ਕਾਲਿ ਫੁਨਿ ਤੋਹਿ ਗ੍ਰਸਿ ਹੈ*
*ਸਮਝਿ ਰਾਖਉ ਚੀਤਿ ॥ ਅੰਗ - ੬੩੧*
*ਭਾਈ ਰੇ ਇਉ ਸਿਰਿ ਜਾਣਹੁ ਕਾਲੁ ॥*
*ਜਿਉ ਮਛੀ ਤਿਉ ਮਾਣਸਾ ਪਵੈ ਅਚਿੰਤਾ ਜਾਲੁ॥*
*ਅੰਗ - ੫੫*

ਇਹ ਜਾਲ ਦੱਸ ਕੇ ਨਹੀਂ ਪੈਂਦਾ, ਅਚਾਨਕ ਪੈਂਦਾ ਹੈ, ਹੈਰਾਨ ਹੋ ਜਾਂਦੇ ਨੇ ਕਿ ਇਹ ਕੀ ਹੋ ਗਿਆ। ਲੇਕਿਨ ਇਹਦੇ ਵਿੱਚ ਮਹਾਰਾਜ ਕਹਿੰਦੇ -

*ਸਭੁ ਜਗੁ ਬਾਧੋ ਕਾਲ ਕੋ*
*ਬਿਨੁ ਗੁਰ ਕਾਲੁ ਅਫਾਰੁ ॥ ਅੰਗ - ੫੫*

ਕਾਲ ਮੁੜਦਾ ਨਹੀਂ ਹੈ ਸਿਵਾਏ ਗੁਰੂ ਤੋਂ, ਬਾਕੀ ਤਾਂ ਸਾਰਾ ਸੰਸਾਰ ਕਾਲ ਵਿੱਚ ਬੰਨ੍ਹਿਆ ਪਿਆ ਹੈ।

*ਸਚਿ ਰਤੇ ਸੇ ਉਬਰੇ ਦੁਬਿਧਾ ਛੋਡਿ ਵਿਕਾਰ ॥*
*ਅੰਗ - ੫੫*

ਜਿਹੜੇ ਤਾਂ ਵਾਹਿਗੁਰੂ ਦੇ ਨਾਲ ਪਿਆਰ ਵਿੱਚ ਰੰਗੇ ਗਏ, ਉਹ ਤਾਂ ਬਚ ਗਏ, ਜਿਹੜੇ ਦੁਚਿੱਤੀ ਵਿੱਚ ਪਏ ਹੋਏ ਨੇ, ਏਸ ਨਾਵ ਦੇ ਵਿੱਚ ਪਏ ਹੋਏ ਨੇ, ਪਾਣੀ ਭਰ ਰਿਹਾ ਹੈ ਨਾਵ ਦੇ ਅੰਦਰ, ਮੋਹ ਦਾ, ਕ੍ਰੋਧ ਦਾ, ਕਾਮ ਦਾ, ਅਹੰਕਾਰ ਦਾ, ਛੱਲਾਂ ਉਠ ਰਹੀਆਂ ਨੇ ਬਹੁਤ ਵੱਡੀਆਂ-ਵੱਡੀਆਂ, ਕਹਿੰਦੇ ਉਹ ਜਿਹੜੇ ਨੇ ਉਹ ਡੁੱਬ ਜਾਣਗੇ, ਦੂਜੇ ਤਰ ਜਾਂਦੇ ਨੇ।

*ਹਉ ਤਿਨ ਕੈ ਬਲਿਹਾਰਣੈ*
*ਦਰਿ ਸਚੈ ਸਚਿਆਰ ॥ ੨ ॥ ਸੀਚਾਨੇ ਜਿਉ*
*ਪੰਖੀਆ ਜਾਲੀ ਬਧਿਕ ਹਾਥਿ ॥*
*ਅੰਗ - ੫੫*

ਪੰਛੀ ਚੋਗਾ ਚੁਗਦਾ ਹੈ, ਅਚਾਨਕ ਆ ਕੇ ਬਾਜ ਪੈ ਜਾਂਦਾ ਹੈ। ਬਧਕ ਜਿਹੜਾ ਹੈ ਜਾਲ ਲਈ ਫਿਰਦਾ ਹੈ -

*ਗੁਰਿ ਰਾਖੇ ਸੇ ਉਬਰੇ ਹੋਰਿ ਫਾਥੇ ਚੋਗੈ ਸਾਥਿ ॥*
*ਅੰਗ - ੫੫*

ਜਿਹੜੇ ਚੋਗ ਚੁਗਦੇ ਨੇ ਇਨ੍ਹਾਂ ਚੀਜ਼ਾਂ ਦਾ ਉਹ ਫਸ ਜਾਂਦੇ ਨੇ -

*ਧਾਰਨਾ - ਪੰਛੀ ਭੋਗ ਦੇ ਚੋਗ ਵਿੱਚ ਫਸਿਆ,*
*ਮਾਇਆ ਵਾਲਾ ਜਾਲ ਲੱਗਿਆ।*

*ਮਾਇਆ ਜਾਲੁ ਪਸਾਰਿਆ ਭੀਤਰਿ ਚੋਗ ਬਣਾਇ ॥*
*ਤ੍ਰਿਸਨਾ ਪੰਖੀ ਫਾਸਿਆ ਨਿਕਸੁ ਨ ਪਾਏ ਮਾਇ ॥*
*ਅੰਗ - ੫੦*
*ਪੰਖੀ ਬਿਰਖ ਸੁਹਾਵੜੇ ਊਡਹਿ ਚਹੁ ਦਿਸਿ ਜਾਹਿ ॥*
*ਜੇਤਾ ਊਡਹਿ ਦੁਖ ਘਣੇ ਨਿਤ ਦਾਝਹਿ ਤੈ ਬਿਲਲਾਹਿ ॥*
*ਅੰਗ - ੬੬*

ਚੋਗ ਦੇ ਵਿੱਚ ਆ ਕੇ ਬਾਕੀ ਸਾਰਾ ਸੰਸਾਰ ਫਸਿਆ ਪਿਆ ਹੈ, ਕਿਸੇ ਨੂੰ ਚੋਗਾ ਪੈਸੇ ਦਾ ਪੈ ਰਿਹਾ ਹੈ, ਕਿਸੇ ਨੂੰ ਅਹੁਦਿਆਂ ਦਾ ਪੈ ਰਿਹਾ ਹੈ। ਕਿਸੇ ਨੂੰ ਪੁੱਤਰਾਂ ਦਾ ਪੈ ਰਿਹਾ ਹੈ, ਕਿਸੇ ਨੂੰ ਜਾਇਦਾਦ ਦਾ ਪੈ ਰਿਹਾ ਹੈ, ਕਿਸੇ ਨੂੰ ਮਾਣ ਦਾ ਪੈ ਰਿਹਾ ਹੈ, ਬੇਅੰਤ ਕਿਸਮ ਦੇ ਚੋਗੇ ਨੇ, ਜਿਸ ਦੇ ਨਾਲ ਇਹ ਜੀਵ ਉਡਦਾ-ਉਡਦਾ ਆ ਕੇ ਫਸ ਗਿਆ। ਨਿਕਲ ਨਹੀਂ ਸਕਦਾ -

*ਮਾਇਆ ਜਾਲੁ ਪਸਾਰਿਆ ਭੀਤਰਿ ਚੋਗ ਬਣਾਇ ॥*
*ਤ੍ਰਿਸਨਾ ਪੰਖੀ ਫਾਸਿਆ ਨਿਕਸੁ ਨ ਪਾਏ ਮਾਇ ॥*
*ਅੰਗ - ੫੦*

ਤ੍ਰਿਸ਼ਨਾ ਦੇ ਵਸ ਹੋ ਕੇ ਪੰਖੀ ਫੜਿਆ ਗਿਆ, ਇੱਕ ਕੋਈ ਗਰੀਬ ਬੰਦਾ ਸੀ। ਗੁਜ਼ਾਰਾ ਚਲਦਾ ਨਹੀਂ ਸੀ ਤੇ ਓਸ ਨੇ ਮਹਾਂਪੁਰਸ਼ਾਂ ਤੋਂ ਸਰਵਣ ਕੀਤਾ ਕਿ -

*ਚਾਰਿ ਪਦਾਰਥ ਜੇ ਕੋ ਮਾਗੈ ॥*

***ਸਾਧ ਜਨਾ ਕੀ ਸੇਵਾ ਲਾਗੈ ॥ ਅੰਗ - ੨੯੬***

ਜੇ ਕਿਸੇ ਨੂੰ ਚਾਰ ਪਦਾਰਥ ਚਾਹੀਦੇ ਨੇ, ਜਾਂ ਕਿਸੇ ਨੇ ਮੰਗਣੇ ਨੇ; ਉਹ ਬੰਦਗੀ ਕਰਨ ਵਾਲਿਆਂ ਦੇ ਕੋਲ ਸਹਿਜ ਸੁਭਾਅ ਹੋਇਆ ਕਰਦੇ ਨੇ। ਉਨ੍ਹਾਂ ਦੀ ਸੇਵਾ ਲਗ ਜਾਵੇ, ਪ੍ਰਸੰਨ ਹੋ ਜਾਣ ਸੇਵਾ ਤੋਂ, ਚਾਰੇ ਪਦਾਰਥ ਮਿਲ ਜਾਂਦੇ ਨੇ। ਧਰਮ, ਅਰਥ, ਕਾਮ, ਮੋਖ। ਇਹਦੇ ਮਨ ਵਿੱਚ ਵੀ ਆਇਆ ਕਿ ਚੱਲੀਏ, ਸੇਵਾ ਕਰੀਏ ਮਹਾਂਪੁਰਖਾਂ ਦੀ। ਇੱਕ ਤਾਂ ਉਹ ਹੁੰਦੇ ਨੇ ਕਿ ਸੁਣਦੇ ਨੇ ਕਿ ਫਲਾਣੇ ਥਾਂ 'ਤੇ ਮਹਾਤਮਾ ਹੈ, ਨੱਠੇ-ਨੱਠੇ ਆਉਂਦੇ ਨੇ ਤੇ ਜਿਸ ਤਰ੍ਹਾਂ ਇੱਕ ਮੰਗਤਾ ਘਰ ਵਿਚ ਆ ਜਾਵੇ, ਸਾਡੇ ਕੋਲ ਹੱਦ ਤੋਂ ਜ਼ਿਆਦਾ ਕੀਮਤੀ ਚੀਜ਼ਾਂ ਪਈਆਂ ਹੋਣ ਤੇ ਉਹ ਕਹੇ ਜੀ ਜਿਹੜਾ ਨੌਂ ਲੱਖਾਂ ਹਾਰ ਹੈ ਉਹ ਮੈਨੂੰ ਦੇ ਦਿਓ ਛੇਤੀ ਦੇ ਕੇ। ਮੈਂ ਫਲਾਣੇ ਥਾਉਂ ਤੋਂ ਸੁਣ ਕੇ ਆਇਆ ਹਾਂ। ਕੋਈ ਕਹਿੰਦਾ ਹੈ ਕਿ ਜੀ ਮੈਨੂੰ ਹੀਰੇ ਦੇ ਦਿਓ, ਲਾਲ ਦੇ ਦਿਓ, ਮੈਨੂੰ ਐਨੇ ਹਜ਼ਾਰ ਰੁਪਿਆ ਦੇ ਦਿਓ। ਦੌੜੇ-ਦੌੜੇ ਆਉਂਦੇ ਨੇ, ਉਸੇ ਵਕਤ ਕਹਿੰਦੇ ਨੇ ਹੁਣੇ ਹੀ ਹੋ ਜਾਵੇ, ਕਿੱਡੀਆਂ-ਕਿੱਡੀਆਂ ਵੱਡੀਆਂ ਦੌਲਤਾਂ ਹੁੰਦੀਆਂ ਨੇ, ਪੁੱਤਰ ਕਰੋੜਾਂ ਰੁਪਿਆਂ 'ਤੇ ਪ੍ਰਾਪਤ ਨਹੀਂ ਹੁੰਦਾ। ਸਿਹਤ - ਲੱਖਾਂ ਰੁਪਏ ਲਾ ਕੇ ਵੀ ਪ੍ਰਾਪਤ ਨਹੀਂ ਹਨ, ਤੁਰੇ ਜਾਂਦੇ ਕਹਿੰਦੇ ਨੇ ਕਿ ਹੁਣੇ ਹੀ ਸਾਨੂੰ ਮਿਲ ਜਾਵੇ। ਐਸੇ ਵੀ ਪ੍ਰੇਮੀ ਹੋਇਆ ਕਰਦੇ ਨੇ। ਇੱਕ ਐਸੇ ਹੁੰਦੇ ਹਨ ਜਿਨ੍ਹਾਂ ਨੂੰ ਪਤਾ ਹੁੰਦਾ ਹੈ ਕਿ ਸਾਧੂ ਜੇ ਪ੍ਰਸੰਨ ਹੋ ਜਾਵੇ ਉਹਦੇ ਚਿੱਤ ਵਿੱਚੋਂ ਆਪੇ ਹੀ ਆਵਾਜ਼ ਨਿਕਲੇ, ਤਾਂ ਚੀਜ਼ਾਂ ਸਾਰੀਆਂ ਮਿਲ ਜਾਂਦੀਆਂ ਨੇ ਕਿਉਂਕਿ ਉਹਦਾ ਦਿਲ ਦੇਣ ਨੂੰ ਕਰਦਾ ਹੁੰਦਾ ਹੈ, ਦੋ ਚੀਜ਼ਾਂ ਉਹ ਦੇਣੀਆਂ ਚਾਹੁੰਦਾ ਹੈ ਇੱਕ ਤਾਂ ਇਹ ਕਿ ਇਸ ਨੂੰ ਐਸੀ ਚੀਜ਼ ਦੇ ਦੇਈਏ, ਜਿਹਦੇ ਨਾਲ ਇਹਦਾ ਜੰਮਣ-ਮਰਨ ਖਤਮ ਹੋ ਜਾਏ ਤੇ ਚੱਕਰ ਤੋਂ ਨਿਕਲ ਜਾਵੇ। ਇਹਨੂੰ ਪਰਮ ਅਵਸਥਾ ਦੀ ਪ੍ਰਾਪਤੀ ਹੋ ਜਾਵੇ। ਉਹ ਉਨ੍ਹਾਂ ਨੂੰ ਮਿਲਦੀ ਹੈ ਜਿਹੜੇ ਮੰਗਿਆ ਨਹੀਂ ਕਰਦੇ। ਕਿਉਂਕਿ ਬਹੁਤ ਵੱਡੀ ਦਾਤ ਹੈ -

***ਸਾਈ ਨਾਮੁ ਅਮੋਲੁ ਕੀਮ ਨ ਕੋਈ ਜਾਣਦੋ ॥***
***ਜਿਨਾ ਭਾਗ ਮਥਾਹਿ ਸੇ ਨਾਨਕ ਹਰਿ ਰੰਗੁ ਮਾਣਦੋ॥ ਅੰਗ - ੮੧***

ਸ਼ਰਤਾਂ ਨੇ ਉਹਦੀਆਂ ਕਿ ਜੇ ਨਾਮ ਲੈਣਾ ਹੈ -

***ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ ॥ ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥***

***ਅੰਗ - ੧੧੦੨***

ਇੱਕ ਧੰਦੇ ਦੇ ਹੋਇਆ ਕਰਦੇ ਨੇ, ਉਹ ਦੁਨੀਆਂ ਮੰਗਦੇ ਨੇ। ਦੁਨੀਆਂ ਵੀ ਮਿਲ ਜਾਂਦੀ ਹੈ ਉਨ੍ਹਾਂ ਕੋਲੋਂ -

***ਤੀਰਥ ਕੀਏ ਏਕ ਫਲ ਸੰਤ ਮਿਲੇ ਫਲ ਚਾਰ***
***ਗੁਰੂ ਮਿਲੇ ਫਲ ਅਨੇਕ ਹੈਂ ਕਹਤ ਕਬੀਰ ਵਿਚਾਰ।***

ਸੋ ਸੇਵਾ ਵਿੱਚ ਲਗ ਜਾਂਦੇ ਨੇ, ਸੇਵਾ ਕਰਦੇ-ਕਰਦੇ ਸਮਾਂ ਲੰਘ ਜਾਂਦਾ ਹੈ, ਜਿਸ ਨੇ ਵੀ ਪ੍ਰਾਪਤ ਕੀਤਾ ਹੈ, ਸੇਵਾ ਕਰਕੇ ਕੀਤਾ ਹੈ।

ਭਾਈ ਆਦਮ ਬਰਾੜ ਫਰੀਦਕੋਟ ਜ਼ਿਲੇ ਦੇ ਅੱਜਕਲ੍ਹ ਜਾਂ ਫਿਰੋਜ਼ਪੁਰ ਦੇ, ਆਪ ਵੱਡੀ ਉਮਰ ਤੱਕ ਇੰਤਜ਼ਾਰ ਵਿੱਚ ਰਹੇ ਕਿ ਸ਼ਾਇਦ ਮੇਰੇ ਘਰ ਪੁੱਤਰ ਹੋ ਜਾਵੇ। ਸੱਤਰ ਸਾਲ ਦੀ ਉਮਰ ਤੱਕ ਕੋਈ ਓਲਾਦ ਨਾ ਹੋਈ, ਇੱਕ ਲੜਕੀ ਹੋਈ। ਉਸ ਵੇਲੇ ਬੜੇ ਸਾਧੂ ਮਹਾਂਪੁਰਸ਼ਾਂ ਦੀ ਸੇਵਾ ਕਰੀ, ਉਨ੍ਹਾਂ ਨੇ ਦੱਸਿਆ ਕਿ ਇਹ ਦਾਤ ਤਾਂ ਗੁਰੂ ਰਾਮਦਾਸ ਮਹਾਰਾਜ ਜੀ ਦੇ ਪਾਸ ਹੈ, ਕਿਉਂਕਿ -

***ਜਾ ਕਾ ਕਹਿਆ ਦਰਗਹ ਚਲੈ ॥***
***ਸੋ ਕਿਸ ਕਉ ਨਦਰਿ ਲੈ ਆਵੈ ਤਲੈ ॥***
***ਅੰਗ - ੧੯੬***

ਉਥੇ ਜਾਹ ਤੂੰ, ਸੇਵਾ ਕਰ ਤੇ ਉਨ੍ਹਾਂ ਨੂੰ ਪ੍ਰਸੰਨ ਕਰ ਲੈ। ਮਹਾਤਮਾ ਦਾ ਚਿੱਤ ਪ੍ਰਸੰਨ ਹੋ ਜਾਵੇ, ਸਭ ਚੀਜ਼ਾਂ ਹੀ ਮਿਲ ਜਾਇਆ ਕਰਦੀਆਂ ਨੇ। ਉਥੇ ਆ ਕੇ ਸੇਵਾ ਕਰਨ ਲੱਗ ਗਿਆ। ਲੜਕੀ ਨਾਲ ਹੈ, ਘਰਵਾਲੀ ਨਾਲ ਹੈ। ਪ੍ਰਸ਼ਾਦੇ ਦਾ ਬੰਦੋਬਸਤ ਇਹ ਕਰਿਆ ਕਿ ਇੱਕ ਭਰ੍ਹਾ ਲੱਕੜੀਆਂ ਦਾ ਚੁਗ ਕੇ, ਲਿਆ ਕੇ ਬਜ਼ਾਰ ਵਿੱਚ ਦੇ ਕੇ ਪ੍ਰਸ਼ਾਦਾ ਛਕਦਾ ਸੀ। ਇੱਕ ਭਰ੍ਹਾ ਗੁਰੂ ਕੇ ਲੰਗਰ 'ਚ ਲਿਆਂਦਾ ਸੀ ਰੋਜ਼। ਬਾਲਣ ਨਹੀਂ ਸੀ ਥੁੜ੍ਹਨ ਦਿੰਦਾ ਤੇ ਇਸ ਤਰ੍ਹਾਂ ਕਰਦੇ-ਕਰਦੇ ਕਈ ਮਹੀਨੇ, ਸਾਲਾਂ ਦੇ ਸਾਲ ਲੰਘ ਗਏ, ਇੱਕ ਵਾਰੀ ਗੁਰੂ ਚੌਥੇ ਪਾਤਸ਼ਾਹ ਮਹਾਰਾਜ ਬਾਹਰ ਗਏ ਹੋਏ ਨੇ, ਸਿਆਲਾਂ ਦਾ ਮਹੀਨਾ ਹੈ ਬਾਰਿਸ਼ ਪੈਣ ਲਗ ਗਈ, ਵਸਤਰ ਭਿੱਜ ਗਏ, ਬਹੁਤ ਠੰਢੀ ਹਵਾ ਚਲ ਰਹੀ ਹੈ, ਠੱਕਾ ਚਲ ਰਿਹਾ ਹੈ, ਉਥੇ ਮਹਾਰਾਜ ਜੀ ਜਦ ਵਾਪਸ ਆਏ ਕਹਿਣ ਲੱਗੇ, ਦੇਖੋ ਬਈ ਅੱਜ ਬਹੁਤ ਠੰਢ ਹੈ ਤੇ ਸੰਗਤ ਦੇ ਕੋਲ ਐਨੇ ਕੱਪੜੇ ਨਹੀਂ, ਦੂਰ-ਦਰਾਜ਼ ਤੋਂ ਆਉਂਦੇ ਨੇ ਬਿਸਤਰੇ ਤਾਂ ਉਹ ਚੁੱਕ ਹੀ ਨਹੀਂ ਸੀ ਸਕਦੇ ਕਿ ਭਾਰੇ ਬਿਸਤਰੇ ਸਿਰਾਂ 'ਤੇ ਚੁੱਕੀ ਆਉਂਦੇ, ਖੇਸ ਹੋਇਆ ਕਰਦੇ ਸੀ, ਕੰਬਲ ਵੀ ਨਹੀਂ ਸੀ ਹੋਇਆ ਕਰਦੇ ਕਿ ਪਤਲੇ ਕੱਪੜੇ ਨੇ, ਗਰਮ ਕੱਪੜੇ ਨਹੀਂ ਸੀ ਜਦ ਹੋਇਆ ਕਰਦੇ। ਬਹੁਤ ਘੱਟ ਹੋਇਆ ਕਰਦੇ ਸੀ। ਕਹਿੰਦੇ ਸੰਗਤ ਨੂੰ ਠੰਢ ਲੱਗ ਰਹੀ ਹੈ ਭਾਈ! ਲੰਗਰ ਵਿੱਚੋਂ ਲੱਕੜੀਆਂ ਲੈ ਕੇ ਸਾਰੇ ਡੇਰਿਆਂ ਦੇ ਅੱਗੇ ਇੱਕ-ਇੱਕ ਧੂਣੀ ਲਾ ਦਿਓ ਤਾਂ ਕਿ ਗਰਮ ਹਵਾ ਅੰਦਰ ਨੂੰ ਜਾਵੇ ਤੇ ਜਿਹੜਾ ਦੋ ਘੜੀ ਉਨ੍ਹਾਂ ਨੇ ਆਰਾਮ ਕਰਨਾ ਹੈ ਉਹ ਆਰਾਮ ਕਰ ਸਕਣ। ਉਸ ਵੇਲੇ ਲਾਂਗਰੀ ਸਿੰਘ ਨੇ ਅਰਜ਼ ਕੀਤੀ ਕਿ ਪਾਤਸ਼ਾਹ! ਲੱਕੜਾਂ ਜਮ੍ਹਾਂ ਨਹੀਂ ਹਨ, ਲੰਗਰ ਜੋਗੀਆਂ ਹੀ ਹੈਗੀਆਂ। ਕੱਲ੍ਹ ਜੋ ਸਵੇਰ ਨੂੰ ਬਣਾਉਣਾ ਹੈ ਤੇ ਆਗਿਆ ਦੇਵੋ। ਐਨੇ ਬਚਨ ਸੁਣ ਕੇ ਮਹਾਰਾਜ ਅੰਦਰ ਚਲੇ ਗਏ। ਏਧਰ ਭਾਈ ਆਦਮ, ਉਹ ਵੀ ਮਹਾਰਾਜ ਜੀ ਦੇ ਸਤਿਕਾਰ ਵਾਸਤੇ ਸੰਗਤ ਵਿੱਚ ਖੜ੍ਹਾ ਸੀ, ਉਸ ਨੇ ਸੁਣਿਆ, ਕੋਈ ਗੱਲ ਨਹੀਂ ਕਰੀ, ਜਾ ਕੇ ਜਿੰਨੀਆਂ ਛੇ ਮਹੀਨੇ ਜਾਂ ਸਾਲ ਵਿੱਚ ਲੱਕੜਾਂ ਇਕੱਠੀਆਂ ਹੋਈਆਂ ਸੀ, ਤਿੰਨੋ ਜਣੇ ਲੱਗ ਗਏ, ਭਰੇ ਬੰਨ੍ਹ-ਬੰਨ੍ਹ ਕੇ ਹਰੇਕ ਦੇ ਡੇਰੇ ਦੇ ਅੱਗੇ ਲਿਆ ਕੇ ਧੂਣੀਆਂ ਜਾਲੀ ਜਾਣ। ਅੰਮ੍ਰਿਤ ਵੇਲਾ ਜਦ ਹੋਇਆ ਤਾਂ ਮਹਾਰਾਜ ਜੀ ਨੇ ਦੇਖਿਆ ਕਿ ਏਧਰ ਚਾਨਣਾ ਹੀ ਚਾਨਣਾ ਹੋਇਆ ਪਿਆ ਹੈ। ਪੁੱਛਿਆ ਕਿ ਐਧਰ ਚਾਨਣਾ ਕਾਹਦਾ ਹੈ? ਕਹਿੰਦੇ, ਮਹਾਰਾਜ! ਆਪ ਨੇ ਫੁਰਮਾਨ

ਕੀਤਾ ਸੀ ਨਾ ਕਿ ਸੰਗਤਾਂ ਨੂੰ ਪਾਲਾ ਬਹੁਤ ਲੱਗ ਰਿਹਾ ਹੈ ਤੇ ਇਨ੍ਹਾਂ ਨੂੰ ਭਾਈ! ਕੋਈ ਧੂਣੀਆਂ ਸੇਕਾਓ, ਲੰਗਰ 'ਚ ਤਾਂ ਹੈ ਨਹੀਂ ਐਨੀਆਂ। ਇੱਥੇ ਇੱਕ ਸਿੱਖ ਰਹਿੰਦਾ ਹੈ ਬਰਾੜ ਹੈ ਉਹ ਆਦਮ ਉਹਦਾ ਨਾਉਂ ਹੈ ਤੇ ਉਸ ਨੇ ਆਪਣੇ ਘਰ ਵਿੱਚੋਂ ਜਿੰਨੀਆਂ ਲੱਕੜੀਆਂ ਜੋੜੀਆਂ ਹੋਈਆਂ ਸੀ, ਉਹ ਸਾਰੀਆਂ ਲਿਆ-ਲਿਆ ਕੇ ਸੰਗਤਾਂ ਦੇ ਆਰਾਮ ਵਾਸਤੇ ਧੂਣੀਆਂ ਜਾਲ ਦਿੱਤੀਆਂ। ਉਸ ਵੇਲੇ ਮਹਾਰਾਜ ਜੀ ਕਹਿਣ ਲੱਗੇ, ਅੱਜ ਦੀਵਾਨ ਦੀ ਸਮਾਪਤੀ ਤੋਂ ਬਾਅਦ ਸਾਡੇ ਪੇਸ਼ ਕਰਨਾ। ਪੇਸ਼ ਕੀਤਾ ਤਾਂ ਮਹਾਰਾਜ ਜੀ ਨੇ ਕਿਹਾ ਭਾਈ ਆਦਮ! ਤੇਰੀ ਸੇਵਾ ਦੇ ਉੱਤੇ ਅਸੀਂ ਬਹੁਤ ਪ੍ਰਸੰਨ ਹੋਏ ਹਾਂ। ਮੰਗ ਕੀ ਮੰਗਦਾ ਹੈਂ? ਦੱਸ ਨਾ ਸਕਿਆ ਉਮਰ ਵਡੇਰੀ ਸੀ ਕਿ ਮਹਾਰਾਜ ਜੀ ਤੋਂ ਮੈਂ ਕੀ ਮੰਗਾਂ? ਰੋਜ਼ ਸੰਗਤ ਦੇ ਵਿੱਚ ਆਉਂਦਾ ਸੀ, ਸੁਣਦਾ ਸੀ, ਬਈ ਨਾਮ ਬੜੀ ਵੱਡੀ ਚੀਜ਼ ਹੈ। ਕਹਿੰਦਾ, ਮਹਾਰਾਜ! ਸਿੱਖੀ ਸਿਦਕ ਤੇ ਨਾਮ ਦਿਓ। ਕਹਿੰਦੇ, ਨਹੀਂ ਜਿਹੜੀ ਚੀਜ਼ ਤੂੰ ਮੰਗਣ ਵਾਸਤੇ ਆਇਆ ਹੈਂ ਉਹ ਗੱਲ ਕਰ। ਚੁੱਪ ਰਿਹਾ ਇਹ। ਮਹਾਰਾਜ ਜੀ ਨੇ ਕਿਹਾ ਚੰਗਾ ਸਵੇਰੇ ਸੋਚ ਕੇ ਦੱਸ ਦੇਣਾ। ਦੂਸਰੇ ਦਿਨ ਲੜਕੀ ਨਾਲ ਆ ਗਈ, ਜਦੋਂ ਮਹਾਰਾਜ ਜੀ ਨੇ ਫੇਰ ਦੀਵਾਨ 'ਚ ਖੜ੍ਹੇ ਕਰੇ, ਨਾਲ ਹੀ ਖੜ੍ਹੀ ਹੋ ਗਈ ਕਹਿਣ ਲੱਗੀ, ਸੱਚੇ ਪਾਤਸ਼ਾਹ! ਇਹ ਦੱਸ ਨਹੀਂ ਸਕਦੇ, ਮੈਨੂੰ ਇੱਕ ਵੀਰ ਦੀ ਲੋੜ ਹੈ। ਮਹਾਰਾਜ ਜੀ ਅੰਤਰ ਧਿਆਨ ਹੋ ਗਏ। ਅੰਤਰ ਧਿਆਨ ਹੋਏ ਕਹਿਣ ਲੱਗੇ ਭਾਈ ਆਦਮ! ਤੇਰੀ ਕਿਸਮਤ ਦੇ ਅੰਦਰ ਸੱਤ ਜਨਮ ਤੱਕ ਕੋਈ ਪੁੱਤਰ ਨਹੀਂ ਲਿਖਿਆ ਹੋਇਆ ਤੇ ਤੂੰ ਸੇਵਾ ਕਰਕੇ ਸਾਨੂੰ ਪ੍ਰਸੰਨ ਕਰ ਲਿਆ। ਹੁਣ ਤੂੰ ਐਉਂ ਕਰ ਸਾਡੇ ਜਿਹੜਾ ਚੌਥਾ ਪੁੱਤਰ ਹੋਣਾ ਹੈ ਨਾ, ਉਹ ਅਸੀਂ ਤੇਰੇ ਘਰ ਭੇਜ ਦਿੰਦੇ ਹਾਂ, ਭਗਤੂ ਉਹਦਾ ਨਾਉਂ ਰੱਖੀਂ ਤੇ ਉਹ ਜਮਾਂਦਰੂ ਸਿੱਧ ਹੋਵੇਗਾ, ਉਹਦਾ ਆਦਰ ਸਤਿਕਾਰ ਕਰੀਂ ਕਿਤੇ ਵਰ ਲੈਂਦਾ-ਲੈਂਦਾ, ਕੋਈ ਸਰਾਪ ਨਾ ਲੈ ਲਈਂ। ਸੋ ਪ੍ਰਸੰਨ ਹੋ ਗਏ ਮਹਾਰਾਜ ਤੇ ਪੁੱਤਰ ਦੀ ਦਾਤ ਮਿਲ ਗਈ ਓਸਨੂੰ। ਕੈਂਥਲ ਵਾਲੇ ਜਿਹੜੇ ਰਾਜੇ ਸੀਗੇ ਉਹ ਇਸੇ ਦੀ ਓਲਾਦ ਵਿੱਚੋਂ ਸੀ। ਸੋ ਇਸ ਤਰ੍ਹਾਂ ਇੱਕ ਤਾਂ ਉਹ ਨੇ ਜਿਹੜੇ ਤੁਰੇ ਜਾਂਦੇ-ਜਾਂਦੇ ਕਹਿੰਦੇ ਨੇ ਕਿ ਹੁਣੇ ਵੱਡੀ ਤੋਂ ਵੱਡੀ ਚੀਜ਼ ਸਾਨੂੰ ਮਿਲ ਜਾਏ। ਜਦ ਮਿਲ ਗਈ ਫੇਰ ਮੁੜ ਕੇ ਨਾ ਜਾਨਣਾ, ਨਾ ਪਛਾਨਣਾ, ਕਿਉਂਕਿ ਬਹੁਤ ਸਸਤੀ ਚੀਜ਼ ਮਿਲ ਜਾਂਦੀ ਹੈ। ਇੱਕ ਉਹ ਹੁੰਦੇ ਨੇ ਜਿਨ੍ਹਾਂ ਨੂੰ ਵਿਧੀ ਦਾ ਪਤਾ ਹੈ ਕਿ ਜਾ ਕੇ ਸੇਵਾ ਕਰੋ, ਕਿਤੇ ਮਹਾਂਪੁਰਸ਼ ਪ੍ਰਸੰਨ ਹੋਣਗੇ ਬੁਲਾ ਕੇ ਪੁੱਛਣਗੇ ਤੇ ਫੇਰ ਬੇਨਤੀ ਕਰਾਂਗੇ। ਸੋ ਇਹ ਪ੍ਰੇਮੀ ਜਾ ਕੇ ਮਹਾਂਪੁਰਸ਼ਾਂ ਦੀ ਸੇਵਾ ਕਰਨ ਲੱਗ ਗਿਆ, ਕਰਦੇ-ਕਰਦੇ ਸਾਲ, ਦੋ ਸਾਲ ਬੀਤ ਗਏ ਤੇ ਮਹਾਂਪੁਰਸ਼ਾਂ ਨੇ ਦੇਖਿਆ ਕਿ ਇਹ ਪ੍ਰੇਮੀ ਸੇਵਾ ਬਹੁਤ ਕਰਦਾ ਹੈ ਪਰ ਮੰਗਦਾ ਨਹੀਂ ਹੈ ਕੁਛ। ਕਿਉਂਕਿ ਮੰਗਣ ਦੀ ਮੈਂ ਬੇਨਤੀ ਕਰਦਾ ਹਾਂ, ਮੰਗਦਾ ਹੁੰਦਾ ਹੈ ਮੰਗਤਾ। ਮਜ਼ਦੂਰ ਮੰਗਦਾ ਹੁੰਦਾ ਹੈ, ਮਿਹਨਤ ਕਰਕੇ ਦਿਹਾੜੀ ਲਾ ਕੇ ਪੰਜੀਂ-ਸੱਤੀਂ ਦਿਨੀਂ ਬਾਅਦ ਕਹਿੰਦਾ ਹੈ ਜੀ ਕਿ ਮੇਰੀਆਂ ਦਿਹਾੜੀਆਂ ਦਿਓ। ਤਨਖਾਹ ਲੈਂਦੇ ਨੇ ਕਰਮਚਾਰੀ ਮਹੀਨਾ ਭਰ ਕੰਮ ਕਰਨ ਤੋਂ ਬਾਅਦ, ਤਨਖਾਹ ਮੰਗਦੇ ਨੇ ਸਰਕਾਰ ਤੋਂ। ਸੋ ਉਹ ਦੇਣੀ ਕੋਈ ਔਖੀ ਨਹੀਂ ਹੁੰਦੀ ਮਹਾਂਪੁਰਸ਼ਾਂ ਨੂੰ। ਸੰਤ ਮਹਾਰਾਜ ਜੀ (ਸੰਤ ਈਸ਼ਰ ਸਿੰਘ ਜੀ ਰਾੜਾ ਸਾਹਿਬ) ਕਹਿੰਦੇ ਹੁੰਦੇ ਕਿ ਜਿਹੜੇ ਸਾਡੇ ਤੋਂ ਮੰਗਦੇ ਨੇ, ਸਾਨੂੰ ਕੋਈ ਵੀ ਚੀਜ਼ ਔਖੀ ਨਹੀਂ ਹੈ ਜਿਹੜੀ ਨਾ ਦੇ ਸਕੀਏ, ਸਾਰੀਆਂ ਦਿੰਦੇ ਹਾਂ, ਪਰ ਇੱਕ ਐਸੇ ਨੇ ਜਿਹੜੇ ਸੇਵਾ ਦਿਨ ਰਾਤ ਕਰਦੇ ਨੇ, ਮੰਗਦੇ ਕਦੇ ਵੀ ਨਹੀਂ ਹੈਗੇ, ਕਹਿੰਦੇ ਉਹ ਕੌਣ ਹੁੰਦੇ ਨੇ? ਕਹਿੰਦੇ ਉਹ ਪੁੱਤਰ ਹੋਇਆ ਕਰਦੇ ਨੇ, ਜਾਇਦਾਦ ਦੇ ਮਾਲਕ ਹੁੰਦੇ ਨੇ ਮਹਾਂਪੁਰਸ਼ਾਂ ਦੀ। ਕਿਉਂਕਿ ਮੰਗਿਆ ਨਹੀਂ ਸਾਰੀ ਜ਼ਿੰਦਗੀ ਉਹ ਜਾਂਦੇ ਹੋਏ ਸਾਰੀ ਰੂਹਾਨੀ ਜਾਇਦਾਦ ਉਨ੍ਹਾਂ ਨੂੰ ਦੇ ਦਿੰਦੇ ਨੇ ਜਿਹੜੇ ਸੇਵਾ ਕਰਦੇ ਨੇ, ਪਰ ਮੰਗਦੇ ਨਹੀਂ ਹਨ। ਸੋ ਇਹ ਪ੍ਰੇਮੀ ਸੇਵਾ ਕਰਦਾ ਰਿਹਾ, ਜਦ ਦੋ ਢਾਈ ਸਾਲ ਲੰਘੇ ਇੱਕ ਦਿਨ ਪੁੱਛਿਆ, ਕਹਿੰਦੇ ਪ੍ਰੇਮੀਆ! ਨਾ ਤਾਂ ਤੂੰ ਘਰ ਗਿਆ ਹੈਂ ਗ੍ਰਿਹਸਤੀ ਆਦਮੀ ਹੈਂ। ਕਹਿੰਦਾ ਹਾਂ ਮਹਾਰਾਜ ਤੇ ਸੇਵਾ ਕਰਦੇ ਵੀ ਤੈਨੂੰ ਕਈ ਸਾਲ ਬੀਤ ਗਏ। ਤੂੰ ਦੱਸ ਸਾਨੂੰ ਕਿ ਕੋਈ ਇੱਛਿਆ ਕਰਕੇ ਇੱਥੇ ਆਇਆ ਹੈਂ। ਤੇਰੀ ਇਛਿਆ ਪੂਰੀ ਕਰੀਏ, ਕਿਉਂਕਿ ਅਸੀਂ ਤੇਰੀ ਸੇਵਾ 'ਤੇ ਬਹੁਤ ਪ੍ਰਸੰਨ ਹੋਏ ਹਾਂ, ਓਸ ਵੇਲੇ ਕਹਿਣ ਲੱਗਿਆ ਮਹਾਰਾਜ! ਮੈਂ ਏਸ ਕਰਕੇ ਆਪ ਦੇ ਚਰਨਾਂ 'ਚ ਹਾਜ਼ਰ ਹੋਇਆ ਹਾਂ ਕਿ ਗਰੀਬੀ ਘਰ ਵਿੱਚ ਬਹੁਤ ਹੈ ਤੇ ਦੋ ਡੰਗ ਦਾ ਪ੍ਰਸ਼ਾਦਾ ਮਿਲ ਜਾਵੇ ਜਿਹਦੇ ਨਾਲ ਅਸੀਂ ਨਾਮ ਵੀ ਜਪੀਏ ਤੇ ਪ੍ਰਸ਼ਾਦ ਪਾਣੀ, ਕੱਪੜੇ; ਤਿੰਨ ਚੀਜ਼ਾਂ ਦੀ ਲੋੜ ਹੁੰਦੀ ਹੈ - ਕੁੱਲੀ, ਜੁੱਲੀ, ਗੁੱਲੀ, ਉਹ ਯਥਾਸ਼ਕਤ ਮਿਲ ਜਾਵੇ। ਮਹਾਂਪੁਰਸ਼ ਕਹਿਣ ਲੱਗੇ ਕਿ ਪ੍ਰੇਮੀਆਂ! ਉਹ ਤਾਂ ਮਿਲ ਜਾਂਦੀ ਹੈ, ਕੋਈ ਔਖੀ ਗੱਲ ਨਹੀਂ, ਲੇਕਿਨ ਜਿਹੜੀ ਇਹਦੇ ਹਿਰਦੇ ਦੇ ਅੰਦਰ ਅੱਗ ਮੱਚਦੀ ਹੈ, ਉਹ ਬੁਝਾਉਣੀ ਔਖੀ ਹੈ ਕਿਉਂਕਿ ਪਦਾਰਥ ਜਿੰਨਾ ਪਾਈ ਜਾਓ ਓਨੀਂਓਂ ਵੱਧ ਜਾਂਦੀ ਹੈ। ਮਿੱਟੀ ਦਾ ਤੇਲ ਜਿੰਨਾ ਪਾਓ, ਡੀਜ਼ਲ ਜਿੰਨਾ ਪਾਓ ਅੱਗ ਦੇ ਉੱਤੇ ਓਡਾ ਹੀ ਭਾਂਬੜ ਵੱਡਾ ਮਚਦਾ ਹੈ, ਤ੍ਰਿਸ਼ਨਾ ਓਡੀ ਹੀ ਵੱਡੀ ਹੋ ਜਾਂਦੀ ਹੈ।

***ਤ੍ਰਿਸਨਾ ਬਿਰਲੇ ਹੀ ਕੀ ਬੁਝੀ ਹੇ ॥ ੧ ॥ ਰਹਾਉ॥ ਕੋਟਿ ਜੋਰੇ ਲਾਖ ਕ੍ਰੋਰੇ ਮਨੁ ਨ ਹੋਰੇ ॥***
***ਪਰੈ ਪਰੈ ਹੀ ਕਉ ਲੁਝੀ ਹੇ ॥ ਅੰਗ - ੨੧੩***

ਬੁੱਝਦੀ ਨਹੀਂ ਹੈ, ਸਾਰਾ ਸੰਸਾਰ ਤ੍ਰਿਸ਼ਨਾ ਦੀ ਅੱਗ ਵਿੱਚ ਫਸਿਆ ਹੋਇਆ -

***ਏਹ ਤਿਸਨਾ ਵਡਾ ਰੋਗੁ ਲਗਾ***
***ਮਰਣੁ ਮਨਹੁ ਵਿਸਾਰਿਆ ॥ ਅੰਗ - ੯੧੯***

ਮਰਨਾ ਭੁੱਲ ਜਾਇਆ ਕਰਦਾ ਹੈ, ਕਹਿੰਦੇ ਚੰਗਾ ਤੂੰ ਸੇਵਾ ਕੀਤੀ ਹੈ, ਅਸੀਂ ਤੈਨੂੰ ਚਾਰ ਬੱਤੀਆ ਦਿੰਦੇ ਹਾਂ, ਪਹਿਲੇ ਨੰਬਰ ਦੀ ਬੱਤੀ ਤੂੰ ਪੂਰਬ ਵਲ ਨੂੰ ਜਾ ਕੇ ਰਾਤ ਨੂੰ ਇਹਨੂੰ ਜਲਾ ਲਈਂ, ਜਲਾ ਕੇ ਪੂਰਬ ਵਲ ਨੂੰ ਚਲਿਆ ਜਾਈਂ, ਜਿਥੇ ਜਾ ਕੇ ਬੁੱਝ ਜਾਏਗੀ ਉਥੇ ਥਾਂ ਪੁੱਟ ਲਈਂ, ਉਥੇ ਤੈਨੂੰ ਗੁਜ਼ਾਰੇ ਜੋਗਾ ਧਨ ਮਿਲ ਜਾਏਗਾ। ਕਹਿਣ ਲੱਗਿਆ, ਮਹਾਰਾਜ! ਇਹ ਦੂਜੀ ਬੱਤੀ? ਕਹਿੰਦੇ, ਇਹ ਹੈਗੀ ਉੱਤਰ ਦਿਸ਼ਾ ਦੀ, ਜੇ ਤੈਨੂੰ ਖਰਚਦੇ-ਖਰਚਦੇ ਐਸਾ ਮਹਿਸੂਸ ਹੋਏ ਕਿ ਇਹ ਖਤਮ ਹੋ ਜਾਏਗਾ ਤਾਂ ਫੇਰ ਤੂੰ ਇਹ ਜਾਲ ਕੇ ਚਲਿਆ ਜਾਈਂ ਜਿਥੇ ਜਾ ਕੇ ਬੁਝੇ ਉਥੋਂ ਪੁੱਟ ਲਈਂ ਉਹ ਤੇਰੇ ਵਾਸਤੇ ਬਹੁਤ ਹੋਏਗਾ। ਤੀਸਰੀ? ਤੀਸਰੀ ਕਹਿੰਦੇ ਹੈਗੀ

ਪੱਛਮ ਦੀ। ਇਥੇ ਵੀ ਜਦੋਂ ਦੋਵੇਂ ਮੁੱਕ ਜਾਣ ਤਾਂ ਤੂੰ ਇੱਥੋਂ ਕੱਢ ਲਈਂ ਫੇਰ। ਚੌਥੀ ਬੱਤੀ? ਕਹਿੰਦੇ, ਇਹ ਤਾਂ ਤੈਨੂੰ ਵੈਸੇ ਦਿੱਤੀ ਹੈ, ਇਹ ਵਰਤਣੀ ਨਹੀਂ ਹੈ ਇਹ ਦੱਖਣ ਦਿਸ਼ਾ ਦੀ, ਕਰੂਰ ਦਿਸ਼ਾ ਦੀ ਬੱਤੀ ਹੈ ਤੇ ਇਹ ਜਾਲ ਕੇ ਨਹੀਂ ਕਦੇ ਵੀ ਤੁਰਨਾ। ਸੋ ਘਰ ਨੂੰ ਆ ਗਿਆ, ਬੜਾ ਪ੍ਰਸੰਨ ਹੋਇਆ, ਨੀਂਦ ਨਹੀਂ ਆਉਂਦੀ, ਰਾਤ ਪਈ, ਅੱਧੀ ਰਾਤ ਹੋਈ, ਬੱਤੀ ਜਲਾਈ ਤੇ ਤੁਰ ਪਿਆ। ਕਹੀ ਮੋਢੇ 'ਤੇ ਚੁੱਕ ਲਈ, ਉਥੇ ਜਾ ਕੇ ਜਿਥੇ ਬੁਝੀ, ਥਾਂ ਪੁੱਟਿਆ। ਪੰਜ ਸੱਤ ਫੁੱਟ ਡੂੰਘਾ ਜਦ ਪੁੱਟਿਆ ਤਾਂ ਕੀ ਦੇਖਦਾ ਹੈ ਕਿ ਤਾਂਬੇ ਦਾ ਖਜ਼ਾਨਾ ਪਿਆ ਹੈ। ਪੈਸੇ ਹੀ ਪੈਸੇ ਨਿਕਲ ਆਏ, ਖੁਸ਼ ਹੋ ਗਿਆ ਕਿ ਬੜਾ ਧੰਨ ਹੈ, ਬਹੁਤ ਹੈ ਆਹ ਤਾਂ। ਮਿੱਟੀ ਪਾ ਦਿੱਤੀ ਉਸੇ ਤਰ੍ਹਾਂ ਦੇ ਨਾਲ ਝਾੜੀਆਂ ਵਗੈਰਾ ਲਿਆ ਕੇ ਉਥੇ ਰੱਖ ਦਿੱਤੀਆਂ ਕਿ ਪਤਾ ਨਾ ਲੱਗ ਜਾਵੇ ਕਿਸੇ ਨੂੰ ਕਿ ਰਾਤ ਨੂੰ ਕੱਢਾਂਗੇ। ਕੋਈ ਗੱਡਾ ਵਗੈਰਾ ਲਿਆਵਾਂਗੇ, ਉਹਦੇ 'ਚ ਢੋਅ ਲਵਾਂਗੇ ਇਹਨੂੰ। ਲੇਕਿਨ ਦੂਸਰੇ ਦਿਨ ਤ੍ਰਿਸ਼ਨਾ ਦੀ ਹਵਾ ਚੱਲੀ ਹੋਈ ਹੈ, ਕਹਿਣ ਲੱਗਿਆ ਕਿ ਇਹ ਤਾਂ ਠੀਕ ਹੈ, ਇਧਰਲਾ ਵੀ ਪਤਾ ਲਗ ਜਾਵੇ, ਉੱਤਰ ਵਲ ਕੀ ਹੈ। ਕੱਢਿਆ ਨਹੀਂ ਉਤਰ ਵਲ ਨੂੰ ਤੁਰ ਪਿਆ। ਜਿਥੇ ਜਾ ਕੇ ਬੱਤੀ ਬੁਝੀ ਤਾਂ ਉਥੇ ਜਾ ਕੇ ਕੀ ਦੇਖਦਾ ਹੈ ਕਿ ਉਥੇ ਤਾਂ ਪੈਸੇ ਸੀ, ਇਥੇ ਰੁਪਏ ਹੀ ਰੁਪਏ ਪਏ ਨੇ, ਕਹਿੰਦਾ ਲੈ ਪੈਸਿਆਂ ਨਾਲ ਕਾਹਨੂੰ ਟੱਕਰਾਂ ਮਾਰਨੀਆਂ ਰੁਪਈਏ ਹੀ ਲੈ ਜਾਵਾਂਗੇ। ਰਾਤ ਪੈ ਗਈ, ਫੇਰ ਆਇਆ ਕਿ ਇਧਰਲਾ ਪਾਸਾ ਵੀ ਦੇਖ ਲਈਏ, ਜਦ ਪੱਛਮ ਵਲ ਨੂੰ ਲੈ ਕੇ ਤੁਰਿਆ ਉਥੇ ਕੀ ਦੇਖਦਾ ਹੈ ਕਿ ਉਥੇ ਨਾ ਪੈਸੇ ਨੇ, ਨਾ ਰੁਪਈਏ ਨੇ, ਉਥੇ ਹੀਰੇ ਜਵਾਹਰਾਤ ਝਿਲਮਿਲ-ਝਿਲਮਿਲ ਕਰਦੇ ਨੇ। ਇੱਕ-ਇੱਕ ਹੀਰਾ ਹਜ਼ਾਰਾਂ ਰੁਪਿਆਂ ਦਾ। ਖੁਸ਼ ਹੋ ਗਿਆ ਕਿ ਉਹ ਦੋਵੇਂ ਤਾਂ ਐਵੇਂ ਹੀ ਸੀ, ਉਨ੍ਹਾਂ ਦੀ ਤਾਂ ਲੋੜ ਹੀ ਨਹੀਂ ਮੈਨੂੰ ਕੱਢਣ ਦੀ। ਆਹੀ ਬਹੁਤ ਹੈ। ਆ ਗਿਆ, ਤਿਆਰੀ ਕਰਨ ਲੱਗ ਗਿਆ। ਸੋਚਣ ਲੱਗ ਗਿਆ ਕਿ ਮਹਾਤਮਾ ਨੇ ਇਹ ਗੱਲ ਕਹੀ ਹੈ ਕਿ ਦੱਖਣ ਨੂੰ ਨਾ ਜਾਈਂ। ਲੇਕਿਨ ਜਿਹੜਾ ਮਨ ਹੈ ਸਾਧਸੰਗਤ ਜੀ, ਇਹਨੂੰ ਕੋਈ ਵੀ ਦੁਨੀਆਂ ਦੇ ਵਿੱਚ ਸੂਰਮਾ ਨਹੀਂ ਆਇਆ, ਸਿਵਾਏ ਬ੍ਰਹਮਗਿਆਨੀ ਤੋਂ ਜਿਹੜਾ ਇਹਨੂੰ ਕਾਬੂ ਕਰ ਲਵੇ, ਬਾਕੀਆਂ ਦੇ ਉੱਤੇ ਇਹ ਕਾਠੀ ਪਾ ਲੈਂਦਾ ਹੈ।

***ਮਨ ਦੇ ਮਾਰੇ ਮਰ ਗਏ, ਕਾਜ਼ੀ ਮੁੱਲਾਂ ਸੇਖ।***

ਵੱਡੇ-ਵੱਡੇ ਜਿਹੜੇ ਰਿਸ਼ੀ-ਮੁਨੀ ਨੇ ਸਭ ਮਨ ਨੇ ਮਾਰ ਦਿੱਤੇ। ਮਨ ਦਾ ਹੀ ਸਾਡਾ ਸਬੰਧ ਹੈ -

***ਮਮਾ ਮਨ ਸਿਉ ਕਾਜੁ ਹੈ ਮਨ ਸਾਧੇ ਸਿਧਿ ਹੋਇ॥ ਮਨ ਹੀ ਮਨ ਸਿਉ ਕਹੈ ਕਬੀਰਾ ਮਨ ਸਾ ਮਿਲਿਆ ਨ ਕੋਇ ॥ ਅੰਗ - ੩੪੨***

ਪਹਿਲਾਂ ਦ੍ਰਿੜ੍ਹ ਰਿਹਾ ਜਦ ਬਾਰ੍ਹਾਂ ਵੱਜਣ ਲੱਗੇ ਕਿ ਤਿਆਰੀ ਕਰ ਲਈ ਕਿ ਹੁਣ ਚੱਲੀਏ ਤੇ ਕੱਢੀਏ, ਖਿਆਲ ਆਇਆ ਕਿ ਚੌਥੀ ਬੱਤੀ ਵਾਲੀ ਦਿਸ਼ਾ ਵਿੱਚ ਬਹੁਤ ਵਧੀਆਂ ਚੀਜ਼ ਹੋਵੇ, ਕਿਉਂਕਿ ਵਧਦੀ ਤੋਂ ਵਧਦੀ ਜਾਂਦੀ ਹੈ। ਬਚਨ ਨੂੰ egonore ਕਰ ਦਿਤਾ ਤੇ ਬੱਤੀ ਜਲਾ ਕੇ ਤੁਰਿਆ, ਜਿਥੇ ਜਾ ਕੇ ਟੋਆ ਪੁੱਟਿਆ ਵਿੱਚ ਦਰਵਾਜ਼ਾ ਆ ਗਿਆ। ਖੋਲ੍ਹ ਲਿਆ, ਅੱਗੇ ਲੰਘ ਗਿਆ, ਅੱਗੇ ਕੀ ਦੇਖਦਾ ਹੈ ਕਿ ਉਥੇ ਇੱਕ ਕੋਈ ਪ੍ਰੇਮੀ ਬੈਠਾ ਹੈ, ਚੱਕੀ ਚਲਾ ਰਿਹਾ ਹੈ ਤੇ ਉਥੋਂ ਇੱਕ ਚੱਕਰ ਨਿਕਲਿਆ ਤੇ ਇਹਦੇ ਮੱਥੇ ਦੇ ਦੁਆਲੇ ਘੁੰਮਣ ਲਗ ਗਿਆ, ਘਬਰਾਇਆ ਹੋਇਆ ਉਥੇ ਗਿਆ ਛੇਤੀ ਨਾਲ, ਕਹਿਣ ਲੱਗਿਆ ਕਿ ਮੈਂ ਕਿਵੇਂ ਬਚਾਂ, ਆਹ ਚੱਕਰ ਮੇਰੇ ਦੁਆਲੇ ਘੁੰਮ ਰਿਹਾ ਹੈ। ਕਹਿੰਦੇ, ਆਹ ਚੱਕੀ ਦੇ ਹੱਥੇ ਨੂੰ ਹੱਥ ਲਾ ਲੈ, ਫੇਰ ਬਚ ਜਾਏਂਗਾ। ਉਸ ਨੇ ਹੱਥ ਲਾਇਆ ਤੇ ਉਥੇ ਹੀ ਫੜਿਆ ਗਿਆ ਤੇ ਉਹਦਾ ਹੱਥ ਛੁਟ ਗਿਆ। ਉਹ ਜਦੋਂ ਤੁਰਨ ਲੱਗਿਆ ਤਾਂ ਇਹਨੇ ਕਿਹਾ ਕਿ ਮੈਂ ਤਾਂ ਇੱਥੇ ਹੀ ਫਸ ਗਿਆ, ਕਹਿੰਦੇ ਹਾਂ ਹੁਣ ਐਵੇਂ ਜਿਵੇਂ ਫਸਣਾ ਹੈ। ਫੇਰ ਮੇਰਾ ਛੁਟਕਾਰਾ? ਕਹਿੰਦੇ, ਤੇਰੇ ਤੋਂ ਕੋਈ ਵੱਧ ਤ੍ਰਿਸ਼ਨਾਲੂ ਇੱਥੇ ਆਏਗਾ, ਉਹ ਤੇਰਾ ਛੁਟਕਾਰਾ ਓਵੇਂ ਹੀ ਕਰੇਗਾ ਜਿਵੇਂ ਤੂੰ ਮੇਰਾ ਛੁਟਕਾਰਾ ਕਰਾਇਆ ਹੈ। ਸੋ ਮਹਾਰਾਜ ਕਹਿੰਦੇ -

***ਮਾਇਆ ਜਾਲੁ ਪਸਾਰਿਆ ਭੀਤਰਿ ਚੋਗ ਬਣਾਇ ॥***
***ਤ੍ਰਿਸਨਾ ਪੰਖੀ ਫਾਸਿਆ ਨਿਕਸੁ ਨ ਪਾਏ ਮਾਇ ॥***
***ਅੰਗ - ੫੦***

ਹੁਣ ਨਿਕਲੇ ਕਿਵੇਂ ਫਸ ਗਿਆ ਉਹਦੇ ਵਿੱਚ।

***ਪੰਖੀ ਬਿਰਖ ਸੁਹਾਵੜੇ ਊਡਹਿ ਚਹੁ ਦਿਸਿ ਜਾਹਿ ॥***
***ਜੇਤਾ ਊਡਹਿ ਦੁਖ ਘਣੇ ਨਿਤ ਦਾਝਹਿ ਤੈ ਬਿਲਲਾਹਿ ॥***
***ਅੰਗ - ੬੬***

ਉਡਾਰੀਆਂ ਮਾਰਦਾ ਹੈ ਚਾਰੋਂ ਦਿਸ਼ਾਵਾਂ ਵਿੱਚ। ਸੋ ਇਸੇ ਤਰ੍ਹਾ ਦੇ ਨਾਲ ਮਹਾਰਾਜ ਕਹਿੰਦੇ -

***ਗੁਰਿ ਰਾਖੇ ਸੇ ਉਬਰੇ ਹੋਰਿ ਫਾਥੇ ਚੋਗੈ ਸਾਥਿ ॥***
***ਅੰਗ - ੫੫***

ਚੋਗੇ ਦੇ ਵਿੱਚ ਫਸ ਗਿਆ ਸਾਰਾ ਸੰਸਾਰ। ਕੇਵਲ ਕਾਲ ਦੇ ਚੱਕਰ ਚੋਂ ਓਹੀ ਨਿਕਲਦੇ ਹਨ ਜਿਨ੍ਹਾਂ ਨੂੰ ਗੁਰੂ ਆਪਣਾ ਬਣਾ ਲਵੇ। ਬਾਕੀ ਜਿਹੜਾ ਸੰਸਾਰ ਹੈ ਉਹ ਤਾਂ ਨਾਮ ਤੋਂ ਹੀਣੇ ਹੁੰਦੇ ਨੇ, ਕੋਈ ਵਿਰਲਾ ਹੈ ਜਿਹਨੂੰ ਲਗਨ ਲੱਗੀ ਹੋਈ ਹੈ ਇਕ ਮੈਂ ਇਸੇ ਜਨਮ ਦੇ ਅੰਦਰ, ਜੋ ਗੁਰੂ ਗ੍ਰੰਥ ਸਾਹਿਬ ਮਹਾਰਾਜ ਦੇ ਅੰਦਰ ਅਵਸਥਾਵਾਂ ਆਉਂਦੀਆਂ ਹਨ ਉਹ ਪ੍ਰਾਪਤ ਕਰ ਲਵਾਂ। ਉਹਦੀ ਕੁੰਜੀ ਹੈਗਾ 'ਨਾਮ'। ਜਿਹਨੂੰ ਵਾਹਿਗੁਰੂ ਮੰਤਰ ਕਹਿੰਦੇ ਨੇ। ਵਾਹਿਗੁਰੂ-ਵਾਹਿਗੁਰੂ ਕਰਦਾ-ਕਰਦਾ ਆਦਮੀ ਇੱਥੇ ਤੱਕ ਪਹੁੰਚ ਜਾਂਦਾ ਹੈ, ਲੇਕਿਨ ਦ੍ਰਿੜ੍ਹਤਾ ਇਹ ਹੈ ਕਿ ਉਹ ਲੱਗਿਆ ਹੋਇਆ ਹਟੇ ਨਾ, ਕਰਦਾ ਹੀ ਰਹੇ। ਪਰ ਇਹ ਜਿਹੜੇ ਚੋਗੇ ਨੇ ਇਹ ਚੱਲਣ ਨਹੀਂ ਦਿੰਦੇ, ਇਹ ਆਦਮੀ ਨੂੰ ਪੈਰ-ਪੈਰ 'ਤੇ ਰੋਕਦੇ ਨੇ। ਬਹੁਤ ਕੁਛ ਹੈ ਇਸ ਸੰਸਾਰ ਦੇ ਅੰਦਰ, ਚੱਲ ਨਹੀਂ ਸਕਦਾ। ਮਹਾਰਾਜ ਕਹਿੰਦੇ ਜਿਹੜੇ 'ਨਾਮ' ਤੋਂ ਬਗੈਰ ਨੇ -

***ਬਿਨੁ ਨਾਵੈ ਚੁਣਿ ਸੁਟੀਅਹਿ ਕੋਇ ਨ ਸੰਗੀ ਸਾਥਿ॥ ਅੰਗ - ੫੫***

ਚੁਣ ਕੇ ਸੁੱਟ ਦਿੰਦੇ ਨੇ ਤੇ ਸਾਥੀ ਵੀ ਕੋਈ ਨਹੀਂ ਹੋਇਆ ਕਰਦਾ, ਸੋ ਇਸ ਤਰ੍ਹਾਂ ਦੇ ਨਾਲ ਜਿਹੜੀ ਸਾਡੀ ਮੱਤ ਰੂਪੀ ਕਿਸ਼ਤੀ ਹੈ ਨਾ, ਜਿਹਨੂੰ ਗੁਰੂ ਨਾਨਕ ਸਾਹਿਬ ਦੱਸ ਰਹੇ ਨੇ, ਪਿਤਾ ਜੀ ਨੂੰ ਕਿ ਇਹ ਜਿਹੜੀ ਮੱਤ ਰੂਪੀ ਕਿਸ਼ਤੀ ਹੈ ਇਹ ਬਹੁਤ ਹੀ ਪੈਸਾ ਟਕਾ, ਜਾਇਦਾਦ, ਨਾਮ ਵਗੈਰਾ ਇਹਦੀ ਤੇਜ਼ ਨਦੀ

ਦੇ ਵਿੱਚ ਵਹਿ ਰਹੀ ਹੈ। ਅਸਗਾਹ ਸਾਗਰ ਦੇ ਵਿੱਚ ਵਹਿ ਰਹੀ ਹੈ, ਮਾਇਆ ਸਾਗਰ ਲੰਘਣਾ ਹੱਦ ਤੋਂ ਜ਼ਿਆਦਾ ਮੁਸ਼ਕਲ ਹੈ। ਇਹਦੇ ਵਿੱਚ ਵੱਡੇ-ਵੱਡੇ ਮਗਰਮੱਛ ਨੇ ਵਾਸ਼ਨਾਵਾਂ ਦੇ, ਆਸ਼ਾਵਾਂ ਦੀਆ ਅਥਾਹ ਲਹਿਰਾਂ ਚੱਲ ਰਹੀਆਂ ਨੇ। ਹਰਖ ਸੋਗ ਦੀਆਂ ਘੁੰਮਣ-ਘੇਰੀਆਂ ਨੇ, ਆਸਾ ਅੰਦੇਸੇ ਦੇ ਭੰਵਰ ਪੈ ਰਹੇ ਨੇ। ਵਿੱਚੋਂ ਲੰਘਣਾ ਪੈਂਦਾ ਹੈ। ਜੇ ਮੋਹ ਆਦਿ ਦਾ ਪਾਣੀ ਨਉਕਾ 'ਚ ਪੈ ਜਾਵੇ ਤਾਂ ਨਉਕਾ ਡੁੱਬ ਜਾਂਦੀ ਹੈ, ਇਹਦੇ ਵਾਸਤੇ ਪੂਰੇ ਮਲਾਹ ਦੀ ਲੋੜ ਹੈ, ਕਿਉਂਕਿ ਮਲਾਹ ਨੂੰ ਦਿਸਦਾ ਹੈ, ਮਲਾਹ ਤੋਂ ਬਗੈਰ ਜਿਹੜਾ ਹੈ ਉਹ ਗੁਬਾਰ ਹੈ ਇੱਥੇ, ਹਨ੍ਹੇਰਾ ਪਿਆ ਹੋਇਆ ਹੈ। ਇਹ ਹਨ੍ਹੇਰਾ ਲੰਘਣ ਨਹੀਂ ਦਿਆ ਕਰਦਾ ਤੇ ਗੁਰੂ ਹੀ ਜਿਸਨੂੰ ਸੋਝੀ ਹੈ, ਇਹਦੇ ਵਿਚੋਂ ਕੱਢ ਲੈਂਦਾ ਹੈ, ਗੁਰੂ ਤੋਂ ਬਗੈਰ ਗੁਬਾਰ ਹੈ, ਇਸ ਤਰ੍ਹਾਂ ਮਹਾਰਾਜ ਫੁਰਮਾਨ ਕਰਦੇ ਨੇ -

***ਧਾਰਨਾ - ਬਾਝ ਗੁਰੂ ਗੁਬਾਰ ਹੈ***
***ਬਿਨੁ ਸ਼ਬਦੇ ਬੂਝ ਨ ਪਾਇ।***

ਹਨ੍ਹੇਰ ਗੁਬਾਰ ਮਚਿਆ ਪਿਆ ਹੈ। ਜਿੰਨਾ ਚਿਰ ਗੁਰੂ ਸ਼ਬਦ ਨਹੀਂ ਦਿੰਦਾ ਤੇ ਸ਼ਬਦ ਦਾ ਪ੍ਰਕਾਸ਼ ਅੰਦਰ ਨਹੀਂ ਹੁੰਦਾ ਤੇ ਰਸਤਾ ਨਹੀਂ ਬੁੱਝਿਆ ਜਾਂਦਾ।

***ਬਿਨੁ ਸਬਦੈ ਅੰਤਰਿ ਆਨੇਰਾ ॥***
***ਨ ਵਸਤੁ ਲਹੈ ਨ ਚੂਕੈ ਫੇਰਾ ॥***
***ਸਤਿਗੁਰ ਹਥਿ ਕੁੰਜੀ ਹੋਰਤੁ ਦਰੁ ਖੁਲੈ ਨਾਹੀ***
***ਗੁਰੁ ਪੂਰੈ ਭਾਗਿ ਮਿਲਾਵਣਿਆ ॥***
***ਅੰਗ - ੧੨੪***

ਤੇ ਜਦੋਂ ਗੁਰੂ ਮਿਲ ਜਾਂਦਾ ਹੈ, ਉਹਦੀ ਅਸੀਂ ਮਤ ਧਾਰਨ ਕਰੀਏ ਕਿਉਂਕਿ ਮਤ ਵਿੱਚ ਬਹੁਤ ਫਰਕ ਹੈ, ਅਸੀਂ ਗੁਰਮਤਿ ਕਹਿ ਦਿੰਦੇ ਹਾਂ। ਇਹਦੀ ਆਪਣੀ-ਆਪਣੀ ਪਰਿਭਾਸ਼ਾ ਹੈ ਸਾਰਿਆਂ ਦੀ ਕਿ ਉਹ ਕਹਿੰਦਾ ਆਹ ਗੁਰਮਤਿ ਹੈ, ਕੋਈ ਕਹਿੰਦਾ ਹੈ ਆਹ ਗੁਰਮਤਿ ਹੈ। ਮੈਂ ਤਾਂ ਜਿਥੇ ਤੱਕ ਸਮਝਣ ਦਾ ਯਤਨ ਕਰਿਆ ਹੈ। ਉਹ ਇਹ ਹੈ ਕਿ ਅਸੀਂ ਗੁਰੂ ਗ੍ਰੰਥ ਸਾਹਿਬ ਮਹਾਰਾਜ ਨੂੰ ਚਹੁੰ ਤਖਤ ਦੇ ਮਾਲਕ ਮਾਲਕ ਮੰਨਦੇ ਹਾਂ, ਇਨ੍ਹਾਂ ਦਾ ਲੜ ਫੜਿਆ ਹੈ ਅਸੀਂ। ਕਿੱਡਾ ਹੀ ਕੋਈ ਵਿਦਵਾਨ, ਕਿੱਡਾ ਹੀ ਕੋਈ ਲਿਖਾਰੀ, ਕਿੱਡਾ ਹੀ ਕੋਈ ਪ੍ਰੋਫੈਸਰ, ਕਿੰਨਾ ਹੀ ਕੋਈ ਸ਼ਕਤੀਆਂ ਦਿਖਾਉਣ ਵਾਲਾ, ਕੋਈ ਗੱਲ ਗੁਰੂ ਗ੍ਰੰਥ ਸਾਹਿਬ ਜੀ ਦੇ ਨਾਲ ਨਾ ਰਲਦੀ ਮਿਲਦੀ ਹੋਵੇ ਕਹਿ ਦੇਵੇ ਉਹ ਗੱਲ ਨੂੰ ਮੰਨ ਲੈਣਾ ਜਿਹੜਾ ਹੈ ਉਹ ਗੁਰਮਤਿ ਨਹੀਂ ਹੈ। ਉਹ ਉਸਦੀ ਮੱਤ ਹੈ, ਜਿਹੜੇ ਬੰਦੇ ਦੀ ਤੁਸੀਂ ਗੱਲ ਮੰਨੀ ਹੈ ਤੇ ਉਹਦਾ ਨਾਉਂ ਹੋ ਸਕਦਾ ਹੈ ਕਿ ਫਲਾਣੇ ਦੀ ਮੱਤ ਧਾਰਨ ਕਰੀਏ। ਆਪਣੇ ਵੀ ਕਹਿੰਦੇ ਨੇ ਕਿ ਜੀ ਲੜਕਾ ਪਹਿਲਾਂ ਚੰਗਾ ਸੀ, ਫਲਾਣੇ ਦੀ ਮੱਤ ਇਹਨੇ ਧਾਰਨ ਕਰ ਲਈ, ਸ਼ਰਾਬਾਂ ਪੀਣ ਲਗ ਗਿਆ, ਮਾਸ ਖਾਣ ਲੱਗ ਗਿਆ, ਚੋਰੀਆਂ ਚਕਾਰੀਆਂ ਕਰਨ ਲੱਗ ਗਿਆ ਕਿਉਂਕਿ ਇਹਨੇ ਮੱਤ ਉਨ੍ਹਾਂ ਦੀ ਧਾਰਨ ਕਰ ਲਈ। ਸੋ ਜਦੋਂ ਅਸੀਂ ਗੁਰੂ ਦੀ ਮੱਤ ਧਾਰਨ ਕਰਦੇ ਹਾਂ, ਗੁਰੂ ਗ੍ਰੰਥ ਸਾਹਿਬ ਦੀ ਮੱਤ ਵਿਚਾਰ ਕੇ ਦੇਖ ਲਿਓ, ਬੜੀ ਲੰਮੀ ਗੱਲ ਹੈ ਇਹ ਕਿ ਗੁਰਮਤਿ ਕੀ ਹੁੰਦੀ ਹੈ। ਉਹ ਜਦ ਅਸੀਂ ਗੁਰਮਤਿ ਧਾਰਨ ਕਰਦੇ ਹਾਂ ਫੇਰ ਮਹਾਰਾਜ ਕਹਿੰਦੇ ਪ੍ਰਕਾਸ਼ ਹੋ ਜਾਂਦਾ ਹੈ ਸਾਡੇ ਅੰਦਰ, ਹਨ੍ਹੇਰਾ ਨਹੀਂ ਰਹਿੰਦਾ, ਫੇਰ ਸੱਚ ਸਾਡੇ ਨੇੜੇ ਹੋਣ ਕਰਕੇ ਉਹਦੇ ਨਾਲ ਸਾਡੀ ਪਿਆਰ ਦੀ ਲਿਵ ਲੱਗੀ ਰਹਿੰਦੀ ਹੈ, ਜਦੋਂ ਇਸ ਸੱਚ ਦੇ ਨਾਲ ਲਿਵ ਲੱਗ ਜਾਂਦੀ ਹੈ, ਮਹਾਰਾਜ ਕਹਿੰਦੇ -

***ਬਾਝੁ ਗੁਰੂ ਗੁਬਾਰੁ ਹੈ ਬਿਨੁ ਸਬਦੈ ਬੂਝ ਨ ਪਾਇ॥ ਗੁਰਮਤੀ ਪਰਗਾਸੁ ਹੋਇ ਸਚਿ ਰਹੈ ਲਿਵ ਲਾਇ ॥***
***ਤਿਥੈ ਕਾਲੁ ਨ ਸੰਚਰੈ ਜੋਤੀ ਜੋਤਿ ਸਮਾਇ ॥***
***ਅੰਗ - ੫੫***

ਉਥੇ ਕਾਲ ਦੀ ਪਹੁੰਚ ਹੀ ਨਹੀਂ ਹੈ ਤੇ ਗੁਰੂ ਦੀ ਜੋਤੀ 'ਚ ਆਪਣੀ ਹਉਂ ਨੂੰ ਮਿਟਾ ਕੇ ਉਹਦੇ ਵਿੱਚ ਸਮਾਅ ਜਾਂਦਾ ਹੈ। ਗੁਰੂ ਵਾਹਿਗੁਰੂ 'ਚ ਸਮਾਇਆ ਹੋਇਆ ਹੈ, ਇਹ ਵੀ ਵਾਹਿਗੁਰੂ 'ਚ ਸਮਾਅ ਜਾਂਦਾ ਹੈ। ਉਹਦਾ ਹੀ ਰੂਪ ਬਣ ਜਾਂਦਾ ਹੈ।

***ਜਿਨ੍ਹਾ ਨ ਵਿਸਰੈ ਨਾਮੁ ਸੇ ਕਿਨੇਹਿਆ ॥***
***ਭੇਦੁ ਨ ਜਾਣਹੁ ਮੂਲਿ ਸਾਂਈ ਜੇਹਿਆ ॥***
***ਅੰਗ - ੩੯੭***

ਸੋ ਇਸ ਕਰਕੇ ਘੁੰਮਣ-ਘੇਰੀਆਂ ਪੈਂਦੇ ਸਾਗਰ ਦੇ ਵਿਚ ਗੁਰੂ ਮਹਾਰਾਜ ਕਹਿਣ ਲੱਗੇ, ਪਿਤਾ ਜੀ! ਇਹਦੇ 'ਚ ਜੇ ਗੁਰੂ ਸੁਚੇਤ ਹੋ ਕੇ ਲੰਘਾ ਦੇਵੇ, ਬੇੜੀ 'ਚ ਪਾਣੀ ਨਾ ਪੈਣ ਦੇਵੇ, ਮੋਹ ਦਾ, ਲੋਭ ਦਾ, ਅਭਿਮਾਨ ਦਾ, ਹੰਕਾਰ ਦਾ, ਈਰਖਾ, ਨਿੰਦਿਆ ਚੁਗਲੀ, ਵਖੀਲੀ, ਫੇਰ ਤਾਂ ਬੇੜੀ ਡੁੱਬ ਜਾਂਦੀ ਹੈ ਲੇਕਿਨ ਜੇ ਪਾਤਣੀ ਸੁਚੇਤ ਹੋਵੇ, ਤਾਂ ਇਹ ਬੇੜਾ ਕੱਪਰਾਂ 'ਚੋਂ ਲੰਘ ਜਾਂਦਾ ਹੈ, ਇਸ ਤਰ੍ਹਾਂ ਮਹਾਰਾਜ ਫੁਰਮਾਨ ਕਰਦੇ ਨੇ -

***ਧਾਰਨਾ - ਜੇ ਰਹੇ ਮਲਾਹ ਸੁਚੇਤ***
***ਬੇੜਾ ਕੱਪਰਾਂ 'ਚੋਂ ਲੰਘਦਾ।***

ਮਲਾਹ ਸੁਚੇਤ ਹੋਵੇ, ਕਹਿਣ ਲੱਗੇ, ਪਿਤਾ ਜੀ! ਜੇ ਅੰਨ੍ਹਾ ਮਲਾਹ ਹੋਵੇ, ਉਹਨੂੰ ਦਿੱਸਦਾ ਨਹੀਂ ਉਹ ਡੋਲ ਜਾਂਦਾ ਹੈ। ਕੱਚਾ ਮਲਾਹ ਹੋਵੇ ਉਹ ਭੰਵਰਾਂ 'ਚੋਂ ਨਿਕਲਣ ਦੀ ਜਾਂਚ ਨਹੀਂ ਰੱਖਦਾ। ਵੱਡੀਆਂ-ਵੱਡੀਆਂ ਲਹਿਰਾਂ ਚਲਦੀਆਂ ਨੇ, ਉਛਲਦੀਆਂ ਨੇ ਤੇ ਕਈ ਵਾਰੀ ਐਸਾ ਹੁੰਦਾ ਹੈ ਕਿ ਲਹਿਰਾਂ ਘੁੰਮਣ ਲੱਗ ਜਾਂਦੀਆਂ ਨੇ ਉਥੇ, ਜਿਵੇਂ ਵਾ-ਵਰੋਲਾ ਘੁੰਮਦਾ ਹੈ, ਉਹਦੇ 'ਚੋਂ ਤਾਂ ਜਹਾਜ਼ ਨਿਕਲਦਾ ਹੀ ਨਹੀਂ, ਡੁੱਬ ਹੀ ਜਾਇਆ ਕਰਦਾ ਹੈ। ਕੋਈ ਹੀ ਭਾਗਾਂ ਵਾਲਾ ਹੈ ਜਿਹੜਾ ਕੱਢ ਕੇ ਲੈ ਜਾਵੇ।

***ਫਰੀਦਾ ਡੁਖਾ ਸੇਤੀ ਦਿਹੁ ਗਇਆ ਸੂਲਾਂ ਸੇਤੀ ਰਾਤਿ॥ ਖੜਾ ਪੁਕਾਰੇ ਪਾਤਣੀ ਬੇੜਾ ਕਪਰ ਵਾਤਿ ॥***
***ਅੰਗ - ੧੩੮੨***

ਹਾਕਾਂ ਮਾਰਦਾ ਹੈ ਕਿ ਮੇਰਾ ਬੇੜਾ ਜਿਹੜਾ ਹੈ ਕਪਰ ਦੇ ਮੂੰਹ ਵਿੱਚ ਆ ਗਿਆ।

***ਲੰਮੀ ਲੰਮੀ ਨਦੀ ਵਹੈ ਕੰਧੀ ਕੇਰੈ ਹੇਤਿ ॥***
***ਬੇੜੇ ਨੋ ਕਪਰੁ ਕਿਆ ਕਰੇ ਜੇ ਪਾਤਣ ਰਹੈ ਸੁਚੇਤਿ॥***
***ਅੰਗ - ੧੩੮੨***

ਜੇ ਸਮਰੱਥ ਗੁਰੂ ਹੈ, ਤਾਂ ਕਪਰਾਂ ਦੇ ਵਿੱਚ ਪੈਣ ਹੀ ਨਹੀਂ

ਦਿੰਦਾ, ਪਹਿਲਾਂ ਹੀ ਲਗ ਜਾਂਦਾ ਹੈ। ਆਹ ਜਿਹੜੇ ਸਮੁੰਦਰ ਵਿੱਚ ਚਲਦੇ ਨੇ, ਇਥੇ ਹਦਾਇਤਾਂ ਹੁੰਦੀਆਂ ਰਹਿੰਦੀਆਂ ਨੇ ਫਲਾਣੇ ਪਾਸੇ ਦੇ ਉਤੇ ਕਪਰ ਬਣ ਗਏ ਨੇ, ਬਹੁਤ ਵੱਡੀਆਂ ਲਹਿਰਾਂ ਉੱਠ ਰਹੀਆਂ ਨੇ, ਜਹਾਜ਼ਾਂ ਵਾਲੇ ਪਾਸੇ ਹਟ ਜਾਣ। ਜਿਹੜੇ ਸੁਚੇਤ ਨੇ ਉਹ ਰਸਤੇ ਦੂਜੇ ਕੱਢ ਲੈਂਦੇ ਨੇ। ਜਿਹੜੇ ਅਣਜਾਣ ਨੇ ਉਹਦੇ ਵਿੱਚ ਲਹਿ ਜਾਣਗੇ, ਉਨ੍ਹਾਂ ਨੇ ਤਾਂ ਡੁੱਬਣਾ ਹੀ ਡੁੱਬਣਾ ਹੈ। ਇਸ ਤਰ੍ਹਾਂ ਦੇ ਨਾਲ ਮਹਾਰਾਜ ਕਹਿਣ ਲੱਗੇ, ਪਿਤਾ ਜੀ! ਇਹ ਜੋ ਮੋਹ ਦੀ ਨਦੀ ਹੈ, ਕ੍ਰੋਧ ਦੀ, ਲੋਭ ਦੀ, ਹੰਕਾਰ ਦੀ, ਈਰਖਾ, ਨਿੰਦਿਆ, ਚੁਗਲੀ ਬੜੀਆਂ ਘੁੰਮਣ-ਘੇਰੀਆਂ ਨੇ ਇਸ ਨਦੀ ਦੇ ਵਿੱਚ ਤੇ ਹੁਣ ਤੁਸੀਂ ਜਿਹੜਾ ਮੈਨੂੰ ਕਹਿ ਰਹੇ ਓਂ ਨਾ ਕਿ ਘਰ ਰਹਿ, ਅਸੀਂ ਇਕੱਲੇ ਹਾਂ, ਇਹ ਤਾਂ ਤੁਸੀਂ ਮੋਹ ਦੀ ਨਦੀ ਦੇ ਵਿੱਚ ਮੈਨੂੰ ਵਾੜਨਾ ਚਾਹੁੰਦੇ ਓਂ ਤੇ ਤੁਹਾਡੀ ਸੁਰਤ ਜਿਹੜੀ ਹੈ ਮੋਹ ਦੀ ਨਦੀ 'ਚ ਪਈ ਹੋਈ ਹੈ ਤੇ ਇਹ ਡੁੱਬ ਜਾਂਦੀ ਹੈ ਜਦ ਇਹਦੇ 'ਚ ਪਾਣੀ ਪੈ ਜਾਵੇ। ਸੋ ਇਹਨੂੰ ਲੰਘਾਉਣ ਵਾਸਤੇ ਪੂਰੇ ਦੀ ਲੋੜ ਹੈ। ਉਹਦੀ ਲੋੜ ਹੈ ਜਿਹੜਾ ਇਹਦੇ ਵਿਚੋਂ ਲੰਘਾ ਸਕੇ, ਦੂਸਰੇ ਤੋਂ ਨਹੀਂ ਇਹ ਲਗਦਾ।

***ਧਾਰਨਾ - ਬਿਨਾਂ ਗੁਰਾਂ ਤੋਂ ਰਾਹ ਬੁੱਝਣਾ ਹੈ ਔਖਾ।***

***ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ ॥***
***ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ ॥***
***ਨਾਨਕ ਗੁਰੂ ਨ ਚੇਤਨੀ ਮਨਿ ਆਪਣੈ ਸੁਚੇਤ ॥***
***ਛੁਟੇ ਤਿਲ ਬੂਆੜ ਜਿਉ ਸੁੰਞੇ ਅੰਦਰਿ ਖੇਤ ॥***
***ਖੇਤੈ ਅੰਦਰਿ ਛੁਟਿਆ ਕਹੁ ਨਾਨਕ ਸਉ ਨਾਹ ॥***
***ਫਲੀਅਹਿ ਫੁਲੀਅਹਿ ਬਪੁੜੇ ਭੀ ਤਨ ਵਿਚਿ ਸੁਆਹ ॥ ਅੰਗ - ੪੬੩***

ਹਨ੍ਹੇਰਾ ਦੂਰ ਨਹੀਂ ਹੁੰਦਾ, ਨਾ ਕਿਤਾਬਾਂ ਦੂਰ ਕਰ ਸਕਦੀਆਂ, ਨਾ ਕੋਈ ਗੱਲਾਂਬਾਤਾਂ ਦੂਰ ਕਰ ਸਕਦੀਆਂ ਨੇ। ਕੇਵਲ ਗੁਰੂ 'ਚ ਇਹ ਸ਼ਕਤੀ ਹੈ ਕਿ ਮਨ ਦੇ ਪਏ ਹੋਏ ਹਨ੍ਹੇਰੇ ਨੂੰ ਦੂਰ ਕਰ ਦੇਵੇ। ਸੋ ਮਹਾਰਾਜ ਕਹਿੰਦੇ -

***ਭੂਲੀ ਭੂਲੀ ਥਲਿ ਚੜਾ ਥਲਿ ਚੜਿ ਡੂਗਰਿ ਜਾਉ ॥***
***ਅੰਗ - ੫੭***

ਭੁੱਲ ਕੇ ਵੱਡੇ-ਵੱਡੇ ਪਹਾੜਾਂ 'ਤੇ, ਥਲਾਂ 'ਤੇ ਚੜ੍ਹ ਜਾਵਾਂ, ਥਲਾਂ ਤੇ ਟਿੱਬਿਆਂ 'ਤੇ ਚੜ੍ਹ ਕੇ ਉਸ ਤੋਂ ਵੀ ਉਪਰ ਪਹਾੜਾਂ ਦੀਆਂ ਚੋਟੀਆ 'ਤੇ ਚੜ੍ਹ ਜਾਵਾਂ।

***ਬਨ ਮਹਿ ਭੂਲੀ ਜੇ ਫਿਰਾ***
***ਬਿਨੁ ਗੁਰ ਬੂਝ ਨ ਪਾਉ ॥ ਅੰਗ - ੫੭***

ਆਪਣੇ ਆਪ ਰਾਹ ਨਹੀਂ ਮਿਲਦਾ, ਬਗੈਰ ਗੁਰੂ ਤੋਂ ਨਹੀਂ ਬੁੱਝਦੀ ਗੱਲ।

***ਨਾਵਹੁ ਭੂਲੀ ਜੇ ਫਿਰਾ ਫਿਰਿ ਫਿਰਿ ਆਵਉ ਜਾਉ॥***
***ਪੂਛਹੁ ਜਾਇ ਪਧਾਊਆ ਚਲੇ ਚਾਕਰ ਹੋਇ ॥***
***ਅੰਗ - ੫੭***

ਕਹਿੰਦੇ ਜਾਓ ਜਿਹੜੇ ਰਸਤੇ ਪਏ ਹੋਏ ਨੇ ਨਾ, ਤੁਰਦੇ ਨੇ, ਉਨ੍ਹਾਂ ਨੂੰ ਜਾ ਕੇ ਪੁਛੋ ਕਿ ਮੈਨੂੰ ਰਸਤਾ ਦੱਸ ਦਿਓ ਕਿ ਕਿਹੜੀ ਡੰਡੀ ਜਾਂਦੀ ਹੈ, ਕਿਹੜਾ ਰਸਤਾ ਜਾਂਦਾ ਹੈ, ਕਿਹੜੀ ਸੜਕ ਜਾਂਦੀ ਹੈ ਤੇ ਮੈਨੂੰ ਇਸ ਰਸਤੇ ਪਾ ਦਿਓ ਤੇ ਨਾਲ ਚਾਕਰ ਬਣ ਕੇ ਚੱਲੋ, ਇਹ ਨਹੀ ਕਿ ਅਭਿਮਾਨੀ ਬਣ ਕੇ ਚੱਲੋ। ਉਹ ਦੱਸਦੇ ਹੀ ਤਾਂ ਨੇ ਜੇ ਦੱਸਣ ਦੇ ਕਾਬਲ ਸਮਝਣ।

***ਰਾਜਨੁ ਜਾਣਹਿ ਆਪਣਾ ਦਰਿ ਘਰਿ ਠਾਕ ਨ ਹੋਇ॥ ਅੰਗ - ੫੭***

ਆਪਣੇ ਵਾਹਿਗੁਰੂ ਨੂੰ ਜਾਣੇ। ਜਦੋਂ ਜਾਣ ਲਿਆ ਫੇਰ ਪ੍ਰਮੇਸ਼ਰ ਦੇ ਦਰ 'ਤੇ ਜਾਣ ਵੇਲੇ ਕੋਈ ਰੋਕਣ ਵਾਲੀ ਚੀਜ਼ ਨਹੀਂ।

***ਨਾਨਕ ਏਕੋ ਰਵਿ ਰਹਿਆ ਦੂਜਾ ਅਵਰੁ ਨ ਕੋਇ ॥***
***ਅੰਗ - ੫੭***

ਜਦੋਂ ਜਾਣ ਲਿਆ ਫੇਰ ਉਹਨੂੰ ਦਿਸ ਗਿਆ ਕਿ ਇਥੇ ਤਾਂ ਵਾਹਿਗੁਰੂ ਤੋਂ ਬਗੈਰ ਹੋਰ ਹੈ ਹੀ ਕੋਈ ਨਹੀਂ। ਸੋ ਇਸ ਤਰ੍ਹਾਂ ਦੇ ਨਾਲ ਗੁਰੂ ਨਾਨਕ ਪਾਤਸ਼ਾਹ ਨੇ ਆਪਣੇ ਪਿਤਾ ਜੀ ਨੂੰ, ਮਾਤਾ ਜੀ ਨੂੰ, ਦੋਹਾਂ ਨੂੰ ਬਚਨਾਂ ਦੇ ਨਾਲ ਸਮਝਾਉਣ ਦਾ ਯਤਨ ਕੀਤਾ। ਅੱਜ ਪਹਿਲੀ ਵਾਰੀ ਹੈ ਕਿ ਮਹਿਤਾ ਕਾਲੂ ਜੀ ਦੇ ਮਨ ਵਿੱਚ ਆਇਆ ਕਿ ਐਨੀ ਦੁਨੀਆਂ ਮੰਨਦੀ ਹੈ, ਐਨੇ ਰਾਜੇ, ਐਨੇ ਵਿਦਵਾਨ, ਐਨੇ ਪੰਡਤ; ਜੇ ਦੁਨੀਆਂ ਦੇ ਵਿੱਚ ਇਨ੍ਹਾਂ ਦੇ ਪ੍ਰਤਾਪ ਨੂੰ ਨਹੀਂ ਕੋਈ ਮੰਨਦਾ ਤਾਂ ਮੈਂ ਹੀ ਹਾਂ ਇੱਕ। ਬਾਕੀ ਤਾਂ ਸਾਰੇ ਮੰਨਦੇ ਨੇ। ਰਾਇ ਬੁਲਾਰ ਕਹਿੰਦਾ ਹੀ ਚਲਿਆ ਗਿਆ ਕਿ ਇਹਦੇ ਅਰ ਰੱਬ ਦੇ ਵਿੱਚ ਕੋਈ ਭੇਤ ਨਹੀਂ ਹੈ। ਵੈਦ ਨੇ ਇਹ ਗੱਲ ਪਹਿਲੇ ਦਿਨ ਹੀ ਕਹਿ ਦਿੱਤੀ ਸੀ ਕਿ ਨਾਨਕ ਤਾਂ ਸਾਰੀ ਦੁਨੀਆਂ ਦੇ ਦੁੱਖ ਦੂਰ ਕਰਨ ਵਾਲਾ ਵੈਦ ਹੈ। ਇਹਦਾ ਇਲਾਜ ਮੈਂ ਨਹੀਂ ਕਰ ਸਕਦਾ, ਇਹ ਤਾਂ ਸਾਰੀ ਦੁਨੀਆਂ ਦੇ ਦੁਖਾਂ ਨੂੰ ਦੂਰ ਕਰਨ ਵਾਲਾ ਹੈ। ਪੰਡਤ ਨੇ ਕਹਿ ਦਿੱਤਾ ਸੀ ਪਹਿਲੇ ਦਿਨ ਹੀ ਕਿ ਕਾਲੂ ਜੀ! ਨਾਨਕ ਤਾਂ ਸਾਰੇ ਪੜ੍ਹਿਆਂ ਹੋਇਆਂ ਨੂੰ ਪੜ੍ਹਾਉਣ ਵਾਲੇ ਆਏ ਨੇ। ਕਾਜ਼ੀ ਨੇ ਵੀ ਇਹੀ ਗੱਲ ਕਹਿ ਦਿੱਤੀ। ਸੱਯਦ ਨੇ ਵੀ ਇਹੀ ਗੱਲ ਕਹਿ ਦਿੱਤੀ। ਸਾਸ਼ਤਰੀ ਨੇ ਵੀ ਇਹੀ ਗੱਲ ਕਹਿ ਦਿੱਤੀ ਤੇ ਬਾਕੀ ਤਾਂ ਸਾਰੇ ਮੰਨਦੇ ਨੇ ਤੇ ਜੇ ਨਹੀਂ ਮੰਨਿਆ ਤਾਂ ਮੈਂ ਹੀ ਨਹੀਂ ਹਾਲੇ ਤੱਕ ਮੰਨਿਆ ਤੇ ਭੈਣ ਇਹਦੀ ਨਾਨਕੀ ਸਦਾ ਹੀ ਮੈਨੂੰ ਕਹਿੰਦੀ ਹੈ ਕਿ ਪਿਤਾ ਜੀ! ਪਛਾਣੋ ਤੁਸੀਂ। ਅੱਜ ਮਨ ਵਿੱਚ ਖਿਆਲ ਆਇਆ ਪਹਿਲੀ ਵਾਰੀ ਕਿ ਮੈਂ ਵੀ ਦੇਖਾਂ ਕਿਤੇ ਮੈਂ ਭੁਲੇਖੇ ਵਿੱਚ ਹੀ ਤਾਂ ਨਹੀਂ ਚਲਿਆ ਜਾ ਰਿਹਾ। ਉਸ ਵੇਲੇ ਕਹਿਣ ਲੱਗਿਆ, ਹੇ ਨਾਨਕ! ਮੈਂ ਜੋ ਬਾਤਾਂ ਸੁਣੀਆਂ ਹਨ ਉਹਦਾ ਅਸਰ ਮੇਰੇ 'ਤੇ ਹੋਇਆ ਹੈ, ਜਿਹੜੀਆਂ ਤੂੰ ਹੁਣ ਕਹੀਆਂ ਨੇ, ਜਿਹੜੀਆਂ ਮੈਂ ਪਹਿਲਾਂ ਸੁਣੀਆਂ ਨੇ ਤੇ ਮੇਰੇ ਮਨ ਵਿੱਚ ਇਸ ਗੱਲ ਦੀ ਬਹੁਤ ਸ਼ਰਧਾ ਜਾਗੀ ਹੈ ਤੇ ਲਿਖਦੇ ਨੇ-

***ਬੋਲਯੋ ਕਰਿਕੈ ਭਾਉ ਘਨੇਰਾ।***
***ਮੈਂ ਜਾਨਤਿ ਰਹਿਓ ਸੁਤ ਮੇਰਾ।***
***ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਪੰਨਾ - ੮੧੨***

ਮੈਂ ਤਾਂ ਇਹੀ ਜਾਣਦਾ ਰਿਹਾ ਹੁਣ ਤੱਕ ਕਿ ਇਹ ਮੇਰਾ ਪੁੱਤਰ ਹੈ। ਪਰ ਮੈਨੂੰ ਤਾਂ ਹੁਣ ਪਤਾ ਲੱਗਿਆ ਹੈ ਕਿ -

***(ਬਾਕੀ ਪੰਨਾ 37 ਤੇ)***

# ਜਨ ਪਰਉਪਕਾਰੀ ਆਏ

ਮਹਾਨ ਯੁੱਗ ਪੁਰਸ਼, ਪੰਜ ਪਿਆਰਿਆਂ ਦੇ ਮੁਖੀ ਭਾਈ ਸਾਹਿਬ ਭਾਈ ਦਇਆ ਸਿੰਘ ਜੀ ਦੀ ਸੰਪ੍ਰਦਾਇ ਦੇ ਚਮਕਦੇ ਸਿਤਾਰੇ, ਧਮੋਟ ਦੇ ਹੀਰੇ, ਜਿਨ੍ਹਾਂ ਦਾ ਨਾਮ ਲਏ ਤੋਂ ਰਸਨਾ ਪਵਿੱਤਰ ਹੋ ਜਾਂਦੀ ਹੈ, ਧਿਆਨ ਵਿਚ ਜਾਣ ਤੇ ਪਾਪ ਭੱਜ ਜਾਂਦੇ ਹਨ ਅਤੇ ਹਿਰਦੇ ਵਿੱਚ ਮਲੋ ਮੱਲੀ ਨਾਮ ਧੁੰਨ ਚਲਣ ਲਗ ਜਾਂਦੀ ਹੈ ਧੰਨ ਧੰਨ ਸੰਤ ਮਹਾਰਾਜ ਸੰਤ ਬਾਬਾ ਵਰਿਆਮ ਸਿੰਘ ਜੀ ਮਹਾਰਾਜ ਰਤਵਾੜਾ ਸਾਹਿਬ ਵਾਲੇ ਜਿਨ੍ਹਾਂ ਨੇ ਆਪਣੀ ਜਿੰਦਗੀ ਦੇ ੪੨ ਸਾਲ ਧੰਨ ਧੰਨ ਸੰਤ ਈਸ਼ਰ ਸਿੰਘ ਜੀ ਮਹਾਰਾਜ ਰਾੜਾ ਸਾਹਿਬ ਵਾਲਿਆਂ ਦੀ ਸੰਗਤ ਦਾ ਅਨੰਦ ਮਾਣਿਆ ਅੰਤ ਉਨ੍ਹਾਂ ਦਾ ਹੀ ਰੂਪ ਹੋ ਗਏ –

*ਗਉੜੀ ਮਹਲਾ ੫ ॥*
*ਪ੍ਰਭ ਮਿਲਬੇ ਕਉ ਪ੍ਰੀਤਿ ਮਨਿ ਲਾਗੀ ॥*
*ਪਾਇ ਲਗਉ ਮੋਹਿ ਕਰਉ ਬੇਨਤੀ*
*ਕੋਊ ਸੰਤੁ ਮਿਲੈ ਬਡਭਾਗੀ ॥ ੧ ॥ ਰਹਾਉ ॥*
*ਮਨੁ ਅਰਪਉ ਧਨੁ ਰਾਖਉ ਆਗੈ*
*ਮਨ ਕੀ ਮਤਿ ਮੋਹਿ ਸਗਲ ਤਿਆਗੀ ॥*
*ਜੋ ਪ੍ਰਭ ਕੀ ਹਰਿ ਕਥਾ ਸੁਨਾਵੈ*
*ਅਨਦਿਨੁ ਫਿਰਉ ਤਿਸੁ ਪਿਛੈ ਵਿਰਾਗੀ ॥ ੧ ॥*
*ਪੂਰਬ ਕਰਮ ਅੰਕੁਰ ਜਬ ਪ੍ਰਗਟੇ ਭੇਟਿਓ*
*ਪੁਰਖੁ ਰਸਿਕ ਬੈਰਾਗੀ ॥*
*ਮਿਟਿਓ ਅੰਧੇਰੁ ਮਿਲਤ ਹਰਿ ਨਾਨਕ*
*ਜਨਮ ਜਨਮ ਕੀ ਸੋਈ ਜਾਗੀ ॥ ਅੰਗ – ੨੦੪*



ਸੰਤ ਬਾਬਾ ਵਰਿਆਮ ਸਿੰਘ ਜੀ ਮਹਾਰਾਜ ਰਤਵਾੜਾ ਸਾਹਿਬ

ਬਚਪਨ ਅੰਦਰ ਪਿੰਡ ਧਮੋਟ ਵਿੱਚ ਆਪ ਜੀ ਦੀ ਨਾਮ ਜਪਣ ਦੀ ਲਗਨ, ਫਿਰ ਗ੍ਰਹਿਸਤ ਵਿੱਚ ਰਹਿੰਦੇ ਹੋਏ, ਜਿੰਮੇਵਾਰੀਆਂ ਨਿਭਾਉਂਦੇ ਹੋਏ, ਹਾਣ ਲਾਭ ਘਾਟੇ ਵਾਧੇ ਸਹਿੰਦੇ ਹੋਏ, ਖੇਤੀ ਕਰਦੇ, ਫੌਜ ਵਿੱਚ, ਚੰਡੀਗੜ੍ਹ ਸਿਵਲ ਸੈਕਟਰੀਏਟ ਵਿੱਚ ਸੁਪਰਡੈਂਟ ਦੀ ਨਹਿਰੀ ਮਹਿਕਮੇ ਵਿੱਚ ਸਰਵਵਿਸ ਕਰਦੇ। ਉਸ ਤੋਂ ਬਾਅਦ ਸੰਤ ਈਸ਼ਰ ਸਿੰਘ ਜੀ ਮਹਾਰਾਜ ਰਾੜਾ ਸਾਹਿਬ ਵਾਲਿਆਂ ਦੇ ਇਕੋ ਹੀ ਬਚਨ ਤੇ ਨੌਕਰੀ ਛੱਡ ਕੇ ਤਰਾਈ ਦੇ ਇਲਾਕੇ ਯੂ.ਪੀ. ਜਿਲਾ – ਰਾਮਪੁਰ ਬਿਲਾਸ ਪੁਰ ਅਨਵਰੀਆ ਫਾਰਮ ਵਿੱਚ ਜਾ ਵਸਣਾ ਕੀਤਾ –

*ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ ॥*
*ਹਸੰਦਿਆ ਖੇਲੰਦਿਆ ਪੈਨੰਦਿਆ*
*ਖਾਵੰਦਿਆ ਵਿਚੇ ਹੋਵੈ ਮੁਕਤਿ ॥ ੨ ਅੰਗ – ੫੨੨*
*ਅੰਜਨ ਮਾਹਿ ਨਿਰੰਜਨਿ ਰਹੀਐ*
*ਜੋਗ ਜੁਗਤਿ ਇਵ ਪਾਈਐ ॥ ਅੰਗ – ੭੩੦*
*ਮੁਕਤਿ ਭੁਗਤਿ ਜੁਗਤਿ ਤੇਰੀ ਸੇਵਾ*
*ਜਿਸੁ ਤੂੰ ਆਪਿ ਕਰਾਇਹਿ ॥ ਅੰਗ – ੭੪੯*
*ਪ੍ਰਭ ਜੀ ਭਾਨੀ ਭਈ ਨਿਕਾਣੀ*
*ਸਫਲ ਜਨਮੁ ਪਰਵਾਨਾ ॥*
*ਭਈ ਅਮੋਲੀ ਭਾਰਾ ਤੋਲੀ*
*ਮੁਕਤਿ ਜੁਗਤਿ ਦਰੁ ਖੋਲ੍ਹਾ ॥*
*ਕਹੁ ਨਾਨਕ ਹਉ ਨਿਰਭਉ*
*ਹੋਈ ਸੋ ਪ੍ਰਭੁ ਮੇਰਾ ਓਲ੍ਹਾ ॥*
*ਅੰਗ – ੭੮੦*



ਅਦੁਭ ਧਾਰ ਮਹਾਂਪੁਰਖ ਆਪਣੀ ਦੇਖ ਰੇਖ ਹੇਠ ਗੁਰਦੁਆਰਾ ਈਸ਼ਰ ਪ੍ਰਕਾਸ਼ ਰਤਵਾੜਾ ਸਾਹਿਬ ਦੀ ਇਮਾਰਤ ਤਿਆਰ ਕਰਵਾਉਂਦੇ ਹੋਏ।

ਆਪ ਜੀ ਨੇ ਆਪਣੇ ਜੀਵਨ ਦੀਆਂ ਸਾਰੀਆਂ ਜਿੰਮੇਵਾਰੀਆਂ ਨਿਭਾਉਂਦੇ ਹੋਏ। ਆਪਣੀ ਜਿੰਦਗੀ ਦਾ ਸਫਰ ਤਹਿ ਕਰਦੇ ਹੋਏ। ਧੰਨ ਧੰਨ ਸਾਹਿਬ ਸ੍ਰੀ ਗੁਰੂ ਨਾਨਕ ਸਾਹਿਬ ਜੀ ਵੱਲੋਂ ਦਰਸਾਏ ਰਸਤੇ ਸੁਰਤਿ ਸ਼ਬਦ ਮਾਰਗ ਨੂੰ ਪੂਰੀ ਤਰ੍ਹਾਂ ਆਪਣੀ ਜਿੰਦਗੀ ਵਿੱਚ ਅਪਣਾਇਆ। ਧਾਰਨ ਕੀਤਾ –

*ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈ ਸਾਣੇ ॥*
*ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੇ ॥*

੬ ਸਾਲ ਦੀ ਉਮਰ ਵਿੱਚ ਆਪ ਜੀ ਦਾ ਮਿਲਾਪ ਸੰਤ ਈਸ਼ਰ ਸਿੰਘ ਜੀ ਨਾਲ ਹੋਇਆ ਆਪ ਜੀ ਦੱਸਿਆ ਕਰਦੇ ਕਿ ਸੰਤ ਮਹਾਰਾਜ ਜੀ ਨੇ ਮਿਲਦੇ ਸਾਰ ਬਚਨ ਕੀਤੇ ਕਿ ਅੱਜ ਇਕ ਸੋਹਾਗਣ ਦਾ ਮਿਲਾਪ ਹੋਇਆ ਹੈ, ਮਿਲਾਪ ਹੋਣ ਦੀ ਦੇਰ ਸੀ ਤਨ ਮਨ ਧਨ ਸੰਤ ਈਸ਼ਰ ਸਿੰਘ ਜੀ ਮਹਾਰਾਜ ਦੇ ਹਵਾਲੇ ਕਰ ਦਿਤਾ। ਉਸ ਤੋਂ ਬਾਅਦ ਆਪ ਨੇ ੪੨ ਸਾਲ ਦੇ ਕਰੀਬ ਸੰਤ

ਮਹਾਰਾਜ ਜੀ ਸੰਗਤ ਦਾ ਅਨੰਦ ਮਾਣਿਆਂ। ਅਗਸਤ ੧੯੭੫ ਵਿੱਚ ਸੰਤ ਈਸ਼ਰ ਸਿੰਘ ਜੀ ਮਹਾਰਾਜ ਨੇ ਆਪਣੇ ਪੰਜ ਭੂਤਕ ਚੋਲੇ ਨੂੰ ਇੰਗਲੈਂਡ ਵੁਲਵਰਹੈਂਪਟਨ ਵਿਖੇ ਤਿਆਗ ਦਿਤਾ।

ਪਿਆਰੇ ਦਾ ਵਿਛੋੜਾ ਅਸਹਿ ਸੀ। ਨੇਤਰਾਂ ਤੋਂ ਇਕ ਸਾਲ ਆਪ ਮੁਹਾਰੇ ਹੰਝੂ ਚਲਦੇ ਰਹੇ -

*ਵਿਛੋੜਾ ਸੁਣੇ ਡੁਖੁ*
*ਵਿਣੁ ਡਿਠੇ ਮਰਿਓਦਿ ॥*
*ਬਾਝੁ ਪਿਆਰੇ ਆਪਣੇ*
*ਬਿਰਹੀ ਨਾ ਧੀਰੋਦਿ॥ ਅੰਗ - ੧੧੦੦*
*ਕਬੀਰ ਬਿਰਹੁ ਭੁਯੰਗਮੁ*
*ਮਨਿ ਬਸੈ ਮੰਤੁ ਨ ਮਾਨੈ ਕੋਇ ॥*
*ਰਾਮ ਬਿਓਗੀ ਨਾ ਜੀਐ ਜੀਐ ਤ*
*ਬਉਰਾ ਹੋਇ ॥ ਅੰਗ - ੧੩੬੮*
*ਮੇਰਾ ਮਾਤ ਪਿਤਾ ਗੁਰੁ ਸਤਿਗੁਰੂ ਪੂਰਾ ਗੁਰ*
*ਜਲ ਮਿਲਿ ਕਮਲੁ ਵਿਗਸੈ ਜੀਉ ॥ ੩ ॥*
*ਮੈ ਬਿਨੁ ਗੁਰ ਦੇਖੇ ਨੀਦ ਨ ਆਵੈ ॥*
*ਮੇਰੇ ਮਨ ਤਨਿ ਵੇਦਨ ਗੁਰ ਬਿਰਹੁ ਲਗਾਵੈ ॥*
*ਹਰਿ ਹਰਿ ਦਇਆ ਕਰਹੁ*
*ਗੁਰੁ ਮੇਲਹੁ*
*ਜਨ ਨਾਨਕ ਗੁਰ ਮਿਲਿ ਰਹਸੈ ਜੀਉ ॥ ੪ ॥ ਅੰਗ - ੯੪*
*ਹਉ ਰਹਿ ਨ ਸਕਉ ਬਿਨੁ ਦੇਖੇ ਮੇਰੇ ਪ੍ਰੀਤਮ*
*ਮੈ ਅੰਤਰਿ ਬਿਰਹੁ ਹਰਿ ਲਾਈਆ ਜੀਉ ॥*
*ਹਰਿ ਰਾਇਆ*
*ਮੇਰਾ ਸਜਣੁ ਪਿਆਰਾ*
*ਗੁਰੁ ਮੇਲੇ ਮੇਰਾ ਮਨੁ ਜੀਵਾਈਆ ਜੀਉ ॥*
*ਅੰਗ - ੧੭੪*
*ਸਲੋਕ ਮਃ ੪ ॥*
*ਜਿਨਾ ਅੰਦਰਿ ਉਮਰਥਲ ਸੇਈ ਜਾਣਨਿ ਸੂਲੀਆ ॥*
*ਹਰਿ ਜਾਣਹਿ ਸੇਈ ਬਿਰਹੁ*


ਰਤਵਾੜਾ ਸਾਹਿਬ ਵਿੱਚ ਦਰਖਤ ਲਗਾਉਣ ਦੀ ਕਾਰਸੇਵਾ ਦਾ ਦ੍ਰਿਸ਼।


ਰਤਵਾੜਾ ਸਾਹਿਬ ਵਿੱਚ ਦਰਖਤ ਲਗਾਉਣ ਦੀ ਕਾਰਸੇਵਾ ਦਾ ਦ੍ਰਿਸ਼।


ਰਤਵਾੜਾ ਸਾਹਿਬ ਵਿੱਚ ਦਰਖਤ ਲਗਾਉਣ ਦੀ ਕਾਰਸੇਵਾ ਦਾ ਦ੍ਰਿਸ਼।

*ਹਉ ਤਿਨ ਵਿਟਹੁ*
*ਸਦ ਘੁਮਿ ਘੋਲੀਆ ॥*
*ਹਰਿ ਮੇਲਹੁ ਸਜਣੁ ਪੁਰਖੁ ਮੇਰਾ ਸਿਰੁ*
*ਤਿਨ ਵਿਟਹੁ ਤਲ ਰੋਲੀਆ ॥*
*ਜੋ ਸਿਖ ਗੁਰ ਕਾਰ ਕਮਾਵਹਿ*
*ਹਉ ਗੁਲਮੁ ਤਿਨਾ ਕਾ ਗੋਲੀਆ ॥*
*ਹਰਿ ਰੰਗਿ ਚਲੂਲੈ ਜੋ ਰਤੇ*
*ਤਿਨ ਭਿਨੀ ਹਰਿ ਰੰਗਿ ਚੋਲੀਆ ॥*
*ਕਰਿ ਕਿਰਪਾ ਨਾਨਕ ਮੇਲਿ ਗੁਰ ਪਹਿ*
*ਸਿਰੁ ਵੇਚਿਆ ਮੋਲੀਆ ॥ ੧ ॥ ਅੰਗ - ੩੧੧*
*ਹਰਿ ਹਰਿ ਸਜਣੁ ਮੇਰਾ ਪ੍ਰੀਤਮੁ ਰਾਇਆ ॥*
*ਕੋਈ ਆਣਿ ਮਿਲਾਵੈ ਮੇਰੇ ਪ੍ਰਾਣ ਜੀਵਾਇਆ ॥*
*ਹਉ ਰਹਿ ਨ ਸਕਾ ਬਿਨੁ ਦੇਖੇ ਪ੍ਰੀਤਮਾ*
*ਮੈ ਨੀਰੁ ਵਹੇ ਵਹਿ ਚਲੈ ਜੀਉ ॥*
*ਸਤਿਗੁਰੁ ਮਿਤ੍ਰੁ ਮੇਰਾ ਬਾਲ ਸਖਾਈ ॥*
*ਹਉ ਰਹਿ ਨ ਸਕਾ ਬਿਨੁ ਦੇਖੇ ਮੇਰੀ ਮਾਈ ॥*
*ਹਰਿ ਜੀਉ ਕ੍ਰਿਪਾ ਕਰਹੁ ਗੁਰੁ ਮੇਲਹੁ*
*ਜਨ ਨਾਨਕ ਹਰਿ ਧਨੁ ਪਲੈ ਜੀਉ ॥*

*ਜਿਉ ਮਛੁਲੀ ਬਿਨੁ ਪਾਣੀਐ ਕਿਉ ਜੀਵਣੁ ਪਾਵੈ ॥*
*ਬੂੰਦ ਵਿਹੂਣਾ ਚਾਤ੍ਰਿਕੋ ਕਿਉ ਕਰਿ ਤ੍ਰਿਪਤਾਵੈ ॥*
*ਨਾਦ ਕੁਰੰਕਹਿ ਬੇਧਿਆ ਸਨਮੁਖ ਉਠਿ ਧਾਵੈ ॥*
*ਭਵਰੁ ਲੋਭੀ ਕੁਸਮ ਬਾਸੁ ਕਾ ਮਿਲਿ ਆਪੁ ਬੰਧਾਵੈ ॥*
*ਤਿਉ ਸੰਤ ਜਨਾ ਹਰਿ ਪ੍ਰੀਤਿ ਹੈ ਦੇਖਿ ਦਰਸੁ*

***ਅਘਾਵੈ ॥***
***ਅੰਗ - ੭੦੮***

ਆਪ ਜੀ ਨੇ ਆਪਣੇ ਆਪ ਨੂੰ ਸੰਭਾਲਿਆ। ਇਕ ਦਮ ਆਪ ਜੀ ਦੀ ਜਮੀਨ ਦਾ ਸੌਦਾ ਹੋ ਗਿਆ। ਆਪ ਜੀ ੧੯੭੮ ਵਿੱਚ ਯੂ.ਪੀ. ਨੂੰ ਛਡ ਕੇ ਚੰਡੀਗੜ੍ਹ ਆਣ ਬਿਰਾਜੇ। ਰੋਪੜ ਜਿਲ੍ਹੇ ਦੀ ਹਾਲਤ ਦੇਖੀ ਜੋ ਧਾਰਮਿਕ, ਆਰਥਿਕ ਪਖੋਂ ਬਹੁਤ ਥੱਲੇ ਗਿਰ ਚੁਕੀ ਸੀ। ਆਪ ਨੇ ਆਪਣਾ ਮਨ ਇਸ ਪਛੜੇ ਇਲਾਕੇ ਵਿੱਚ ਪ੍ਰਚਾਰ ਕਰਨ ਲਈ ਕਮਰ ਕਸਾ ਕਰ ਲਿਆ ਦ੍ਰਿੜ ਸੰਕਲਪ ਦੇ ਨਾਲ ਆਪ ਜੀ ਰੋਪੜ ਦੇ ਪਛੜੇ ਇਲਾਕੇ ਅੰਦਰ ਲਗਾਤਾਰ ੧੯੭੮ ਤੋਂ ੧੯੯੬ ਤੱਕ ਦਿਨ ਪ੍ਰਚਾਰ ਕਰ-ਕਰ ਕਰਕੇ ਅੰਮ੍ਰਿਤ ਛਕਾ ਕੇ ਇਲਾਕੇ ਅੰਦਰ ਇਕ ਸਿਖੀ ਦਾ ਜਜਬਾ ਪੈਦਾ ਕੀਤਾ।ਸੁਤੀ ਪਈ ਲੋਕਾਈ ਨੂੰ ਜਗਾ ਦਿਤਾ। ਜਿਹੜੇ ਪ੍ਰਾਣੀ ਗੁਰੂ ਨੂੰ ਭੁੱਲ ਕੇ ਬਹੁਤ ਦੂਰ ਜਾ ਚੁਕੇ ਸਨ ਨਸ਼ਿਆਂ, ਗੁਗੇ ਮੜੀਆਂ ਮਸਾਣੀਆਂ ਨੂੰ ਮੰਨਣਾ, ਆਪਣਾ ਅਮੋਲਕ ਜਨਮ ਖਰਾਬ ਕਰ ਰਹੇ ਸਨ। ਉਨ੍ਹਾਂ ਨੂੰ ਅਸਲੀ ਜੀਵਨ ਮਨੋਰਥ ਦੀ ਸੋਝੀ ਪ੍ਰਦਾਨ ਕਰਕੇ ਖੰਡੇ ਬਾਟੇ ਦਾ ਅੰਮ੍ਰਿਤ ਛਕਾ ਕੇ ਗੁਰੂ ਨਾਲ ਜੋੜਿਆ।

ਕ੧੯੯੬ ਵਿੱਚ ਆਪ ਨੇ ਪਵਿੱਤਰ ਪਾਵਨ ਅਸਥਾਨ ਗੁਰਦੁਆਰਾ ਈਸ਼ਰ ਪ੍ਰਕਾਸ਼ ਰਤਵਾੜਾ ਸਾਹਿਬ ਦਾ ਨੀਂਹ ਪੱਥਰ ਰੱਖ ਕੇ ਸੇਵਾ ਸਿਮਰਨ ਦਾ ਕੁੰਭ ਚਲਾ ਦਿਤੇ। ਜਨ ਸਮੂੰਹ ਦੇ ਪ੍ਰਉਪਕਾਰ ਹਿੱਤ ਅਨੇਕਾਂ ਲੋਕ ਭਲਾਈ ਦੇ ਕਾਰਜ ਅਸਥਾਨ ਵੱਲੋਂ ਅਰੰਭ ਕੀਤੇ ।ਸੈਂਕੜੇ ਏਕੜ ਜਮੀਨ ਅਸਥਾਨ ਦੇ ਨਾਮ ਕਰਵਾਈ ਗਈ। ਜਿਸ ਵਿੱਚ ਸਕੂਲ ਕਾਲਜਾਂ ਦੀ ਅਰੰਭਤਾ ਹੋਈ। ਸੈਂਕੜੇ ਨਿਸ਼ਕਾਮ ਪ੍ਰੇਮੀ ਅਸਥਾਨ ਤੇ ਰਹਿ ਕੇ ਨਿਸ਼ਕਾਮ ਸੇਵਾ ਨਿਭਾਅ ਰਹੇ ਹਨ ਅਤੇ ਆਪਣੇ ਜਿੰਦਗੀ ਦੇ ਅਸਲੀ ਮਨੋਰਥ ਵੱਲ ਵੱਧ ਰਹੇ ਹਨ।



ਕਾਰਸੇਵਾ ਦ੍ਰਿਸ਼



ਕਾਰਸੇਵਾ ਦ੍ਰਿਸ਼



ਕਾਰਸੇਵਾ ਦ੍ਰਿਸ਼

ਅਸਥਾਨ ਤੇ ਲਗਾਤਾਰ ਗੁਰਬਾਣੀ ਦੇ ਪ੍ਰਵਾਹ ਚਲਦੇ ਰਹਿੰਦੇ ਹਨ। ਆਪ ਮੁਹਾਰੇ ਪਵਿੱਤਰ, ਸ਼ਾਂਤ, ਰੂਹਾਨੀ ਰੂਹਾਨੀ ਤਰੰਗਾਂ ਦੀ ਝਰਨਾਹਟ ਮਹਿਸੂਸ ਹੁੰਦੀ ਹੈ। ਮਹਾਂਪੁਰਖਾਂ ਨੇ ਇਸ ਧਰਤੀ ਤੇ ਆਪਣੇ ਕਰ ਕੰਵਲਾਂ ਦੁਆਰ ਕਣ-ਕਣ ਪਵਿੱਤਰ ਕੀਤਾ ਹੋਇਆ ਹੈ। ਸਵੇਰੇ ੩.੦੦ ਵਜੇ ਹੀ ਮਹਾਂਪੁਰਖਾਂ ਵੱਲੋਂ ਦਰਸਾਈ ਜੁਗਤ ਅਨੁਸਾਰ ਵਾਹਿਗੁਰੂ ਨਾਮ ਸਿਮਰਨ ਦੀ ੪੫ ਮਿੰਟ ਦੀ ਕੈਸੇਟ ਲਗ ਜਾਂਦੀ ਹੈ। ਕੋਈ ਕਿਸੇ ਕਿਸਮ ਦੇ ਕਰਮ ਕਾਂਡ ਵਿੱਚ ਮਹਾਂਪੁਰਖਾਂ ਨੇ ਨਹੀਂ ਫਸਾਇਆ। ਸਿਧੇ ਨਾਮ ਨਾਲ ਜੋੜਿਆ ਹੈ ਜਿਵੇਂ ਧੰਨ ਧੰਨ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਵੀ ਫੁਰਮਾਨ ਆਉਂਦੇ ਹਨ-

***ਤੀਰਥਿ ਨਾਵਣ ਜਾਉ***
***ਤੀਰਥੁ ਨਾਮੁ ਹੈ ॥***
***ਤੀਰਥੁ ਸਬਦ ਬੀਚਾਰੁ***
***ਅੰਤਰਿ ਗਿਆਨੁ ਹੈ ॥***
***ਗੁਰ ਗਿਆਨੁ ਸਾਚਾ ਥਾਨੁ***
***ਤੀਰਥੁ ਦਸ ਪੁਰਬ ਸਦਾ ਦਸਾਹਰਾ ॥***
***ਹਉ ਨਾਮੁ ਹਰਿ ਕਾ ਸਦਾ ਜਾਚਉ***
***ਦੇਹੁ ਪ੍ਰਭ ਧਰਣੀਧਰਾ ॥***
***ਸੰਸਾਰੁ ਰੋਗੀ ਨਾਮੁ ਦਾਰੂ***
***ਮੈਲੁ ਲਾਗੈ ਸਚ ਬਿਨਾ ॥***
***ਗੁਰ ਵਾਕੁ ਨਿਰਮਲੁ ਸਦਾ ਚਾਨਣੁ ਨਿਤ ਸਾਚੁ ਤੀਰਥੁ ਮਜਨਾ ॥ ੧***

ਅੰਗ - ੬੮੭

ਸੋਰਠਿ ਮਹਲਾ ੫ ਘਰੁ ੨ ਅਸਟਪਦੀਆ
ੴ ਸਤਿਗੁਰ ਪ੍ਰਸਾਦਿ
॥
ਪਾਠੁ ਪੜਿਓ ਅਰੁ ਬੇਦੁ
ਬੀਚਾਰਿਓ
ਨਿਵਲਿ ਭੁਅੰਗਮ ਸਾਧੇ
॥
ਪੰਚ ਜਨਾ ਸਿਉ
ਸੰਗੁ ਨ ਛੁਟਕਿਓ
ਅਧਿਕ ਅਹੰਬੁਧਿ ਬਾਧੇ
॥
ਪਿਆਰੇ ਇਨ ਬਿਧਿ
ਮਿਲਣੁ ਨ ਜਾਈ
ਮੈ ਕੀਏ ਕਰਮ ਅਨੇਕਾ
॥
ਹਾਰਿ ਪਰਿਓ ਸੁਆਮੀ
ਕੈ ਦੁਆਰੈ
ਦੀਜੈ ਬੁਧਿ ਬਿਬੇਕਾ ॥
ਰਹਾਉ ॥
ਮੋਨਿ ਭਇਓ ਕਰਪਾਤੀ
ਰਹਿਓ
ਨਗਨ ਫਿਰਿਓ ਬਨ
ਮਾਹੀ ॥
ਤਟ ਤੀਰਥ ਸਭ
ਧਰਤੀ ਭ੍ਰਮਿਓ
ਦੁਬਿਧਾ ਛੁਟਕੈ ਨਾਹੀ॥
ਮਨ ਕਾਮਨਾ ਤੀਰਥ
ਜਾਇ ਬਸਿਓ
ਸਿਰਿ ਕਰਵਤ ਧਰਾਏ
॥
ਮਨ ਕੀ ਮੈਲੁ ਨ ਉਤਰੈ
ਇਹ ਬਿਧਿ ਜੇ ਲਖ
ਜਤਨ ਕਰਾਏ ॥
ਕਨਿਕ ਕਾਮਿਨੀ ਹੈਵਰ
ਗੈਵਰ ਬਹੁ ਬਿਧਿ ਦਾਨੁ
ਦਾਤਾਰਾ ॥
ਅੰਨ ਬਸਤ੍ਰ ਭੂਮਿ
ਬਹੁ ਅਰਪੇ ਨਹ
ਮਿਲੀਐ ਹਰਿ ਦੁਆਰਾ
॥
ਪੂਜਾ ਅਰਚਾ ਬੰਦਨ
ਡੰਡਉਤ ਖਟੁ ਕਰਮਾ
ਰਤੁ ਰਹਤਾ ॥
ਹਉ ਹਉ ਕਰਤ
ਬੰਧਨ ਮਹਿ ਪਰਿਆ
ਨਹ ਮਿਲੀਐ ਇਹ ਜੁਗਤਾ ॥ ੫ ॥
ਜੋਗ ਸਿਧ ਆਸਣ
ਚਉਰਾਸੀਹ ਏ ਭੀ
ਕਰਿ ਕਰਿ ਰਹਿਆ ॥









ਵਡੀ ਆਰਜਾ
ਫਿਰਿ ਫਿਰਿ ਜਨਮੈ
ਹਰਿ ਸਿਉ ਸੰਗੁ ਨ ਗਹਿਆ ॥
ਰਾਜ ਲੀਲਾ ਰਾਜਨ ਕੀ
ਰਚਨਾ
ਕਰਿਆ ਹੁਕਮੁ ਅਫਾਰਾ ॥
ਸੇਜ ਸੋਹਨੀ ਚੰਦਨੁ ਚੋਆ
ਨਰਕ ਘੋਰ ਕਾ ਦੁਆਰਾ ॥
ਹਰਿ ਕੀਰਤਿ ਸਾਧਸੰਗਤਿ
ਹੈ
ਸਿਰਿ ਕਰਮਨ ਕੈ ਕਰਮਾ
॥
ਕਹੁ ਨਾਨਕ ਤਿਸੁ ਭਇਓ
ਪਰਾਪਤਿ ਜਿਸੁ ਪੁਰਬ
ਲਿਖੇ ਕਾ ਲਹਨਾ ॥
ਤੇਰੋ ਸੇਵਕੁ .
ਇਹ ਰੰਗਿ ਮਾਤਾ ॥
ਭਇਓ ਕ੍ਰਿਪਾਲੁ ਦੀਨ
ਦੁਖ ਭੰਜਨੁ ਹਰਿ ਹਰਿ
ਕੀਰਤਨਿ ਇਹੁ ਮਨੁ ਰਾਤਾ
॥
ਅੰਗ - ੬੪੨

ਅਰਥਾਤ ਕੋਈ ਮਨੁੱਖ ਦੇਵ-ਪੂਜਾ ਵਿਚ, ਦੇਵਤਿਆਂ ਨੂੰ ਨਮਸ਼ਕਾਰ ਡੰਡਉਤ ਕਰਨ ਵਿੱਚ, ਛੇ ਕਰਮਾਂ ਦੇ ਕਰਨ ਵਿਚ ਰਹਿੰਦਾ ਹੈ। ਪਰ ਉਹ ਭੀ (ਇਹਨਾਂ ਮਿੱਥੇ ਹੋਏ ਧਾਰਮਿਕ ਕਰਮਾਂ ਦੇ ਕਰਨ ਕਰ ਕੇ ਆਪਣੇ ਆਪ ਨੂੰ ਧਰਮੀ ਜਾਣ ਕੇ) ਅਹੰਕਾਰ ਨਾਲ ਕਰਮ ਕਰਦਾ ਕਰਦਾ (ਮਾਇਆ ਦੇ ਮੋਹ ਦੇ) ਬੰਧਨਾਂ ਵਿਚ ਜਕੜਿਆ ਰਹਿੰਦਾ ਹੈ। ਇਸ ਤਰੀਕੇ ਭੀ ਪਰਮਾਤਮਾ ਨੂੰ ਨਹੀਂ ਮਿਲ ਸਕਦਾ। ਜੋਗ-ਮਤ ਵਿੱਚ ਸਿੱਧਾਂ ਦੇ ਪ੍ਰਸਿੱਧ ਚੌਰਾਸੀ ਆਸਣ ਹਨ। ਇਹ ਆਸਣ ਕਰ ਕਰ ਕੇ ਭੀ ਮਨੁੱਖ ਥੱਕ ਜਾਂਦਾ ਹੈ। ਉਮਰ ਤਾਂ ਲੰਮੀ ਕਰ ਲੈਂਦਾ ਹੈ, ਪਰ ਇਸ ਤਰ੍ਹਾਂ ਪਰਮਾਤਮਾ ਨਾਲ ਮਿਲਾਪ ਨਹੀਂ ਬਣਦਾ, ਮੁੜ ਮੁੜ ਜਨਮਾਂ ਦੇ ਗੇੜ ਵਿੱਚ ਪਿਆ ਰਹਿੰਦਾ ਹੈ।

ਕਈ ਐਸੇ ਹਨ ਜੋ ਰਾਜ-ਹਕੂਮਤ ਦੇ ਰੰਗ- ਤਮਾਸ਼ੇ ਮਾਣਦੇ ਹਨ, ਰਾਜਿਆਂ ਵਾਲੇ ਠਾਠ-ਬਾਠ ਬਣਾਂਦੇ ਹਨ, ਲੋਕਾਂ ਉੱਤੇ ਹੁਕਮ ਚਲਾਂਦੇ ਹਨ, ਕੋਈ ਉਹਨਾਂ ਦਾ ਹੁਕਮ ਮੋੜ ਨਹੀਂ ਸਕਦਾ। ਸੁੰਦਰ ਇਸਤ੍ਰੀ ਦੀ ਸੇਜ ਮਾਣਦੇ ਹਨ, (ਆਪਣੇ ਸਰੀਰ ਉਤੇ) ਚੰਦਨ ਤੇ ਅਤਰ ਵਰਤਦੇ ਹਨ। ਹਰ ਇਹ ਸਭ ਕੁਝ ਤਾਂ ਭਿਆਨਕ ਨਰਕ ਵਲ ਲੈ ਜਾਣ ਵਾਲਾ ਹੈ।

ਸਾਧ ਸੰਗਤਿ ਵਿੱਚ ਬੈਠ ਕੇ ਪਰਮਾਤਮਾ ਦੀ ਸਿਫਤਿ- ਸਾਲਾਹ ਕਰਨੀ- ਇਹ ਕੰਮ ਹੋਰ ਸਾਰੇ ਕਰਮਾਂ ਨਾਲੋਂ ਸ੍ਰੇਸ਼ਟ ਹੈ। ਪਰ ਇਹ ਅਵਸਰ ਉਸ ਮਨੁੱਖ ਨੂੰ ਹੀ ਮਿਲਦਾ ਹੈ ਜਿਸ ਦੇ ਮੱਥੇ ਉਤੇ ਪੂਰਬਲੇ ਕੀਤੇ ਕਰਮਾਂ ਦੇ ਸੰਸਕਾਰਾਂ ਅਨੁਸਾਰ ਲੇਖ ਲਿਖਿਆ ਹੁੰਦਾ ਹੈ।



ਤੇਰਾ ਸੇਵਕ ਤੇਰੀ ਸਿਫਤਿ- ਸਾਲਾਹ ਦੇ ਰੰਗ ਵਿੱਚ ਮਸਤ ਰਹਿੰਦਾ ਹੈ। ਦੀਨਾਂ ਦੇ ਦੁੱਖ ਦੂਰ ਕਰਨ ਵਾਲਾ ਪਰਮਾਤਮਾ ਜਿਸ ਮਨੁੱਖ ਉਤੇ ਦਇਆਵਾਨ ਹੁੰਦਾ ਹੈ, ਉਸ ਦਾ ਇਹ ਮਨ ਪਰਮਾਤਮਾ ਦੀ ਸਿਫਤਿ- ਸਾਲਾਹ ਦੇ ਰੰਗ ਵਿੱਚ ਰੰਗਿਆ ਰਹਿੰਦਾ ਹੈ।



ਮਹਾਂਪੁਰਖਾਂ ਨੇ ਆਪਣੇ ਜੀਵਨ ਨਾਮ ਨੂੰ ਕਮਾਇਆ, ਨਾਮ ਨੂੰ ਮੰਨਿਆਂ ਨਾਮ ਦੀ ਹੀ ਗਲ ਕੀਤੀ ਜੋ ਕਿ ਹਰ ਮਹੀਨੇ ਆਤਮ ਮਾਰਗ ਮੈਗਜੀਨ ਰਾਹੀਂ ਪਹੁੰਚਦੀ ਹੈ। ਅਸਥਾਨ ਤੇ ਹਰ ਸਮੇਂ ਨਾਮ ਬਾਣੀ ਦਾ ਹੀ ਮਹੌਲ ਬਣਿਆ ਰਹਿੰਦਾ ਹੈ।

ਨਾਮ ਬਾਣੀ ਸੇਵਾ ਸਿਮਰਨ ਦਾ ਪ੍ਰਭਾਵ ਵਿਦਿਅਕ ਅਦਾਰਿਆਂ ਵਿੱਚ ਦੁਨਿਆਵੀ ਵਿਦਿਆ ਹਾਸਲ ਕਰ ਰਹੇ ਵਿਦਿਆਰਥੀਆਂ ਦੇ ਮਨਾਂ ਤੇ ਪੈਂਦਾ ਹੈ। ਵਿਦਿਆਰਥੀ ਆਪ ਮੁਹਾਰੇ ਸਿਖੀ ਦੀਆਂ ਰਹੁ ਰੀਤਾਂ ਤੇ ਜਾਣੂੰ ਹੁੰਦੇ ਹਨ ਉਨ੍ਹਾਂ ਦਾ ਮਨ ਆਪਣੇ ਆਪ ਸੇਵਾ ਕਰਨ ਨੂੰ ਕਰਦਾ ਹੈ। ਇਹ ਸੰਸਕਾਰ ਜੋ ਸਹਿਜ ਸੁਭਾਅ ਇਸ ਅਸਥਾਨ ਤੇ ਬੱਚਿਆਂ ਨੂੰ ਮਿਲਦੇ ਹਨ। ਅਸਥਾਨ ਤੇ ਵੱਡੇ ਪ੍ਰੋਗਰਾਮਾ ਤੇ ਬੱਚੇ ਆਪਣੀ ਜੁੰਮੇਵਾਰੀ ਸਮਝਦੇ ਹੋਏ ਲੰਗਰਾਂ ਦੀ, ਦਰੀਆਂ ਝਾੜਨ, ਸੰਗਤਾਂ ਦੇ ਜੂਠੇ ਭਾਂਡੇ ਸਾਫ ਕਰਨ, ਚੌਗਿਰਦੇ ਦੀ ਸਫਾਈ, ਪ੍ਰਸ਼ਾਦੇ ਵਰਤਾਉਣ ਦੀ ਸੇਵਾ ਆਪ ਮੁਹਾਰੇ ਕਰਦੇ ਰਹਿੰਦੇ ਹਨ।



ਇਸੇ ਤਰਾਂ ਨਵੇਂ ਸਾਲ ੨੦੦੯ ਤੋਂ ਟਰਸਟ ਵਲੋਂ ਇਕ ਨਵਾਂ ਪ੍ਰੋਗਰਾਮ ਅਰੰਭਿਆ ਗਿਆ। ਪੂਰਨਮਾਸ਼ੀ ਦਿਨ ਦੀ ਬਜਾਏ ਰਾਤ ਦੀ ਕੀਤੀ ਗਈ ਹੈ। ਜਿਸ ਵਿੱਚ ਪੂਰੇ ਪੰਜਾਬ ਤੋਂ, ਯੂ.ਪੀ. ਅਤੇ ਭਾਰਤ ਵਰਸ਼ ਦੇ ਵੱਖ ਵੱਖ ਕੋਨਿਆਂ ਅਤੇ ਵਿਦੇਸ਼ਾਂ ਤੋਂ ਪ੍ਰੇਮੀ ਆ ਕੇ ਲਾਹਾ ਪ੍ਰਾਪਤ ਕਰ ਰਹੇ ਹਨ। ਅਸਥਾਨ ਦੇ ਨਿੱਤਨੇਮ ਉਪਰੰਤ ਸ਼ਾਮ ੬.੦੦ ਤੋਂ ਕੀਰਤਨ ਸਮਾਗਾਮ ਸ਼ੁਰੂ ਹੋ ਜਾਂਦੇ ਹਨ। ਜਿਸ ਵਿੱਚ ਵੱਖ ਵੱਖ ਸੰਪ੍ਰਦਾਇ ਦੇ ਸਾਧੂ ਸੰਤ ਸਵਾਮੀ ਯੋਗੀ ਜਨ ਪਹੁੰਚ ਕੇ ਆਪਣੇ ਨਿਜੀ ਤਜਰਬੇ ਸੰਗਤਾਂ ਨਾਲ ਸਾਂਝੇ ਕਰਦੇ ਹਨ। ਨਾਮ ਜਪਣ ਦੀਆਂ ਜੁਗਤੀਆਂ ਉਕਤੀਆਂ ਸੇਵਾ ਸਿਮਰਨ ਦੀਆਂ ਵਿਧੀਆਂ ਪ੍ਰਦਾਨ ਕਰਦੇ ਹਨ। ਮਹਾਂਪੁਰਖਾਂ ਵੱਲੋਂ ਲਿਖਤ ਲਿਟਰੇਚਰ ਆਤਮ ਮਾਰਗ ਸਮੱਗਰੀ ਅੱਧੇ ਰੇਟ ਤੇ ਵਰਤਾਈ ਜਾਂਦੀ ਹੈ। ਅਖੀਰ ਸਮਾਪਤੀ ਤੇ ਸੁ-ਪ੍ਰਸਿੱਧ ਵੈਦਾਂ ਦੁਆਰਾ ਜੜ੍ਹੀ ਬੂਟੀਆਂ ਦੁਆਰਾ ਤਿਆਰ ਕੀਤਾ ਦਰਗਾਹੀ ਪ੍ਰਸ਼ਾਦ ਖੀਰ ਸੰਗਤ ਵਿੱਚ ਵਰਤਾਇਆ ਜਾਂਦਾ ਹੈ। ਵੈਦ ਵੱਲੋਂ ਤਿਆਰ ਕੀਤੀਆਂ ਦਵਾਈਆਂ ਫਰੀ ਟਰਸਟ ਵੱਲੋਂ ਪ੍ਰਦਾਨ ਕੀਤੀਆਂ ਜਾਂਦੀਆਂ ਹਨ।

ਰੋਗ ਤਾਂ ਮਰੀਜਾਂ ਦੇ ਓਦੋਂ ਹੀ ਟੁੱਟ ਜਾਂਦੇ ਹਨ ਜਦੋਂ ਇਸ ਨਾਮ ਬਾਣੀ ਵਾਲੇ ਮਹੌਲ ਵਿੱਚ ਦਾਖਲ ਹੋ ਕੇ ਦੱਸੀ ਜੁਗਤ ਦੁਆਰਾ ਰਾਤ ਨੂੰ ਨਾਮ ਜਪਾਇਆ ਜਾਂਦਾ ਹੈ।

***ਸਰਬ ਰੋਗ ਕਾ ਅਉਖਦੁ ਨਾਮੁ ॥***
***ਕਲਿਆਣ ਰੂਪ ਮੰਗਲ ਗੁਣ ਗਾਮ ॥***
***ਅੰਗ - ੨੭੪***

ਪ੍ਰਭੂ ਦਾ ਨਾਮ ਸਾਰੇ ਰੋਗਾਂ ਦੀ ਦਵਾਈ ਹੈ, ਪ੍ਰਭੂ ਦੇ ਗੁਣ ਗਾਉਣੇ ਚੰਗੇ ਭਾਗਾਂ ਤੇ ਸੁਖ ਦਾ ਰੂਪ ਹੈ।

(******)

ਗੁਰਦੁਆਰਾ ਈਸ਼ਰ ਪ੍ਰਕਾਸ਼ ਰਤਵਾੜਾ ਸਾਹਿਬ ਦੇ ਪਵਿੱਤਰ ਵਾਤਾਵਰਣ ਵਿੱਚ ਚਲ ਰਹੇ ਗੁਰੂ ਗੋਬਿੰਦ ਸਿੰਘ ਵਿਦਿਆ ਮੰਦਰ ਸੀਨੀਅਰ ਸੈਕੰਡਰੀ ਸਕੂਲ ਵਿੱਚ ਪਛੜੇ ਪਿੰਡਾਂ ਦੇ ਵਿਦਿਆਰਥੀ ਸੀ.ਬੀ.ਐਸ.ਈ. ਬੋਰਡ ਦੇ ਪੇਪਰਾਂ ਵਿੱਚੋਂ 100% ਨਤੀਜਿਆਂ ਦੇ ਨਾਲ 95% ਅੰਗਰੇਜੀ ਵਰਗੇ ਸਬਜੈਕਟਾਂ ਵਿੱਚੋਂ ਨੰਬਰ ਪ੍ਰਾਪਤ ਕਰਕੇ ਮਹਾਂਪੁਰਸ਼ਾਂ ਦੇ ਅਟੱਲ ਬਚਨ ਨੂੰ ਸਾਕਾਰ ਕਰ ਰਹੇ ਹਨ। ਸਕੂਲ ਦੇ ਸਲਾਨਾਂ ਸਮਾਗਮ ਸਮੇਂ ਇੰਗਲੈਡ ਦੇ ਗੋਰੇ ਅੰਗਰੇਜਾਂ ਵੱਲੋਂ ਟਰਸਟ ਰਤਵਾੜਾ ਸਾਹਿਬ ਨੂੰ ੫੩ ਲੱਖ ਦੀ ਸੇਵਾ ਕਰਨ ਦਾ ਵਾਅਦਾ ਕੀਤਾ ਗਿਆ ਇਸ ਮੌਕੇ ਨਾਮਵਰ ਵਕੀਲ ਜਗਤਾਰ ਸਿੰਘ ਜੱਗੀ ਟਰਸਟੀ ਵੱਲੋਂ ਜੋ ਲੈਕਚਰ ਦਿਤਾ ਗਿਆ ਉਸ ਨੂੰ ਹੂ-ਬੂ-ਹੂ ਛਾਪਣ ਦੀ ਖੁਸ਼ੀ ਪਾਠਕਾਂ ਪਾਸੋਂ ਲੈ ਰਹੇ ਹਾਂ। (ਸੰਪਾਦਕ ਆਤਮ ਮਾਰਗ)


ਗੁਰਦੁਆਰਾ ਈਸ਼ਰ ਪ੍ਰਕਾਸ਼ ਰਤਵਾੜਾ ਸਾਹਿਬ ਪੂਰਨਮਾਸ਼ੀ ਦੀ ਰਾਤ ਦੇ ਸਮਾਗਮ ਤੇ ਸੰਗਤਾਂ ਦਾ ਵਿਸ਼ਾਲ ਇਕੱਠ।

ਵਾਹਿਗੁਰੂ ਜੀ ਕਾ ਖਾਲਸਾ

ਵਾਹਿਗੁਰੂ ਜੀ ਕੀ ਫਤਹਿ।

ਸਕੂਲ ਦੇ ਸੰਸਥਾਪਕ ਸ੍ਰੀ ਮਾਨ ਸੰਤ ਬਾਬਾ ਵਰਿਆਮ ਸਿੰਘ ਜੀ ਮਹਾਰਾਜ, ਮੌਜੂਦਾ ਚੇਅਰਪਰਸਨ ਸੰਤ ਮਾਤਾ ਬੀਜੀ ਰਣਜੀਤ ਕੌਰ ਜੀ ਜਿਨ੍ਹਾਂ ਦੀ ਕ੍ਰਿਪਾ ਸਦਕਾ ਅੱਜ ਅਸੀਂ ਸਾਰੇ ਇੱਥੇ ਹਾਂ। ਸਤਿਕਾਰਯੋਗ ਸੰਤ ਬਾਬਾ ਹਰਪਾਲ ਸਿੰਘ ਜੀ, ਟਰੱਸਟੀ, ਡਾ. ਕੁਲਦੀਪ ਸਿੰਘ ਸਮੇਤ ਬਾਹਰੋਂ ਆਏ ਮਹਿਮਾਨ ਅਤੇ ਪਤਵੰਤੇ ਸੱਜਣ -


ਗੁਰਦੁਆਰਾ ਈਸ਼ਰ ਪ੍ਰਕਾਸ਼ ਰਤਵਾੜਾ ਸਾਹਿਬ ਪੂਰਨਮਾਸ਼ੀ ਦੀ ਰਾਤ ਦੇ ਸਮਾਗਮ ਤੇ ਸੰਗਤਾਂ ਦਾ ਵਿਸ਼ਾਲ ਇਕੱਠ।

- ਟਰੈਵਰ ਐਂਡ ਮੌਰੇਨ ਵੁੱਡ ਗਰੁੱਪ, ਸਰ ਕੈਵਿਨ ਸੈਚਵੈਲ ਅਤੇ ਨੀਲ ਡੈਵੇ, ਜਿਨ੍ਹਾਂ ਦੀ ਵਿਸ਼ੇਸ਼ ਕੋਸ਼ਿਸ਼ ਅਤੇ ਮਦਦ ਰਹੀ ਹੈ।

- ਪ੍ਰਿੰਸੀਪਲ ਸ੍ਰੀ ਮਤੀ ਲੀਨਾ ਵਰਮਾ, ਸਟਾਫ ਅਤੇ ਹੋਣਹਾਰ ਬੱਚਿਆਂ ਦੇ ਮਾਤਾ-ਪਿਤਾ

- ਕੋਮਲ ਪੱਤੀਆਂ! ਜੋ ਸੰਤ ਬਾਬਾ ਵਰਿਆਮ ਸਿੰਘ ਜੀ ਇਨ੍ਹਾਂ ਬੱਚਿਆਂ ਨੂੰ ਕਹਿ ਕੇ ਸੰਬੋਧਨ ਕਰਦੇ ਸਨ।

- ਇੰਗਲੈਂਡ ਦੀ ਇੱਕ ਕਹਾਵਤ ਹੈ ਕਿ ਬਲੂਤ (ਓਚੋਰਨਸ) ਦਰਖਤ ਦੇ ਬੀਜਾਂ ਤੋਂ ਸ਼ਾਹ ਬਲੂਤ (ੌਓਕ ਟਰਏ) ਦੇ ਵੱਡੇ ਹੁੰਦੇ ਦੇਖ ਰਹੇ ਹਾਂ।

- ਹੋਰ ਸੱਜਣ, ਜਿਨ੍ਹਾਂ ਦਾ ਮੈਂ ਨਾਮ ਲੈਣਾ ਭੁੱਲ ਗਿਆ ਹਾਂ।

- ਮੈਂ ਆਪਣੀ ਸਪੀਚ ਇੰਗਲਿਸ਼ ਵਿੱਚ ਬੋਲ ਰਿਹਾ ਹਾਂ, ਪਰ ਮਾਂ-ਬਾਪ ਅਤੇ ਆਮ ਲੋਕਾਂ ਦੀ ਲੋੜ ਨੂੰ ਧਿਆਨ ਵਿੱਚ ਰੱਖਦੇ ਹੋਏ ਇਹ ਸਪੀਚ ਪੰਜਾਬੀ ਵਿੱਚ ਅਨੁਵਾਦ ਕਰਨ ਲਈ ਬੇਨਤੀ ਕਰਦਾ ਹਾਂ।

- ਜੇ ਮੇਰੀ ਸਪੀਚ ਲੰਮੀ ਹੋ ਜਾਵੇ ਤਾਂ ਮੈਨੂੰ ਮਾਫ ਕਰ ਦੇਣਾ ਅਤੇ ਸਕੂਲ ਦੇ ਮਾਤਹਿਤ ਸ਼ਾਂਤੀ ਬਣਾਈ ਰੱਖਣ ਦੀ ਕ੍ਰਿਪਾ ਕਰਨੀ ਜੀ।

- ਮੈਂ ਸਮੇਂ ਦਾ ਧਿਆਨ ਰੱਖਦਾ ਹੋਇਆ ਘੱਟ ਤੋਂ ਘੱਟ ਸ਼ਬਦ ਵਰਤਣ ਦੀ ਕੋਸ਼ਿਸ਼ ਕਰਾਂਗਾ।

ਸਪੀਚ - ਬਾਬਾ ਜੀ ਮਹਾਰਾਜ ਦੇ ਸੱਦੇ ਤੇ ਮੈਂ ਪਹਿਲੀ ਵਾਰ ੨੦੦੧ ਵਿੱਚ ਰਤਵਾੜਾ ਸਾਹਿਬ ਦੀ ਪਵਿੱਤਰ ਧਰਤੀ ਤੇ ਪੈਰ ਰੱਖਿਆ, ਪਹੁੰਚਦੇ ਹੀ ਮੈਨੂੰ ਗੁਰੂ ਗੋਬਿੰਦ ਸਿੰਘ ਵਿਦਿਆ ਮੰਦਰ ਦੇ ਬੱਚਿਆਂ ਨੇ ਪ੍ਰਭਾਵਿਤ ਕੀਤਾ ਜੋ ਉਸ ਸਮੇਂ 'ਆਤਮ ਮਾਰਗ' ਦੇ ਦਫਤਰ ਦੇ ਉੱਪਰ ਅਤੇ ਆਈ ਟੀ ਕਾਲਜ ਦੀ ਇਮਾਰਤ ਵਿੱਚ ਚਲ ਰਿਹਾ ਸੀ, ਬਹੁਤ ਜਲਦ ਹੀ ਮੈਨੂੰ ਉਸ ਫਿਲਾਸਫੀ ਦਾ ਪਤਾ ਲਗ ਗਿਆ ਕਿ ਇਸ ਖਾਸ

ਅਦਾਰੇ ਦੇ ਖੋਲ੍ਹਣ ਦਾ ਮਕਸਦ ਕੀ ਸੀ। ਬਾਬਾ ਜੀ ਮਹਾਰਾਜ ਦਾ ਉਦੇਸ਼ ਇਸ ਪਿਛੜੇ ਇਲਾਕੇ ਦੇ ਬੱਚਿਆਂ ਨੂੰ ਉੱਪਰ ਚੁੱਕਣਾ ਸੀ। ਇਹ ਇੱਕ ਲੋੜ ਸੀ ਕਿਉਂਕਿ ਇਸ ਇਲਾਕੇ ਦੇ ਬਹੁਤ ਸਾਰੇ ਮਾਤਾ-ਪਿਤਾ ਚੰਡੀਗੜ੍ਹ ਦੇ ਪ੍ਰਾਈਵੇਟ ਸਕੂਲਾਂ ਦੀਆਂ ਫੀਸਾਂ ਨਹੀਂ ਦੇ ਸਕਦੇ। ਇਸ ਗੱਲ ਨੂੰ ਹੀ ਧਿਆਨ ਵਿੱਚ ਰੱਖਦੇ ਹੋਏ ਇਹ ਅੰਗ੍ਰੇਜ਼ੀ ਮੀਡੀਅਮ ਸਕੂਲ ਖੋਲ੍ਹਿਆ ਗਿਆ ਤਾਂ ਕਿ ਇੱਥੋਂ ਦੇ ਬੱਚੇ ਇਸ ਭਾਸ਼ਾ ਦੁਆਰਾ ਵਿਸ਼ਵ ਪੱਧਰ ਤੇ ਹਰ ਕਿਸੇ ਨਾਲ ਤਾਲਮੇਲ ਪੈਦਾ ਕਰ ਸਕਣ ਤਾਂ ਕਿ ਉਨ੍ਹਾਂ ਲਈ ਵਿਦਿਅਕ ਉਨਤੀ ਦੇ ਬਹੁਤ ਸਾਰੇ ਦਰਵਾਜ਼ੇ ਖੁਲ੍ਹ ਜਾਣ।

- ਇਹ ਸੋਚ ਤੁਹਾਡੇ ਦਿਮਾਗ ਵਿੱਚ ਨਹੀਂ ਆਉਣੀ ਚਾਹੀਦੀ ਕਿ ਜੇ ਸਾਡਾ ਬੱਚਾ ਇੰਗਲਿਸ਼ ਮੀਡੀਅਮ ਵਿੱਚ ਪੜ੍ਹੇਗਾ ਤਾਂ ਉਹ ਆਪਣੀ ਮਾਂ-ਬੋਲੀ ਅਤੇ ਸਭਿਆਚਾਰ ਤੋਂ ਦੂਰ ਹੋ ਜਾਏਗਾ। ਤੁਸੀਂ ਜਲਦੀ ਹੀ ਵੇਖੋਗੇ ਕਿ ਇਹ ਬੱਚੇ ਆਪਣੀ ਭਾਸ਼ਾ ਅਤੇ ਸਭਿਆਚਾਰ ਨੂੰ ਬਹੁਤ ਉੱਚਾ ਪਹੁੰਚਾਉਣਗੇ।

ਕੁਝ ਮਾਪਿਆਂ ਦੀ ਅਜਿਹੀ ਸੋਚ ਹੈ ਕਿ ਜੇ ਸਾਡੇ ਬੱਚੇ ਨੇ ਸਦਾ ਪੰਜਾਬ ਵਿੱਚ ਹੀ ਰਹਿਣਾ ਹੈ ਫਿਰ ਉਸਨੂੰ ਇੰਗਲਿਸ਼ ਮੀਡੀਅਮ ਦੀ ਸਿੱਖਿਆ ਲੈਣ ਦੀ ਕੀ ਲੋੜ ਹੈ। ਇਹ ਬਹੁਤ ਹੀ ਖਤਰਨਾਕ ਅਤੇ ਛੋਟੀ ਸੋਚ ਹੈ ਇਸ ਦੇਸ਼ ਲਈ, ਜਿਣ ਵਿੱਚ ਵਿਸ਼ਵ ਪੱਧਰ ਦੀਆਂ ਕੰਪਨੀਆ ਬਹੁਤ ਸਾਰਾ ਪੈਸਾ ਲਾਉਣ ਲਈ ਤਿਆਰ ਹਨ, ਜਿਨ੍ਹਾਂ ਦਾ ਇੰਗਲਿਸ਼ ਵਿੱਚ ਹੀ ਸਾਰਾ ਤਾਲਮੇਲ ਹੈ। ਇਨ੍ਹਾਂ ਵਧਦੀਆਂ ਹੋਈਆਂ ਕੰਪਨੀਆਂ ਵਿੱਚ ਰੁਜ਼ਗਾਰ ਲੈਣ ਲਈ ਅੰਗ੍ਰੇਜ਼ੀ ਵਿੱਚ ਮਾਹਿਰ ਹੋਣਾ ਬਹੁਤ ਜ਼ਰੂਰੀ ਹੈ। ਇਹ ਸਿਰਫ ਜ਼ਰੂਰੀ ਹੀ ਨਹੀਂ ਸਗੋਂ ਇੱਕ ਲੋੜ ਹੈ - ਕਿਸੇ ਵੀ ਬੱਚੇ ਦੇ ਵਧੀਆ ਭਵਿੱਖ ਲਈ। ਜੇ ਤੁਸੀਂ ਇਹ ਗੱਲ ਮੇਰੇ ਤੋਂ ਸਵੀਕਾਰ ਨਹੀਂ ਕਰਦੇ ਤਾਂ ਘੱਟੋ-ਘੱਟ ਬਾਬਾ ਜੀ ਦੀ ਦ੍ਰਿਸ਼ਟੀ ਦਾ ਸਤਿਕਾਰ ਕਰੋ।

- ਜਿਵੇਂ-ਜਿਵੇਂ ਸਕੂਲ ਵਿੱਚ ਬੱਚਿਆਂ ਦੀ ਗਿਣਤੀ ਵਧਰੀ ਗਈ ਤਾਂ ਬਾਬਾ ਜੀ ਨੇ ਇਸ ਸਕੂਲ ਲਈ ਚਾਰ ਮੰਜ਼ਲੀ ਇਮਾਰਤ ਦੀ ਨੀਂਹ ਰੱਖੀ, ਜਿਸ ਵਿੱਚ ਇੱਕ ਦਿਨ ੨੫੦੦ ਤੋਂ ਵੱਧ ਬੱਚੇ ਅਰਾਮ ਨਾਲ ਸਿਖਿਆ ਪ੍ਰਾਪਤ ਕਰ ਸਕਣਗੇ। ਸਾਨੂੰ ਇਹ ਗੱਲ ਨਹੀਂ ਭੁੱਲਣੀ ਚਾਹੀਦੀ ਕਿ ਬਾਬਾ ਜੀ ਨੇ ਇਹ ਵਿਸ਼ਾਲ ਇਮਾਰਤ ਸਿਰਫ ਫੰਡਾਂ ਨਾਲ ਹੀ ਨਹੀਂ ਸਗੋਂ ਉਨ੍ਹਾਂ ਮਾਤਾ-ਪਿਤਾ ਦੀ ਅਤੁੱਟ ਸੇਵਾ ਅਤੇ ਇਸ ਸੰਸਥਾ ਦੇ ਮੈਂਬਰਾਂ ਦੇ ਸਹਿਯੋਗ ਨਾਲ ਉਸਾਰੀ ਹੈ ਜੋ ਅੱਜ ਵੀ ਇਸ ਇਕੱਠ ਵਿੱਚ ਹਾਜ਼ਰ ਬੈਠੇ ਹਨ। ਉਨ੍ਹਾਂ ਨੇ ਐਨ.ਆਰ.ਆਈਜ਼ ਨੂੰ ਇਹ ਗੱਲ ਕਹੀ ਸੀ ਕਿ ਉਹ ਲੋਕਾਂ ਦੇ ਗੈਰ ਕਾਨੂੰਨੀ ਤਰੀਕੇ ਨਾਲ ਪੱਛਮੀ ਦੇਸ਼ਾਂ ਵਿੱਚ ਜਾਣ ਤੋਂ ਖੁਸ਼ ਨਹੀਂ ਹਨ। ਉਨ੍ਹਾਂ ਨੇ ਕਿਹਾ ਕਿ ਭਵਿੱਖ ਵਿੱਚ ਇਸ ਸਕੂਲ ਦੇ ਬੱਚਿਆਂ ਨੂੰ ਅਗਲੇ ਦਰਵਾਜ਼ੇ ਤੋਂ ਭਾਵ ਕਾਨੂੰਨੀ ਤੌਰ ਤੇ ਆਉਣ ਦਾ ਸੱਦਾ ਦਿੱਤਾ ਜਾਵੇਗਾ ਅਤੇ ਉਹ ਪੂਰੇ ਸੰਸਾਰ ਵਿੱਚ ਅੰਤਰਰਾਸ਼ਟਰੀ ਪੱਧਰ ਤੇ ਆਪਣੀ ਪੜ੍ਹਾਈ ਕਰਨ ਜਾ ਸਕਣਗੇ ਅਤੇ ਮੈਂ ਅਰਦਾਸ ਕਰਦਾ ਹਾਂ ਕਿ ਇਹ ਸੱਚ ਜਲਦੀ ਹੀ ਸਾਡੇ ਸਾਮ੍ਹਣੇ ਆਏ।



ਵਿੱਦਿਆ ਮੰਦਰ ਸਲਾਨਾ ਸਮਾਗਮ ਦ੍ਰਿਸ਼।


ਵਿੱਦਿਆ ਮੰਦਰ ਸਲਾਨਾ ਸਮਾਗਮ ਦ੍ਰਿਸ਼।

ਮੈਨੂੰ ਪੂਰਾ ਵਿਸ਼ਵਾਸ਼ ਹੈ ਕਿ ਤੁਸੀਂ ਸਾਰੇ ਇਸ ਗੱਲ ਨਾਲ ਸਹਿਮਤ ਹੋਵੋਗੇ ਕਿ ਅਸੀਂ ਇਨ੍ਹਾਂ ਗੁਲਾਬ ਦੀਆਂ ਪੱਤੀਆਂ ਰੂਪ ਬੱਚਿਆਂ ਦੀ ਅੰਦਰੂਨੀ ਯੋਗਤਾ ਨੂੰ ਆਪਣੀ ਅੱਖੀਂ ਦੇਖਿਆਂ ਹੈ। ਇਹ ਸਭ ਕੁਝ ਪ੍ਰਮਾਤਮਾ ਦੀ ਕ੍ਰਿਪਾ, ਸਟਾਫ ਅਤੇ ਬੱਚਿਆਂ ਦੀ ਮਿਹਨਤ ਸਦਕਾ ਹੀ ਸੰਭਵ ਹੈ।

- ਮੈਂ ਪੁੱਛਦਾ ਹਾਂ ਕਿ ਸਕੂਲ ਕੀ ਹੈ?

* ਸਕੂਲ ਸਿਰਫ ਇੱਕ ਇਮਾਰਤ ਹੀ ਨਹੀਂ ਕਿਉਂਕਿ ਇਸ ਤਰ੍ਹਾਂ ਦੀਆਂ ਇਮਾਰਤਾਂ ਬਹੁਤ ਸਾਰੇ ਪਿੰਡਾਂ ਸ਼ਹਿਰਾਂ ਵਿੱਚ ਵੀ ਹਨ।

* ਸਕੂਲ ਇੱਕ ਅਜਿਹੀ ਥਾਂ ਹੈ ਜਿੱਥੇ ਬੱਚੇ ਆਪਣੇ ਮਕਸਦ ਦੀ ਪ੍ਰਾਪਤੀ ਕਰਕੇ ਜਾਂਦੇ ਹਨ; ਇੱਕ ਅਜਿਹੀ ਵਿਦਿਆ

ਜੋ ਬੱਚਿਆਂ ਨੂੰ ਸਕੂਲ ਛੱਡਣ ਤੋਂ ਬਾਅਦ ਵਿੱਚ ਵੀ ਲਾਭਦਾਇਕ ਹੋਵੇ।

* ਸਕੂਲ ਬੱਚਿਆਂ ਲਈ ਇੱਕ ਅਜਿਹਾ ਪਲੇਟਫਾਰਮ ਪ੍ਰਦਾਨ ਕਰੇ ਜੋ ਉਨ੍ਹਾਂ ਦੀ ਪੂਰੀ ਪੜ੍ਹਾਈ ਅਤੇ ਰੁਜ਼ਗਾਰ ਲਈ ਵੀ ਲਾਭਦਾਇਕ ਹੋਵੇ। ਜਦੋਂ ਇੱਕ ਬੱਚਾ ਸਕੂਲ ਵਿੱਚ ਦਾਖਲ ਹੁੰਦਾ ਹੈ ਤਾਂ ਸਕੂਲ ਉਸਦੀ ਪੜ੍ਹਾਈ ਦੇ ੧੦-੧੨ ਕੀਮਤੀ ਸਾਲਾਂ ਦੀ ਜ਼ਿੰਮੇਵਾਰੀ ਲੈ ਲੈਂਦਾ ਹੈ। ਜੇਕਰ ਸਕੂਲ ਆਪਣੀਆਂ ਡਿਊਟੀਆ ਪੂਰੀਆਂ ਨਹੀਂ ਕਰ ਸਕਦਾ ਤਾਂ ਮਾਫੀ ਮੰਗਣ ਨਾਲ ਸਮਾਂ ਉਸ ਬੱਚੇ ਦੇ ੧੦-੧੨ ਕੀਮਤੀ ਸਾਲ ਵਾਪਸ ਨਹੀਂ ਕਰ ਸਕੇਗਾ। ਇਸ ਕਰਕੇ ਇਹ ਬਹੁਤ ਜ਼ਰੂਰੀ ਹੈ ਕਿ ਸਕੂਲ ਬੱਚਿਆਂ ਅਤੇ ਮਾਪਿਆਂ ਦੀਆਂ ਉਮੀਦਾਂ ਤੇ ਖਰਾ ਉਤਰੇ। ਮੈਨੂੰ ਇਹ ਕਹਿਣ ਵਿੱਚ ਕੋਈ ਝਿਜਕ ਨਹੀਂ ਹੋਵੇਗੀ ਕਿ ਗੁਰੂ ਗੋਬਿੰਦ ਸਿੰਘ ਵਿਦਿਆ ਮੰਦਰ ਇਨ੍ਹਾਂ ਕਰਤਵਾਂ ਅਤੇ ਜ਼ਿੰਮੇਵਾਰੀਆਂ ਨੂੰ ਬਹੁਤ ਧਿਆਨ ਨਾਲ ਨਿਭਾ ਰਿਹਾ ਹੈ।



ਵਿਦਿਆ ਮੰਦਰ ਸਲਾਨਾ ਸਮਾਗਮ ਦ੍ਰਿਸ਼।

ਮਾਪੇ ਅਤੇ ਅਧਿਆਪਕ ਦੋਵੇਂ ਮਿਲ ਕੇ ਬੱਚਿਆਂ ਦੇ ਸੁਨਹਿਰੀ ਭਵਿੱਖ ਲਈ ਕੰਮ ਕਰਨ। ਮਾਪੇ ਜਿੰਨਾ ਵੀ ਹੋ ਸਕੇ ਬੱਚਿਆਂ ਨੂੰ ਉਤਸ਼ਾਹਿਤ ਕਰਨ ਅਤੇ ਸਮੇਂ-ਸਮੇਂ ਤੇ ਅਧਿਆਪਕਾਂ ਨਾਲ ਬੱਚਿਆਂ ਸਬੰਧੀ ਸਲਾਹ-ਮਸ਼ਵਰਾ ਕਰਦੇ ਰਹਿਣ। ਮੈਂ ਉਨਹਾਂ ਮਾਪਿਆਂ ਦੀ ਸ਼ਲਾਘਾ ਕਰਦਾ ਹਾਂ ਜੋ ਇਸ ਸਕੂਲ ਵਿੱਚ ਆਪਣੀ ਸਖਤ ਮਿਹਨਤ ਦੀ ਕਮਾਈ ਨਾਲ ਇਸ ਉਮੀਦ ਤੇ ਬੱਚੇ ਭੇਜ ਰਹੇ ਹਨ ਕਿ ਉਨ੍ਹਾਂ ਦੇ ਬੱਚੇ ਚੰਗੀ ਵਿਦਿਆ ਪ੍ਰਾਪਤ ਕਰ ਸਕਣ। ਇਸ ਲਈ ਇਹ ਹਰ ਸਕੂਲ ਦੀ ਮੁੱਢਲੀ ਡਿਊਟੀ ਹੈ ਕਿ ਇਨ੍ਹਾਂ ਬੱਚਿਆਂ ਦੇ ਮਾਪਿਆਂ ਨੂੰ ਨਿਰਾਸ਼ ਨਾ ਕਰਨ। ਬੱਚਿਆਂ ਵਿੱਚ ਅਨੁਸ਼ਾਸਨ, ਵਧੀਆਂ ਨੈਤਿਕ ਕਦਰਾਂ-ਕੀਮਤਾਂ ਸਿਖਾਈਆਂ ਜਾਣ, ਉਨ੍ਹਾਂ ਦੀਆਂ ਕਮੀਆਂ ਦੂਰ ਕਰਕੇ ਉਨ੍ਹਾਂ ਦੇ ਚਰਿੱਤਰ ਨੂੰ ਚੰਗੇ ਭਵਿੱਖ ਲਈ ਉੱਚਾ ਬਨਾਉਣ। ਇਸ ਸਾਲ ਜਦੋਂ ਬੱਚੇ ਸਕੂਲ ਵਿੱਚੋਂ ਜਾਣਗੇ ਉਨ੍ਹਾਂ ਤੋਂ ਇਹ ਉਮੀਦ ਕੀਤੀ ਜਾਂਦੀ ਹੈ ਕਿ ਉਨ੍ਹਾਂ ਨੇ ਜੋ ਚੰਗੀ ਪ੍ਰੇਰਨਾ ਇਸ ਪਵਿੱਤਰ ਅਦਾਰੇ ਤੋਂ ਪ੍ਰਾਪਤ ਕੀਤੀ ਉਸਨੂੰ ਜਾਰੀ ਰੱਖਣ। ਪ੍ਰਮਾਤਮਾ ਦੀ ਕ੍ਰਿਪਾ ਨਾਲ ਅਸੀਂ ਇਸ ਸਕੂਲ ਦੀ ਲਗਾਤਾਰ ਮਦਦ ਕਰਨ ਦੀ ਉਮੀਦ ਕਰਦੇ ਹਾਂ। ਆਉਣ ਵਾਲੇ ਸਮੇਂ ਵਿੱਚ ਇਸ ਸਕੂਲ ਦੇ ਪੰਜ ਬੱਚੇ ਇੰਗਲੈਂਡ ਦੌਰੇ 'ਤੇ ਜਾਣਗੇ, ਜਿਸ ਨਾਲ ਉਨ੍ਹਾਂ ਦੇ ਭਵਿੱਖ ਲਈ ਸਾਰੇ ਰਾਹ ਖੁਲ੍ਹ ਜਾਣਗੇ। ਅਸੀਂ ਇਸ ਕੰਮ ਲਈ ਪੁਰਜ਼ੋਰ ਕੋਸ਼ਿਸ਼ ਕਰ ਰਹੇ ਹਾਂ ਕਿ ਇਸ ਸਕੂਲ ਵਿੱਚ ਬੱਚਿਆਂ ਦੀ ਵਿਦਿਅਕ ਤਰੱਕੀ ਲਈ ਯੂ.ਕੇ. ਤੋਂ ਅਧਿਆਪਕ ਸਾਲ ਦੇ ਤਿੰਨ ਮਹੀਨੇ ਆ ਕੇ ਪੜ੍ਹਾਇਆ ਕਰਨਗੇ। ਇਹ ਉਮੀਦ ਕੀਤੀ ਜਾਂਦੀ ਹੈ ਕਿ ਇਸ ਸਕੂਲ ਵਿੱਚ 'ਭਾਸ਼ਾ' ਪ੍ਰਯੋਗਸ਼ਾਲਾਵਾਂ ਅਤੇ ਖੇਡਾਂ ਦੀਆਂ ਸਾਰੀਆਂ ਸਹੂਲਤਾਂ ਪ੍ਰਦਾਨ ਕੀਤੀਆਂ ਜਾਣਗੀਆਂ।


ਵਿਦਿਆ ਮੰਦਰ ਸਲਾਨਾ ਸਮਾਗਮ ਦ੍ਰਿਸ਼।

\- ਮੈਂ ਇਹ ਵਿਸ਼ਵਾਸ਼ ਦਿਵਾਉਂਦਾ ਹਾਂ ਕਿ ਬਾਹਰਲੇ ਦੇਸ਼ਾਂ ਦੇ ਮਾਪੇ ਬੱਚਿਆਂ ਨੂੰ ਇਸ ਸਕੂਲ ਵਿੱਚ ਵਿਦਿਆ ਪ੍ਰਾਪਤ ਕਰਾਉਣ ਦੀ ਇੱਛਾ ਪ੍ਰਗਟ ਕਰਨਗੇ।

\- ਹੁਣ ਮੈਂ ਕਹਾਂਗਾ ਸਰ ਕੈਵਿਨ ਸੱਚਵਿਲ ਦਾ ਥੌਮਸ ਟੈਲਫੋਰਡ ਸਕੂਲ ਵਲੋਂ ਭੇਜਿਆ ਸੰਦੇਸ਼ ਡੀ.ਵੀ.ਡੀ ਤੇ ਦਿਖਾਇਆ ਜਾਏ।

\- ਅੰਤ ਵਿੱਚ ਮੈਂ ਸਭ ਦਾ ਸ਼ਾਂਤੀ ਨਾਲ ਬੈਠਣ ਲਈ ਧੰਨਵਾਦ ਕਰਦਾ ਹਾਂ ਅਤੇ ਪ੍ਰਿੰਸੀਪਲ ਨੂੰ ਧੰਨਵਾਦ ਕਰਨਾ ਚਾਹੁੰਦਾ ਹਾਂ - ਉਨ੍ਹਾਂ ਦੀ ਸਲਾਹੁਣਯੋਗ ਡਿਊਟੀ ਲਈ; ਜੋ ਉਹ ਆਪਣੇ ਸਟਾਫ ਦੇ ਸਹਿਯੋਗ ਨਾਲ ਬਹੁਤ ਹੀ ਵਧੀਆ ਢੰਗ ਨਾਲ ਕਰ ਰਹੇ ਹਨ।

\- ਆਓ! ਹੁਣ ਅਸੀਂ ਸਾਰੇ ਖੜ੍ਹੇ ਹੋ ਕੇ ਤਾੜੀਆਂ ਨਾਲ ਸਕੂਲ ਦੀ ਹੌਸਲਾ ਅਫਜਾਈ ਕਰੀਏ।

ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ।

(ਪੰਨਾ 28 ਦੀ ਬਾਕੀ)

***ਮਹਾਂਪੁਰਖ ਤੁਮ ਦੀਨਦਯਾਲਾ।***
***ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਪੰਨਾ - ੮੧੨***

ਤੂੰ ਤਾਂ ਦੀਨਾਂ ਦੇ ਉਤੇ ਦਇਆਲ ਹੋਣ ਵਾਲਾ ਮਹਾਂਪੁਰਖ ਹੈਂ।

***ਮੁਝ ਉਰ ਦੀਜੈ ਗਯਾਨ ਬਿਸਾਲਾ।***
***ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਪੰਨਾ - ੮੧੨***

ਮੇਰੇ ਮਨ ਦੇ ਅੰਦਰ ਜਿਹੜਾ ਹਨ੍ਹੇਰਾ ਪਿਆ ਹੈ, ਮੇਰੇ ਹਿਰਦੇ ਦੇ ਵਿੱਚ ਉਹ ਐਸਾ ਗਿਆਨ ਦੇ ਦੇ -

***ਜਿਹ ਤੇ ਜਨਮ ਮਰਨ ਹ੍ਵੈ ਹਾਨਾ।***
***ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਪੰਨਾ - ੮੧੨***

ਜਿਸ ਤੋਂ ਮੈਂ ਜੰਮਣ ਮਰਨ ਦੇ ਚੱਕਰ 'ਚੋਂ ਛੁਟ ਜਾਵਾਂ।

***ਉਪਜੈ ਅਬਚਲ ਅਨੰਦ ਮਹਾਨਾ।***
***ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਪੰਨਾ - ੮੧੨***

ਮੇਰੇ ਅੰਦਰ ਜਿਹੜਾ ਨਾ ਚਲਾਇਮਾਨ, ਕਦੇ ਵੀ ਘੱਟ ਨਹੀਂ ਹੁੰਦਾ, ਐਸਾ ਅਨੰਦ ਮੇਰੇ ਹਿਰਦੇ 'ਚ ਪੈਦਾ ਹੋ ਜਾਵੇ। ਹੇ ਨਾਨਕ! ਤੂੰ ਮੇਰੇ 'ਤੇ ਕ੍ਰਿਪਾ ਕਰ। ਐਸ ਤਰ੍ਹਾਂ ਦੇ ਨਾਲ ਬੇਨਤੀ ਕਰਦੇ ਨੇ-

***ਧਾਰਨਾ - ਬਹੁਤੇ ਫੇਰ ਭਏ ਕ੍ਰਿਪਨ ਕਉ***
***ਅਬ ਕਿਛੁ ਕ੍ਰਿਪਾ ਕੀਜੈ ਜੀ।***
***ਬਹੁਤੇ ਫੇਰ ਪਏ ਕਿਰਪਨ ਕਉ***
***ਅਬ ਕਿਛੁ ਕਿਰਪਾ ਕੀਜੈ ॥***
***ਹੋਹੁ ਦਇਆਲ ਦਰਸਨੁ***
***ਦੇਹੁ ਅਪੁਨਾ ਐਸੀ ਬਖਸ ਕਰੀਜੈ ॥ ਅੰਗ - ੬੬੬***

ਹੇ ਨਾਨਕ ਜੀ! ਐਸੀ ਮੇਰੇ 'ਤੇ ਕ੍ਰਿਪਾ ਕਰ, ਐਸੀ ਬਖਸ਼ ਕਰ ਕਿ ਸੰਸਾਰ ਦੇ ਜੰਮਣ ਮਰਨ ਦੇ ਚੱਕਰ ਵਿਚੋਂ ਨਿਕਲ ਜਾਵਾਂ। ਉਸ ਵੇਲੇ ਗੁਰੂ ਮਹਾਰਾਜ ਨੇ ਕ੍ਰਿਪਾ ਕਰਕੇ ਮਾਇਆ ਰੋਕ ਦਿੱਤੀ। ਮਾਇਆ ਕਰਕੇ ਹੀ ਅਸੀਂ ਭੁੱਲੇ ਹੋਏ ਹਾਂ, ਜੇ ਰੁਕ ਜਾਵੇ ਉਸੇ ਵੇਲੇ ਸਾਨੂੰ ਅਸਲੀਅਤ ਦਾ ਪਤਾ ਲਗ ਜਾਂਦਾ ਹੈ ਕਿ ਆਹ ਤਾਂ ਅਸਲ ਹੈ ਆਹ ਅਸਲ ਹੈ। ਨਕਲ ਦੇ ਵਿੱਚ ਅਸੀਂ ਫਸੇ ਹੋਏ ਹਾਂ। ਜਿਸ ਚੀਜ਼ ਦਾ ਕੋਈ ਵਜੂਦ ਨਹੀਂ ਜਿਹਦੀ ਕੋਈ ਜੜ੍ਹ ਨਹੀਂ ਜਿਹਦਾ ਕੋਈ ਕੁਛ ਵੀ ਨਹੀਂ ਹੈ, ਉਹਨੂੰ ਤਾਂ ਅਸੀਂ ਸਤਿ ਕਰਕੇ ਮੰਨਦੇ ਹਾਂ। ਜਿਹੜਾ ਪਾਰਬ੍ਰਹਮ ਪ੍ਰਮੇਸ਼ਰ ਸਤਿ ਹੈ ਉਹ ਸਾਨੂੰ ਸਦਾ ਹੀ ਭੁੱਲਿਆ ਰਹਿੰਦਾ ਹੈ। ਉਸ ਵੇਲੇ ਆਪ ਨੇ ਬੇਨਤੀ ਕਰੀ, ਕਹਿਣ ਲੱਗੇ, ਹੇ ਨਾਨਕ! ਮੈਂ ਹਰਖ ਸੋਗ ਦੇ ਵਿੱਚ ਰੁੜ੍ਹਦਾ ਜਾਂਦਾ ਹਾਂ। ਕਦੇ ਮੈਨੂੰ ਖੁਸ਼ੀ ਹੋ ਜਾਂਦੀ ਹੈ, ਕਦੇ ਮੈਂ ਬਹੁਤ ਹੱਸਦਾ ਹਾਂ, ਕਦੇ ਮੈਂ ਬੋਲ ਕੇ ਵੀ ਰਾਜ਼ੀ ਨਹੀਂ ਤੇ ਹਰਖ ਸੋਗ ਦੇ ਕੱਪਰਾਂ ਦੇ ਵਿੱਚ ਮੇਰੀ ਸਾਰੀ ਜ਼ਿੰਦਗੀ ਲੰਘ ਗਈ ਕਿਉਂਕਿ ਇਹ ਦੋਵੇਂ ਚੀਜ਼ਾਂ ਨੇ ਸਾਧਸੰਗਤ ਜੀ! ਪੰਜ ਕਲੇਸ਼ ਨੇ ਵੱਡੇ, ਇਹ ਪੰਜਾਂ ਦੇ ਵਿੱਚ ਹੀ ਆਦਮੀ ਰੁੱਝਿਆ ਪਿਆ ਹੈ। ਇਹਦੇ ਵਿੱਚੋਂ ਨਿਕਲ ਨਹੀਂ ਸਕਦਾ। ਕਿਉਂਕਿ ਸਾਡੇ ਸਾਮ੍ਹਣੇ ਜਿਹੜੇ ਕੰਮ ਕਰਨ ਵਾਲੇ ਨੇ, ਹੋਰ ਨੇ, ਜਿਹੜੇ ਕੰਮਾਂ ਨੂੰ ਅਸੀਂ ਨੰਬਰ ਇਕ 'ਤੇ ਮਹੱਤਤਾ ਦਿੱਤੀ ਹੋਈ ਹੈ, ਉਹ ਮਹਾਰਾਜ ਕਹਿੰਦੇ ਕੌਡੀ ਦੇ ਵੀ ਕੰਮ ਨਹੀਂ ਹੈ।

***ਅਵਰਿ ਕਾਜ ਤੇਰੈ ਕਿਤੈ ਨ ਕਾਮ ॥ ਅੰਗ - ੧੨***

ਕਿਤੇ ਨਾ ਕਹਿੰਦੇ ਨੇ ਕੌਡੀ ਦੇ ਵੀ ਕੰਮ ਨਹੀਂ ਹੈ, worthless ਕੰਮਾਂ 'ਚ ਪਿਆ ਹੋਇਆ ਹੈਂ, ਜਿਹੜਾ ਅਸਲੀ ਕੰਮ ਹੈ ਉਹਨੂੰ ਤੂੰ ਪਿੱਠ ਦੇਈਂ ਬੈਠਾ ਹੈਂ ਤੇ ਇਸ ਤੋਂ ਵੱਡਾ ਮੂਰਖ ਕੀ ਹੈ, ਜਿਹੜੇ ਟਾਹਣੇ 'ਤੇ ਬੈਠਾ ਹੈਂ ਉਹਨੂੰ ਹੀ ਵੱਢੀ ਜਾਂਦਾ ਹੈਂ, ਗਿਰੇਂਗਾ ਕਿ ਨਹੀਂ ਗਿਰੇਂਗਾ? ਜੇ ਕੋਈ ਦਸ ਦੇਵੇ, ਕਹਿੰਦੇ ਤੂੰ ਗਿਰ ਜਾਏਂਗਾ, ਤੇਰੇ ਚੋਟਾ ਆਉਣਗੀਆਂ, ਟਾਹਣੇ ਨੇ ਤਾਂ ਟੁੱਟਣਾ ਹੀ ਹੈ, ਇਸ ਗੱਲ ਲਈ ਨੱਠਿਆ ਜਾਏਗਾ, ਪਿੱਛੇ, ਬਈ ਤੂੰ ਤਾਂ ਮੈਨੂੰ ਗੱਲ ਦੱਸ ਦਿੱਤੀ, ਤੂੰ ਤਾਂ ਅੰਤਰਜਾਮੀ ਹੈਂ। ਸੋ ਉਸ ਵੇਲੇ ਮਾਇਆ ਰੁਕਦੇ ਸਾਰ, ਸਾਰੀ ਚੀਜ਼ ਸਮਝ ਵਿੱਚ ਆ ਗਈ। ਉਸ ਵੇਲੇ ਬੜੀ ਅਧੀਨਗੀ ਦੇ ਨਾਲ ਆਪ ਨੇ ਫੇਰ ਬੇਨਤੀ ਗੁਰੂ ਨਾਨਕ ਪਾਤਸ਼ਾਹ ਦੇ ਪਾਸ ਕੀਤੀ -

***ਧਾਰਨਾ - ਦੱਸੀਂ ਸਾਹਿਬਾ***
***ਮੈਂ ਹਾਂ ਕੌਣ ਕਿੱਥੋਂ ਆਇਆ ਹਾਂ।***

ਹੇ ਨਾਨਕ! ਆਹ ਮੈਨੂੰ ਤੂੰ ਕੀ ਦਿਖਾ ਦਿੱਤਾ ਮੈਂ ਤਾਂ ਹੈਰਾਨ ਹਾਂ, ਜਿਵੇਂ ਚੱਕਰੀ ਘੁੰਮਿਆ ਕਰਦੀ ਹੈ, ਐਉਂ ਮੇਰੇ ਪਿੱਛੇ ਪਿਛਲਾ ਸਮਾਂ ਘੁੰਮਦਾ ਗਿਆ, ਕਿੰਨਿਆਂ ਦਾ ਮੈਂ ਪਿਉ ਬਣਿਆ, ਕਿੰਨਿਆਂ ਦਾ ਪੁੱਤਰ ਬਣਿਆ, ਕਿੰਨਿਆਂ ਦਾ ਪੋਤਰਾ ਬਣਿਆ, ਕਿੰਨਿਆਂ ਦਾ ਕੁਛ ਬਣਿਆ, ਕਿੰਨਿਆਂ ਦਾ ਕੁਛ ਬਣਿਆ। ਮੈਂ ਐਉਂ ਚਲਦਾ ਆਇਆ ਹਾਂ? ਮੈਂ ਕੌਣ ਹਾਂ?

***ਮੈਂ ਹੌਂ ਕੌਨ-ਮੋਹਿ ਸੁਧ ਨਾਂਹੀ।***
***ਰਹਿ ਹੌਂ ਹਰਖ ਸ਼ੋਕ ਕੇ ਮਾਂਹੀ॥***
***ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਪੰਨਾ - ੮੧੨***

ਮੈਂ ਤਾਂ ਸਦਾ ਹੀ ਹਰਖ ਤੇ ਸੋਗ ਦੋਹਾਂ ਚੀਜ਼ਾਂ ਦੀ ਥਪੇੜਾਂ ਦੇ ਵਿੱਚ ਆਪਣੀ ਜ਼ਿੰਦਗੀ ਬਤੀਤ ਕਰੀ ਸੀ। ਮੈਂ ਬੇਨਤੀ ਕਰੀ ਸੀ ਪੰਜ ਕਲੇਸ਼ ਨੇ ਬੜੇ ਜ਼ਬਰਦਸਤ, ਪਹਿਲਾ ਤਾਂ ਹੈ ਅਵਿਦਿਆ ਦਾ, ਇਹਦੇ ਵਿੱਚੋਂ ਤਾਂ ਕੋਈ ਵਿਰਲਾ ਬਚਦਾ ਹੈ। ਅਵਿਦਿਆ ਕਹਿੰਦੇ ਨੇ ਅਸਲੀ ਚੀਜ਼ ਨੂੰ ਨਕਲੀ ਜਾਨਣਾ, ਉਹਦਾ ਪਤਾ ਨਾ ਲਗਣਾ। ਅਵਿਦਿਆ ਦੀ ਨੀਂਦ ਦੇ ਵਿੱਚ ਸਾਰਾ ਸੰਸਾਰ ਸੁੱਤਾ ਪਿਆ ਹੈ, ਦੁਖੀ ਹੋ ਰਿਹਾ ਹੈ।

***ਤਿਹੀ ਗੁਣੀ ਸੰਸਾਰੁ ਭ੍ਰਮਿ ਸੁਤਾ***
***ਸੁਤਿਆ ਰੈਣਿ ਵਿਹਾਣੀ ॥ ਅੰਗ - ੯੨੦***

ਮੈਂ ਹਰਖ ਸੋਗ ਦੇ ਵਿਚ ਪੀੜਤ ਹੋ ਰਿਹਾ ਹਾਂ -

***ਇਕ ਛਿਨ ਮਨ ਥਿਤ ਹੋਵਤਿ ਨਾਂਹੀ।***
***ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਪੰਨਾ - ੮੧੨***

ਇੱਕ ਛਿਨ ਜਿੰਨਾ ਵੀ ਮਨ ਜਿਹੜਾ ਹੈ ਉਹ ਖੜ੍ਹਦਾ ਨਹੀਂ ਹੈਗਾ -

***ਬਿਚਰਹਿ ਰਾਗ ਦ੍ਵੈਖ ਕੇ ਮਾਂਹੀ॥***
***ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਪੰਨਾ - ੮੧੨***

ਕਦੇ ਮੈਂ ਕਿਸੇ ਨਾਲ ਨਫਰਤ ਕਰਨ ਲਗ ਜਾਂਦਾ ਹਾਂ। ਕਿਸੇ ਨਾਲ ਗੁੱਸੇ ਹੋ ਜਾਂਦਾ ਹਾਂ, ਕਿਸੇ ਨਾਲ ਮੈਂ ਦੂਰੀਆਂ ਪਾ ਲੈਂਦਾ ਹਾਂ, ਕਦੇ ਨੇੜਤਾ ਪਾ ਲੈਂਦਾ ਹਾਂ। ਕਦੇ ਕਿਸੇ ਨਾਲ ਮੈਂ ਖੁਸ਼ ਹੁੰਦਾ ਹਾਂ, ਕਦੇ ਕਿਸੇ ਨਾਲ ਮੈਂ ਨਰਾਜ਼ ਹੁੰਦਾ ਹਾਂ। ਆਹ ਮੇਰਾ ਕੀ ਹਾਲ ਹੋ ਰਿਹਾ ਹੈ, ਕ੍ਰਿਪਾ ਕਰਕੇ ਮੈਨੂੰ ਦੱਸੋ।

***ਕਤ ਕੀ ਮਾਈ ਬਾਪੁ ਕਤ ਕੇਰਾ***
***ਕਿਦੂ ਥਾਵਹੁ ਹਮ ਆਏ ॥ ਅੰਗ - ੧੫੯***

ਇਹ ਮਾਂ-ਬਾਪ ਕਿੱਥੋਂ ਆ ਗਏ, ਇੱਕ ਤਾਂ ਨਹੀਂ ਮੈਂ ਤਾਂ ਬਹੁਤ ਮਾਂ-ਬਾਪ ਦੇਖ ਲਏ, ਥੋੜ੍ਹੇ ਜਿਹੇ ਚਿਰ 'ਚ ਤੁਸੀਂ ਮੈਨੂੰ ਦਿਖਾਇਆ ਹੈ।

***ਕਤ ਕੀ ਮਾਈ ਬਾਪੁ ਕਤ ਕੇਰਾ***
***ਕਿਦੂ ਥਾਵਹੁ ਹਮ ਆਏ ॥ ਅੰਗ - ੧੫੯***

ਕਿੰਨੇ ਗੁਰੂਆਂ ਦਾ ਮੈਂ ਚੇਲਾ ਵੀ ਬਣਿਆ, ਆਹ ਹੋਇਆ ਕੀ ਹੇ ਨਾਨਕ, ਮੈਨੂੰ ਪਤਾ ਨਹੀਂ ਲਗਦਾ ਕਿ ਮੈਂ ਫੇਰ ਕੌਣ ਹੋਇਆ।

***ਅਗਨਿ ਬਿੰਬ ਜਲ ਭੀਤਰਿ***
***ਨਿਪਜੇ ਕਾਹੇ ਕੰਮਿ ਉਪਾਏ ॥ ਅੰਗ - ੧੫੯***

ਅਸੀਂ ਆਏ ਕਾਹਦੇ ਵਾਸਤੇ ਹਾਂ, ਓਸ ਵੇਲੇ ਗੁਰੂ ਮਹਾਰਾਜ ਕਹਿਣ ਲੱਗੇ, ਪਿਤਾ ਜੀ! ਤੁਹਾਡਾ ਨਹੀਂ ਇਹ ਜੀਵ ਜਿੰਨੇ ਸੰਸਾਰ 'ਤੇ ਨੇ, ਇਹ ਅਨੰਤ ਕਾਲ ਤੋਂ ਨੇ, ਅਨਾਦੀ ਇਨ੍ਹਾਂ ਨੂੰ ਕਹਿੰਦੇ ਨੇ। ਆਦਿ ਨਾ ਜਿਨ੍ਹਾਂ ਦਾ ਹੋਵੇ, ਲੇਕਿਨ ਵਾਹਿਗੁਰੂ ਜਾਣਦਾ ਹੈ ਇਨ੍ਹਾਂ ਦੇ ਆਦਿ ਨੂੰ। ਹੋਰ ਕੋਈ ਜਾਣਦਾ ਨਹੀਂ ਹੈ, ਕਿਉਂਕਿ ਅਨਾਦੀ ਇੱਕ ਵਾਹਿਗੁਰੂ ਹੈ ਤੇ ਇਹ ਜਿਹੜਾ ਜੀਵ ਹੈ ਇੱਕ ਭਰਮ ਕਰਕੇ ਪ੍ਰਤੀਤ ਦਿੰਦਾ ਹੈ। ਦਰਅਸਲ ਇਹਦੀ ਕੋਈ ਹਸਤੀ ਨਹੀਂ ਹੈ, ਲੇਕਿਨ ਹੈਗਾ, ਨਜ਼ਰ ਆਉਂਦਾ ਹੈ, ਅਜੀਬ ਆਹੀ ਗੱਲ ਹੈ ਜਿਹੜੀ ਸਮਝ ਵਿੱਚ ਨਹੀਂ ਆਉਂਦੀ। ਇਸੇ ਕਥਾ ਨੂੰ ਕਹਿੰਦੇ ਨੇ ਕਿ ਨਾ ਕਥੀ ਜਾਣ ਵਾਲੀ ਕਥਾ ਹੈ, ਸਮਝੋ ਕੀ, ਹੈਗਾ ਵੀ ਤੇ ਨਹੀਂ ਵੀ ਹੈਗਾ। ਹੁਣ ਕਾਹਦੇ ਉਤੇ ਨਿਰਣਾ ਕਰੀਏ। ਹੈਗਾ ਤਾਂ ਸਾਡੇ ਪੁੱਤਰ ਨੇ, ਧੀਆਂ ਨੇ, ਜਾਇਦਾਦ ਹੈ, ਕੋਈ ਸਾਡਾ ਮਿੱਤਰ ਹੈ, ਕੋਈ ਸਾਡਾ ਧਰਮ ਹੈ, ਇਸ ਗੱਲ ਕਰਕੇ ਤਾਂ ਹੈਗਾ, ਜਦ ਅਸੀਂ ਦੇਖਦੇ ਹਾਂ ਕਿ ਥੋੜ੍ਹੀ ਦੇਰ ਪਹਿਲਾਂ ਇੱਥੇ ਕੁਛ ਵੀ ਨਹੀਂ ਸੀਗਾ। ਮੇਰਾ ਵਜੂਦ ਵੀ ਨਹੀਂ ਸੀ, ਫੇਰ ਇਹ ਮੈਨੂੰ ਝੂਠਾ ਲਗਣ ਲਗ ਜਾਂਦਾ ਹੈ ਕਿ ਇਹ ਸੁਪਨਾ ਹੈ। ਕਿਉਂਕਿ ਜ਼ਿੰਦਗੀ 'ਚ ਮੈਂ ਸੁਪਨੇ ਵੀ ਹਜ਼ਾਰਾਂ ਦੇਖੇ ਨੇ, ਉਨ੍ਹਾਂ ਸੁਪਨਿਆਂ 'ਚ ਮੈਨੂੰ ਉਸ ਵੇਲੇ ਸਤਿ ਨਜ਼ਰ ਆਉਂਦਾ ਹੈ ਤੇ ਸੁਪਨੇ ਤੋਂ ਬਾਅਦ ਉਹ ਝੂਠਾ ਹੋ ਜਾਂਦਾ ਹੈ। ਮਹਾਰਾਜ ਕਹਿੰਦੇ, ਇਸੇ ਤਰ੍ਹਾਂ ਪਿਤਾ ਜੀ! ਇਹ ਜੀਵ ਦਾ ਸਫਰ ਬਹੁਤ ਲੰਮਾ ਹੈ। ਇਹਨੇ ਬੜੇ ਸਰੀਰ ਹੰਢਾ-ਹੰਢਾ ਕੇ ਦੇਖੇ ਨੇ -

***ਧਾਰਨਾ - ਕੇਤੇ ਨਾਗ ਕੁਲੀ ਮਹਿ ਆਏ,***
***ਕੇਤੇ ਪੰਖ ਉਡਾਏ ਨੇ।***

***ਕੇਤੇ ਰੁਖ ਬਿਰਖ ਹਮ ਚੀਨੇ ਕੇਤੇ ਪਸੂ ਉਪਾਏ ॥ ਕੇਤੇ ਨਾਗ ਕੁਲੀ ਮਹਿ ਆਏ ਕੇਤੇ ਪੰਖ ਉਡਾਏ ॥ ਅੰਗ - ੧੫੬***

***ਕਈ ਜਨਮ ਭਏ ਕੀਟ ਪਤੰਗਾ ॥***
***ਕਈ ਜਨਮ ਗਜ ਮੀਨ ਕੁਰੰਗਾ ॥***
***ਕਈ ਜਨਮ ਪੰਖੀ ਸਰਪ ਹੋਇਓ ॥***
***ਕਈ ਜਨਮ ਹੈਵਰ ਬ੍ਰਿਖ ਜੋਇਓ ॥ ੧ ॥***
***ਮਿਲੁ ਜਗਦੀਸ ਮਿਲਨ ਕੀ ਬਰੀਆ ॥***
***ਚਿਰੰਕਾਲ ਇਹ ਦੇਹ ਸੰਜਰੀਆ ॥***
***ਅੰਗ - ੧੭੬***

ਪਿਤਾ ਜੀ! ਇਹ ਜਿੰਨੇ ਜੀਵ ਸੰਸਾਰ 'ਚ ਨਜ਼ਰ ਆਉਂਦੇ ਨੇ, ਇਨ੍ਹਾਂ ਦਾ ਸਫਰ ਬਹੁਤ ਦੇਰ ਦਾ ਅਨਾਦੀ ਕਾਲ ਤੋਂ ਸ਼ੁਰੂ ਹੋਇਆ ਹੈ, ਕੋਈ ਦੱਸ ਨਹੀਂ ਸਕਦਾ। ਓਸ ਵੇਲੇ ਤੋਂ ਹੀ ਇਹ ਰੂਪ ਵਟਾਉਂਦਾ ਆਉਂਦਾ ਹੈ ਵਾਸ਼ਨਾ ਦੇ ਮੁਤਾਬਿਕ। ਜਿਹੋ ਜਿਹੀ ਵਾਸ਼ਨਾ ਪ੍ਰਧਾਨ ਹੋ ਜਾਂਦੀ ਹੈ, ਉਹੋ ਜਿਹਾ ਰੂਪ ਇਹਨੂੰ ਮਿਲ ਜਾਇਆ ਕਰਦਾ ਹੈ। ਬਦਲਦਾ ਤੁਰਿਆ ਆਉਂਦਾ ਹੈ, ਜਿਹੋ ਜਿਹੀ ਵਾਸ਼ਨਾ ਪ੍ਰਬਲ ਹੁੰਦੀ ਹੈ, ਉਸੇ ਤਰ੍ਹਾਂ ਦਾ ਰੂਪ ਇਹਨੂੰ ਮਿਲ ਜਾਂਦਾ ਹੈ ਅਗਲੇ ਜਨਮ ਦਾ। ਸੋ ਇਸ ਕਰਕੇ ਇਹਦਾ ਸਫਰ ਬਹੁਤ ਲੰਮਾ ਹੈ। ਚੌਵੀ ਹਜ਼ਾਰ ਕਿਸਮ ਦੇ ਰੁੱਖ-ਬਿਰਖ, ਜੜ੍ਹੀਆਂ ਬੂਟੀਆਂ ਗਿਣੀਆਂ ਨੇ ਸੰਸਾਰ 'ਤੇ ਮਹਾਂਪੁਰਸ਼ਾਂ ਨੇ। ਚਾਰ ਲੱਖ ਕਿਸਮ ਦੇ ਪੱਥਰ ਨੇ ਜਿਨ੍ਹਾਂ 'ਚ ਜਾਨ ਹੈ। ਸਾਢੇ ਸੱਤ ਲੱਖ ਕਿਸਮ ਦੇ ਉਹ ਜੀਵ ਨੇ ਜਿਹੜੇ ਪਾਣੀ ਵਿੱਚ ਵੀ ਰਹਿੰਦੇ ਨੇ ਤੇ ਬਾਹਰ ਵੀ; ਪੇਟ ਭਾਰ ਚਲਦੇ ਨੇ। ਉਨ੍ਹਾਂ ਦੇ ਲੱਤਾਂ ਨਹੀਂ ਹਨ। ਸਾਢੇ ਸੱਤ ਲੱਖ ਕਿਸਮ ਦੇ ਉਹ ਨੇ, ਜਿਹੜੇ ਫੰਗਾਂ ਦੇ ਨਾਲ ਉਡਦੇ ਨੇ, ਚਾਰ ਲੱਖ ਕਿਸਮ ਦੇ ਜੀਵ ਉਹ ਨੇ ਜਿਹੜੇ ਲੱਤਾਂ ਦੇ ਨਾਲ ਚਲਦੇ ਨੇ। ਦੋ ਲੱਖ ਕਿਸਮ ਦੇ ਭੂਤ, ਪ੍ਰੇਤ ਐਸੇ ਅਦ੍ਰਿਸ਼ ਜੀਵ ਨੇ ਜਿਹੜੇ ਨਜ਼ਰ ਨਹੀਂ ਆਉਂਦੇ ਪਰ ਹੈਗੇ। ਬਾਕੀ ਜਿਹੜੇ ਨੇ ਉਹ ਪਾਣੀ ਵਿੱਚ ਮੱਛੀਆਂ ਵਗੈਰਾ, ਬੇਅੰਤ ਚੀਜ਼ਾਂ ਨੇ, ਸੋ ਇਹ ਸਾਰੇ ਸਰੀਰ ਧਾਰਨ ਕਰਕੇ ਅਖੀਰ ਚਲਦੇ-ਚਲਦੇ ਇਹਦੀ ਵਾਰੀ ਆ ਜਾਂਦੀ ਹੈ, ਉਹਨੂੰ ਮਹਾਰਾਜ ਕਹਿੰਦੇ -

***ਭਈ ਪਰਾਪਤਿ ਮਾਨੁਖ ਦੇਹੁਰੀਆ ॥***
***ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥***
***ਅੰਗ - ੧੨***

ਲੈ ਬਈ ਵਾਰੀ ਆ ਗਈ ਤੇਰੀ ਤੇ ਹੁਣ ਤੂੰ ਜਾਗ, ਤੈਨੂੰ ਮਨੁੱਖ ਦਾ ਜਾਮਾ ਮਿਲ ਗਿਆ ਫਿਰਦੇ-ਫਿਰਦੇ ਨੂੰ।

***ਫਿਰਤ ਫਿਰਤ ਬਹੁਤੇ ਜੁਗ ਹਾਰਿਓ***
***ਮਾਨਸ ਦੇਹ ਲਹੀ ॥***
***ਨਾਨਕ ਕਹਤ ਮਿਲਨ ਕੀ***
***ਬਰੀਆ ਸਿਮਰਤ ਕਹਾ ਨਹੀ ॥ਅੰਗ - ੬੩੧***

ਤੈਨੂੰ ਮਾਣਸ ਦੀ ਦੇਹ ਮਿਲ ਗਈ। ਇਹ ਜਿਹੜੀ ਦੇਹ

ਤੈਨੂੰ ਹੁਣ ਮਿਲੀ ਹੈ ਇਹਦੀ ਤੂੰ ਕਦਰ ਕਰ, ਕਿੰਨਾ ਸਮਾਂ ਲੰਘ ਗਿਆ, ਜੇ ਮਾੜ੍ਹਾ-ਮਾੜ੍ਹਾ ਵੀ ਸਮਾਂ ਗਿਣੀਏ ਨਾ। ਵਿਚੇ ਲੰਮੀਆਂ ਉਮਰਾਂ, ਵਿਚੇ ਛੋਟੀਆ ਉਮਰਾਂ, ਚੌਰਾਸੀ ਲੱਖ ਤਾਂ ਜੂਨ ਹੀ ਹੈ। ਇਹ ਤਕਰੀਬਨ ੬੦ ਕਰੋੜ ਸਾਲ ਦੇ ਕਰੀਬ ਪਹੁੰਚ ਜਾਂਦੀ ਹੈ, ਮਾਮੂਲੀ ਜਿਹੇ ਅੰਦਾਜ਼ੇ ਨਾਲ। ੬੦ ਕਰੋੜ ਸਾਲ ਦੇ ਚੱਕਰ ਤੋਂ ਬਾਅਦ ਸਾਨੂੰ ਇਹ ਦੇਹ ਪ੍ਰਾਪਤ ਹੋਈ ਹੈ, ਜਿਹਦੇ ਵਿੱਚ ਅਸੀਂ ਪ੍ਰਮੇਸ਼ਰ ਨੂੰ ਮਿਲ ਸਕਦੇ ਹਾਂ, ਹੋਰ ਦੇਹਾਂ 'ਚ ਇਹ ਅਧਿਕਾਰ ਨਹੀਂ ਹੈਗਾ। ਇਹ ਕੇਵਲ ਪ੍ਰਕ੍ਰਿਤੀ ਦਾ ਜਿਹੜਾ ਸਭ ਤੋਂ ਸ੍ਰੇਸ਼ਟ ਉੱਤਮ ਫਲ ਹੈ ਪ੍ਰਕ੍ਰਿਤੀ ਦਾ ਉਹ ਆਹ ਮਾਨਸ ਸਰੀਰ ਹੈ, ਇਸੇ ਕਰਕੇ ਸਾਨੂੰ ਬਾਰ-ਬਾਰ ਤਾਕੀਦਾਂ ਹੁੰਦੀਆਂ ਨੇ ਕਿ ਦੇਖ, ਐਸਾ ਨਾ ਹੋਵੇ ਕਿ ਤੇਰੇ ਹੱਥੋਂ ਨਿਕਲ ਜਾਵੇ। ਤੂੰ ਜਿਸ ਕੰਮ ਨੂੰ ਕਰਨ ਆਇਆ ਹੈਂ ਉਹ ਕੰਮ ਨੂੰ ਕਰ ਲੈ।

***ਧਾਰਨਾ - ਆਇਓ ਲਾਹਾ ਲੈਣ ਪ੍ਰਾਣੀ,***
***ਆਇਓ ਲਾਹਾ ਲੈਣ।***

***ਪ੍ਰਾਣੀ ਤੂੰ ਆਇਆ ਲਾਹਾ ਲੈਣਿ ॥***
***ਲਗਾ ਕਿਤੁ ਕੁਫਕੜੇ ਸਭ ਮੁਕਦੀ ਚਲੀ ਰੈਣਿ॥ ਅੰਗ - ੪੩***

ਤੇਰੀ ਤਾਂ ਉਮਰ ਦਾ ਰੋਜ਼ ਚੌਵੀ ਹਜ਼ਾਰ ਸ੍ਵਾਸ ਘਟ ਜਾਇਆ ਕਰਦਾ ਹੈ। ਰੋਜ਼ ਦੀ ਰੋਜ਼ ਮੁਕਦੀ ਜਾਂਦੀ ਹੈ, ਸੌ ਸਾਲ ਦੀ ਉਮਰ ਹੋਵੇ ਤਾਂ ੮੮ ਕਰੋੜ ੬੬ ਲੱਖ ਸ੍ਵਾਸ ਮਿਲਿਆ ਕਰਦਾ ਹੈ। ਜੇ ੭੫ ਸਾਲ ਦੀ ਹੋਵੇ ਤਾਂ ੬੬ ਕਰੋੜ ੪੪ ਲੱਖ ਸ੍ਵਾਸ ਮਿਲਦੇ ਨੇ। ਸਾਰੇ ਮੁੱਕ ਜਾਂਦੇ ਨੇ ਇੱਕ-ਇੱਕ ਕਰਕੇ ਤੇ ਉਹ ਕੰਮ ਤਾਂ ਤੂੰ ਕਰਿਆ ਨਹੀਂ। ਸੋ ਮਹਾਰਾਜ ਕਹਿਣ ਲੱਗੇ, ਪਿਤਾ ਜੀ! ਆਹ ਲੰਮਾ ਸਫਰ ਹੈ ਸਾਡਾ, ਕਹਿਣ ਲੱਗੇ, ਹੇ ਨਾਨਕ! ਮੈਨੂੰ ਇਹ ਨਹੀਂ ਤੂੰ ਗੱਲ ਦੱਸੀ ਕਿ ਮੈਂ ਕੌਣ ਹਾਂ, ਉਸ ਵੇਲੇ ਗੁਰੂ ਨਾਨਕ ਪਾਤਸ਼ਾਹ ਇਸ ਤਰ੍ਹਾਂ ਦਾ ਭਾਵ ਪ੍ਰਗਟ ਕਰਦੇ ਨੇ -

***ਧਾਰਨਾ - ਸੁਣ ਪਿਆਰਿਆ!***
***ਤੂੰ ਹੈਂ ਕੌਣ ਕਿਥੋਂ ਆਇਆ।***

ਮਹਾਰਾਜ ਸਾਨੂੰ ਦਸਦੇ ਨੇ ਕਿ ਸੁਣੋ ਧਿਆਨ ਦੇ ਨਾਲ, ਤੁਸੀਂ ਕੌਣ ਹੋ ਤੇ ਕਿੱਥੋਂ ਆਏ ਹੋ। ਆਹ ਵਾਕਫੀ ਜੇ ਸਾਨੂੰ ਹੋ ਜਾਵੇ ਨਾ, ਬਹੁਤ ਮਸਲਾ ਸਾਡਾ ਹੱਲ ਹੋ ਜਾਵੇ। ਕਈ ਪ੍ਰੇਮੀ ਇਹ ਸੋਚਦੇ ਨੇ ਕਿ ਆਹ ਵੀ ਕੋਈ ਮਸਲਾ ਹੈ, ਮੈਂ ਫਲਾਣੇ ਪਿੰਡ ਤੋਂ ਆਇਆ ਹਾਂ, ਮੇਰਾ ਨਾਉਂ ਆਹ ਹੈ ਤੇ ਮੈਂ ਸਿੱਖ ਹਾਂ ਤੇ ਮੈਂ ਚੰਗੀ ਤਰ੍ਹਾਂ ਆਪਣੇ ਆਪ ਨੂੰ ਜਾਣਦਾ ਹਾਂ। ਆਹ ਵੀ ਕੋਈ ਸਵਾਲ ਹੈ ਕਿ ਤੂੰ ਕੌਣ ਹੈਂ ਤੇ ਕਿੱਥੋਂ ਆਇਆ ਹੈਂ? ਜੇ ਕੋਈ ਪੁੱਛੇ ਕਿ ਤੂੰ ਕੌਣ ਹੈਂ, ਕਿੱਥੋਂ ਆਇਆ ਹੈਂ ਤਾਂ ਕਹਿੰਦਾ ਹੈ ਕਿ ਜੀ ਮੈਂ ਫਲਾਣੇ ਸੈਕਟਰ ਤੋਂ ਆਇਆ ਹਾਂ, ਮੈਂ ਫਲਾਣਾ ਹਾਂ। ਤੇ ਮੈਂ ਆਫੀਸਰ ਲੱਗਿਆ ਹੋਇਆ ਜਾਂ ਕੋਈ ਕਹਿੰਦਾ ਹੈ ਪ੍ਰੋਫੈਸਰ ਲੱਗਿਆ ਹੋਇਆ ਹਾਂ ਜਾਂ ਮੈਂ ਫਲਾਣਾ ਲੱਗਿਆ ਹੋਇਆ ਹਾਂ। ਇਹ ਵੀ ਕੋਈ ਗੱਲ ਹੈ ਜਿਹੜੀ ਨਾ ਜਾਣੀ ਜਾਵੇ। ਇਹ ਤਾਂ ਸਵਾਲ ਹੀ ਕੋਈ ਨਹੀਂ। ਮਹਿਤਾ ਜੀ ਐਵੇਂ ਸਵਾਲ ਪੁੱਛਣ ਲੱਗ ਗਏ ਇਸ ਗੱਲ ਦਾ। ਇਸ ਤੋਂ ਜਿਹੜੇ ਹੋਰ ਸਿਆਣੇ ਨੇ ਉਹ ਕਹਿੰਦੇ ਕਿ ਮੈਂ ਮਾਂ ਦੇ ਪੇਟ 'ਚੋਂ ਆਇਆ ਹਾਂ। ਕਾਫੀ ਨੇੜੇ ਪਹੁੰਚ ਜਾਂਦੇ ਨੇ ਗੱਲ ਦੇ। ਜਿਹੜੇ ਇਸ ਤੋਂ ਸਿਆਣੇ ਨੇ ਉਹ ਕਹਿੰਦੇ ਨੇ ਕਿ 'ਮਰਣਹਾਰੁ ਇਹੁ ਜੀਅਰਾ ਨਾਹੀ ॥' ਇਹ ਤਾਂ ਮਰਦਾ ਨਹੀਂ ਇਹ ਤਾਂ ਸਰੀਰ ਵਟਾਉਂਦਾ ਹੈ, ਫੇਰ ਮੈਂ ਤਾਂ ਕੁਛ ਹੋਰ ਹਾਂ। ਇੱਥੇ ਤਾਂ ਨਹੀਂ ਮੇਰਾ ਸਫਰ ਸ਼ੁਰੂ ਹੁੰਦਾ। ਮੇਰਾ ਸਫਰ ਤਾਂ ਬਹੁਤ ਦੂਰੋਂ ਸ਼ੁਰੂ ਹੁੰਦਾ ਹੈ ਕਿਤੋਂ। ਜਿਹਦੇ ਬਾਰੇ ਮੈਨੂੰ ਗਿਆਨ ਨਹੀਂ ਹੈ। ਸੋ ਮਹਾਰਾਜ ਕਹਿੰਦੇ -

***ਸੁਨਹੁ ਰੇ ਤੂ ਕਉਨੁ ਕਹਾ ਤੇ ਆਇਓ ॥***
***ਏਤੀ ਨ ਜਾਨਉ ਕੇਤੀਕ ਮੁਦਤਿ***
***ਚਲਤੇ ਖਬਰਿ ਨ ਪਾਇਓ ॥ ਅੰਗ - ੯੯੯***

ਐਨਾ ਹੀ ਨਹੀਂ ਤੈਨੂੰ ਪਤਾ ਲੱਗਿਆ ਬਈ ਕਿੰਨਾ ਸਮਾਂ ਹੋ ਗਿਆ ਤੈਨੂੰ ਫਿਰਦੇ ਨੂੰ ਤੇ ਚਲਦੇ ਨੂੰ ਤੈਨੂੰ ਖਬਰ ਹੀ ਨਹੀਂ ਲੱਗੀ ਅਜੇ ਤੱਕ। ਕਰੋੜਾਂ ਅਰਬਾਂ ਖਰਬਾਂ ਸਾਲ ਤੋਂ ਤੂੰ ਚਲਦਾ ਹੈਂ, ਕੋਈ ਪਤਾ ਨਹੀਂ ਜੇ ਖਰਬਾਂ ਕਹਿੰਦੇ ਹਾਂ ਇਹ ਵੀ ਝੂਠੀ ਗੱਲ ਹੈ-

***ਲੇਖਾ ਹੋਇ ਤ ਲਿਖੀਐ ਲੇਖੈ ਹੋਇ ਵਿਣਾਸੁ ॥***
***ਅੰਗ - ੫***

***ਥਿਤਿ ਵਾਰੁ ਨਾ ਜੋਗੀ ਜਾਣੈ***
***ਰੁਤਿ ਮਾਹੁ ਨਾ ਕੋਈ ॥ ਅੰਗ - ੪***

ਸਮਾਂ ਨਹੀਂ ਬੰਨ੍ਹਿਆ ਜਾ ਸਕਦਾ ਕਿ ਐਨਾ ਚਿਰ ਹੋ ਗਿਆ, ਸਾਇੰਸ ਵਾਲੇ ਖੋਜਦੇ ਫਿਰਦੇ ਨੇ, ਬਈ ਅਸੀਂ ਕੰਮਪਿਊਟਰ ਦੀ ਮਦਦ ਦੇ ਨਾਲ ਇਹ ਗੱਲ ਜਾਣ ਲਈਏ ਕਿ ਧਰਤੀ ਨੂੰ ਬਣੀ ਨੂੰ ਕਿੰਨਾ ਚਿਰ ਹੋ ਗਿਆ। ਫੇਰ ਮਸਲਾ ਹੱਲ ਹੋ ਜਾਊ, ਉਸ ਤੋਂ ਅੱਗੇ ਫੇਰ ਖੜ੍ਹਾ ਹੋ ਜਾਣਾ ਹੈ ਜਿਹੜੇ ਤੱਤਾਂ ਨੇ ਧਰਤੀ ਬਣਾਈ ਹੈ ਉਹ ਕਦੋਂ ਦੇ ਨੇ? ਧਰਤੀ ਦਾ ਤਾਂ ਕੱਢ ਲਓਂਗੇ, ਮਿੱਟੀ ਨੂੰ exmin ਕਰਕੇ, ਇਹਦੀਆਂ ਲਹਿਰਾਂ ਗਿਣ ਕੇ, ਸਾਰਾ ਕੁਛ ਗਿਣ ਕੇ ਇਹਦੀ ਉਮਰ ਨਿਕਲ ਸਕਦੀ ਹੈ। ਪਹਿਲਿਆਂ ਨੇ ਵੀ ਕੱਢੀ ਹੈ ਕਿ ਧਰਤੀ ਦੀ ਉਮਰ ੮ ਅਰਬ ੬੪ ਕਰੋੜ ਸਾਲ ਹੋਇਆ ਕਰਦੀ ਹੈ, ਉਸ ਤੋਂ ਬਾਅਦ ਇਹ ਖਤਮ ਹੋ ਜਾਂਦੀ ਹੈ, ਮੁੜ ਕੇ ਹੋਰ ਬਣ ਜਾਂਦੀ ਹੈ, ਐਹੋ ਜਿਹੀਆਂ ਧਰਤੀਆਂ ਅਰਬਾਂ-ਖਰਬਾਂ ਬਣ ਚੁੱਕੀਆਂ ਨੇ ਲੇਕਿਨ ਉਹ ਤੱਤਾਂ ਨੂੰ ਕਿਵੇਂ ਕੱਢੋਂਗੇ ਕਿ ਤੱਤ ਬਣਿਆਂ ਨੂੰ ਕਿੰਨਾ ਚਿਰ ਹੋ ਗਿਆ ਜਿਸ ਤੋਂ ਧਰਤੀ ਬਣਦੀ ਹੈ। ਜੇ ਉਹਦਾ ਵੀ ਕੱਢ ਲਿਆ ਕਿ ਐਨਾ ਚਿਰ ਹੋ ਗਿਆ ਮਿੱਟੀ ਬਣੀ ਨੂੰ, ਐਨਾ ਚਿਰ ਪਾਣੀ ਬਣੇ ਨੂੰ, ਐਨਾ ਚਿਰ ਹਵਾ ਬਣੇ ਨੂੰ, ਐਨਾ ਚਿਰ ਅੱਗ ਬਣੇ ਨੂੰ, ਐਨਾ ਚਿਰ ਆਕਾਸ਼ ਬਣੇ ਨੂੰ, ਫੇਰ ਜਿਨ੍ਹਾਂ ਦੇ ਵਿਚੋਂ ਇਹ ਬਣਿਆ ਹੈ ਸ਼ਬਦ, ਸਪਰਸ਼, ਰੂਪ, ਰਸ, ਗੰਧ ਇਨ੍ਹਾਂ ਦੀ ਉਮਰ ਕਿਵੇਂ ਕੱਢਾਂਗੇ। ਜੇ ਭਲਾ ਸਾਨੂੰ ਕੋਈ ਚੀਜ਼ ਮਿਲ ਜਾਵੇ ਤਾਂ ਫੇਰ ਮਾਇਆ ਦੀ ਉਮਰ ਕਿਵੇਂ ਕੱਢਾਂਗੇ ਕਿ ਮਾਇਆ ਕਦੋਂ ਤੋਂ ਹੈ, ਅਗਿਆਨ ਕਦੋਂ ਤੋਂ ਹੈ, ਅਗਿਆਨ ਦੀ ਤਾਂ ਉਮਰ ਹੀ ਨਹੀਂ ਕੱਢੀ ਜਾਂਦੀ। ਹਉਮੈ ਦੀ ਉਮਰ ਕੱਢ ਨਹੀਂ ਹੁੰਦੀ। ਕੋਈ ਨਹੀਂ ਐਸਾ ਜਿਹੜਾ ਹਉਮੈ ਦੀ ਉਮਰ ਕੱਢ ਲਵੇ। ਸੋ ਇਹ ਤਾਂ ਪੁੱਛਣਾ ਹੀ ਪੈਂਦਾ

ਹੈ ਕਿ ਹੇ ਮਹਾਰਾਜ! ਆਪ ਕ੍ਰਿਪਾ ਕਰਕੇ ਦੱਸੋ ਮੈਂ ਤਾਂ ਮੂਰਖ ਇਹੀ ਕਹਿੰਦਾ ਹਾਂ ਕਿ ਮੈਂ ਫਲਾਣੇ ਪਿੰਡ ਤੋਂ ਆਇਆ ਹਾਂ ਤੇ ਐਨਾ ਚਿਰ ਹੋ ਗਿਆ ਮੈਨੂੰ ਚਲਦੇ ਨੂੰ, ਤਿੰਨ ਘੰਟੇ ਮੇਰੀ ਬੱਸ ਚਲੀ ਹੈ ਤਾਂ ਮੈਂ ਇੱਥੇ ਪਹੁੰਚਿਆ ਹਾਂ। ਮੈਨੂੰ ਖਬਰ ਤਾਂ ਹੈਗੀ ਰਸਤੇ 'ਚ ਆਉਂਦੇ ਨੂੰ ਲੇਕਿਨ ਜਿੱਥੇ ਮੈਨੂੰ ਉਂਙ ਆ ਗਈ ਉਥੇ ਨਹੀਂ ਪਤਾ ਹੈ। ਬਿਲਕੁਲ ਅਣਜਾਣ ਜਵਾਬ ਹੈ ਇਹ, ਸਮਝਦਾਰ ਬੰਦੇ ਦਾ ਨਹੀਂ ਹੈ। ਸਮਝਦਾਰ ਸੋਚਦਾ ਹੈ ਕਿ ਇਹ ਗੱਲ? ਐਨੀ ਮਹੱਤਤਾ ਦਿੰਦੇ ਨੇ ਮੈਨੂੰ ਇਹ ਸਮਝਣੀ ਚਾਹੀਦੀ ਹੈ। ਜੇ ਮੇਰੇ ਸਮਝ ਵਿੱਚ ਪੈ ਜਾਵੇ ਫੇਰ ਮੈਂ ਪੱਕਾ ਹੋ ਜਾਵਾਂਗਾ, ਆਪਣੇ ਆਪ ਨੂੰ ਤਾਂ ਜਾਣ ਲਵਾਂ। ਜਿੰਨਾ ਚਿਰ ਅਸੀਂ ਆਪਣੇ ਆਪ ਨੂੰ ਪਛਾਣਦੇ, ਆਪਣੇ ਸਰੂਪ ਨੂੰ ਨਹੀਂ ਜਾਣਦੇ। ਰੱਬ ਨੂੰ ਕੀ ਜਾਣਾਂਗੇ, ਰੱਬ ਤਾਂ ਤਾਂ ਜਾਨਣਾ ਬਹੁਤ ਔਖਾ ਹੈ। ਜੇ ਕਹੇ ਜੀ ਫਲਾਣੇ ਨੂੰ ਦਰਸ਼ਨ ਹੋਏ ਨੇ। ਇੱਥੇ ਮੇਰੇ ਕੋਲ ਆ ਕੇ ਕਹਿੰਦੇ ਨੇ ਕਿ ਜੀ ਫਲਾਣੇ ਨੂੰ ਦਰਸ਼ਨ ਹੋ ਗਏ, ਫਲਾਣੇ ਨੂੰ ਹੋ ਗਏ। ਮੈਂ ਚੁੱਪ ਕਰ ਰਹਿੰਦਾ ਹਾਂ। ਮੈਂ ਕਹਿੰਦਾ ਹਾਂ ਕਿ ਜਿਹੜੇ ਦਰਸ਼ਨ ਨੇ ਨਾ ਅਸਲੀ ਉਹ ਹੋਰ ਚੀਜ਼ ਹੈ, ਇਹ ਮਨ ਦੀ ਭਾਵਨਾ ਹੋਇਆ ਕਰਦੀ ਹੈ, ਉਹਦੇ ਮੁਤਾਬਿਕ ਚੇਤਨ ਤੱਤ ਦੇ ਵਿਚੋਂ ਜਿਹੋ ਜਿਹੀ ਭਾਵਨਾ ਦੇ ਨਾਲ ਕੋਈ ਖਿੱਚੋ, ਉਹੋ ਜਿਹਾ ਹੀ ਹੋ ਕੇ ਦਰਸ਼ਨ ਦੇ ਦਿੰਦਾ ਹੈ। ਲੇਕਿਨ ਉਹ ਦਰਸ਼ਨ ਨਹੀਂ ਹੋਇਆ ਕਰਦੇ।

ਸੋ ਗੁਰੂ ਨਾਨਕ ਪਾਤਸ਼ਾਨ ਸਮਝਾਉਂਦੇ ਨੇ ਕਿ ਪਿਤਾ ਜੀ, ਤੁਸੀਂ ਜਿਸ ਥਾਂ ਤੋਂ ਕੋਈ ਚੀਜ਼ ਪੈਦਾ ਹੁੰਦੀ ਹੈ, ਜਿਸ ਬੀਜ ਤੋਂ ਕੋਈ ਦਰਖਤ ਪੈਦਾ ਹੋਇਆ ਹੈ, ਉਸ ਬੀਜ ਨੂੰ ਜਾਨਣ ਦਾ ਯਤਨ ਕਰੋ। ਉਹ ਬੀਜ ਹਾਂ ਆਪਾਂ। ਉਸ ਵੇਲੇ ਮਹਾਰਾਜ ਇਸ ਤਰ੍ਹਾਂ ਫੁਰਮਾਨ ਕਰਦੇ ਨੇ -

***ਧਾਰਨਾ - ਆਪੇ ਇੱਕ ਤੋਂ ਅਨੇਕ ਰੂਪ ਧਾਰ ਕੇ,***
***ਆਪੇ ਦੇਖੇ ਖੇਲ੍ਹ ਆਪਣੀ।***

***ਆਪੀਨੈ ਆਪੁ ਸਾਜਿਓ ਆਪੀਨੈ ਰਚਿਓ ਨਾਉ ॥***
***ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ ॥ ਦਾਤਾ ਕਰਤਾ ਆਪਿ ਤੂੰ***
***ਤੁਸਿ ਦੇਵਹਿ ਕਰਹਿ ਪਸਾਉ ॥***
***ਤੂੰ ਜਾਣੋਈ ਸਭਸੈ ਦੇ ਲੈਸਹਿ ਜਿੰਦੁ ਕਵਾਉ ॥***
***ਕਰਿ ਆਸਣੁ ਡਿਠੋ ਚਾਉ ॥ ਅੰਗ - ੪੬੩***
***ਸਰਗੁਨ ਨਿਰਗੁਨ ਨਿਰੰਕਾਰ ਸੁੰਨ ਸਮਾਧੀ ਆਪਿ ॥***
***ਆਪਨ ਕੀਆ ਨਾਨਕਾ ਆਪੇ ਹੀ ਫਿਰਿ ਜਾਪਿ ॥***
***ਅੰਗ - ੨੯੦***
***ਨਿਰਗੁਨੁ ਆਪਿ ਸਰਗੁਨੁ ਭੀ ਓਹੀ ॥***
***ਕਲਾ ਧਾਰਿ ਜਿਨਿ ਸਗਲੀ ਮੋਹੀ ॥***
***ਅਪਨੇ ਚਰਿਤ ਪ੍ਰਭਿ ਆਪਿ ਬਨਾਏ ॥***
***ਅਪੁਨੀ ਕੀਮਤਿ ਆਪੇ ਪਾਏ ॥***
***ਹਰਿ ਬਿਨੁ ਦੂਜਾ ਨਾਹੀ ਕੋਇ ॥***
***ਸਰਬ ਨਿਰੰਤਰਿ ਏਕੋ ਸੋਇ ॥***
***ਓਤਿ ਪੋਤਿ ਰਵਿਆ ਰੂਪ ਰੰਗ ॥***
***ਭਏ ਪ੍ਰਗਾਸ ਸਾਧ ਕੈ ਸੰਗ ॥***
***ਰਚਿ ਰਚਨਾ ਅਪਨੀ ਕਲ ਧਾਰੀ ॥***
***ਅਨਿਕ ਬਾਰ ਨਾਨਕ ਬਲਿਹਾਰੀ ॥ ਅੰਗ - ੨੮੮***
***ਆਪਿ ਸਤਿ ਕੀਆ ਸਭੁ ਸਤਿ ॥***
***ਤਿਸੁ ਪ੍ਰਭ ਤੇ ਸਗਲੀ ਉਤਪਤਿ ॥***
***ਤਿਸੁ ਭਾਵੈ ਤਾ ਕਰੇ ਬਿਸਥਾਰੁ ॥***
***ਤਿਸੁ ਭਾਵੈ ਤਾ ਏਕੰਕਾਰੁ ॥***
***ਅਨਿਕ ਕਲਾ ਲਖੀ ਨਹ ਜਾਇ ॥***
***ਜਿਸੁ ਭਾਵੈ ਤਿਸੁ ਲਏ ਮਿਲਾਇ ॥***
***ਕਵਨ ਨਿਕਟਿ ਕਵਨ ਕਹੀਐ ਦੂਰਿ ॥***
***ਆਪੇ ਆਪਿ ਆਪ ਭਰਪੂਰਿ ॥***
***ਅੰਤਰਗਤਿ ਜਿਸੁ ਆਪਿ ਜਨਾਏ ॥***
***ਨਾਨਕ ਤਿਸੁ ਜਨ ਆਪਿ ਬੁਝਾਏ ॥ਅੰਗ - ੨੯੪***

ਕਹਿਣ ਲੱਗੇ, ਪਿਤਾ ਜੀ! ਇੱਥੇ ਤੂੰ-ਮੈਂ, ਇਹ-ਉਹ, ਐਥੇ-ਉਥੇ, ਐਧਰ-ਉਧਰ ਕੋਈ ਚੀਜ਼ ਨਹੀਂ ਹੈ, ਇਹ ਕੇਵਲ ਮਾਇਆ ਨੇ ਪੈਦਾ ਕਰੀ ਹੋਈ ਚੀਜ਼ ਹੈ। ਇੱਥੇ ਨਿਰੰਕਾਰ ਆਪਣੀ ਖੇਲ੍ਹ ਆਪੇ ਖੇਲ੍ਹ ਰਿਹਾ ਹੈ। ਕਿਸੇ ਦੂਜੇ ਦਾ ਇਹਦੇ ਵਿੱਚ ਦਖਲ ਨਹੀਂ ਹੈ।

***ਏਕ ਮੂਰਤਿ ਅਨੇਕ ਦਰਸਨ ਕੀਨ ਰੂਪ ਅਨੇਕ॥***
***ਖੇਲ ਖੇਲ ਅਖੇਲ ਖੇਲਨ ਅੰਤ ਕਉ ਫਿਰਿ ਏਕ॥***

ਪਹਿਲਾਂ ਵੀ ਇੱਕ *'ਆਦਿ ਪੂਰਨ'*, ਹੁਣ ਵਿਚਾਲੇ ਵੀ ਖੇਲ੍ਹਦਾ ਆਪੇ ਹੈ *'ਮਧਿ ਪੂਰਨ', ਅੰਤਿ ਪੂਰਨ ਪਰਮੇਸੁਰਹ॥'* ਜਦੋਂ ਖੇਲ੍ਹ ਨਹੀਂ ਹੋਏਗੀ। *'ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥'* ਕਹਿਣ ਲੱਗੇ ਦੂਜਾ ਨਹੀਂ ਇੱਥੇ ਹੈ, ਦੂਜਾ ਤਾਂ ਹੋ ਗਿਆ, ਕਿਉਂਕਿ ਮਾਇਆ ਪੈ ਗਈ, ਆਪਣੀ ਖੇਲ੍ਹ ਕਰਦਾ ਹੈ।

ਇੱਕ ਵਾਰੀ ਇੱਕ ਰਾਜੇ ਦੇ ਪਾਸ ਆਉਂਦਾ ਹੈ। ਕਹਿੰਦਾ ਮਹਾਰਾਜ! ਮੈਂ ਬੜੇ ਅਜੀਬ-ਅਜੀਬ ਖੇਲ੍ਹ ਕਰਕੇ ਦਿਖਾ ਸਕਦਾ ਹਾਂ। ਆਪ ਆਗਿਆ ਦੇਵੋ ਤੇ ਆਪਣੇ ਕਰਮਚਾਰੀਆਂ ਨੂੰ ਛੁੱਟੀ ਦੇ ਦਿਓ ਤੇ ਖੁਲ੍ਹੇ ਮੈਦਾਨ ਦੇ ਵਿੱਚ ਮੈਂ ਖੇਲ੍ਹ ਦਿਖਾਉਣੀ ਚਾਹੁੰਦਾ ਹਾਂ। ਰਾਜੇ ਨੇ ਕਿਹਾ, ਕਿਹੋ ਜਿਹੀ ਦਿਖਾਏਂਗਾ? ਕਹਿੰਦਾ, ਜਿਹੋ ਜਿਹੀ ਤੁਸੀਂ ਕਹੋਂਗੇ। ਰਾਜੇ ਨੇ ਕਿਹਾ ਕਿ ਦੇਖ ਬਈ ਖੇਲ੍ਹ ਅਸੀਂ ਬਹੁਤ ਦੇਖੀਆਂ ਨੇ, ਜਾਦੂ ਦੇ ਤਮਾਸ਼ੇ ਬਹੁਤ ਦੇਖੇ ਨੇ, ਐਸੇ ਵੀ ਦੇਖੇ ਨੇ ਕਿ ਅੱਗ ਜਲ ਰਹੀ ਹੈ। ਲਾਈ ਹੋਈ ਹੈ, ਮੂੰਹ ਵਿੱਚ ਪਾ ਲਈ, ਅੱਗ ਜਲਦੀ-ਜਲਦੀ ਬੁਝਾ ਦਿੱਤੀ। ਪਾਣੀ ਦੇ ਉੱਤੇ ਦੌੜ-ਦੌੜ ਕੇ ਤੁਰੇ ਜਾਂਦੇ ਨੇ ਜਿਵੇਂ ਧਰਤੀ 'ਤੇ ਤੁਰੇ ਜਾਂਦੇ ਨੇ। ਹਵਾ 'ਚ ਉਡਦੇ ਵੀ ਦੇਖੇ ਨੇ। ਪਰ ਕੋਈ ਐਹੋ ਜਿਹੀ ਖੇਲ੍ਹ ਦਿਖਾ ਜੋ ਦਿਲਚਸਪ ਵੀ ਹੋਵੇ ਤੇ ਨਾਲ ਉਹਦੇ ਵਿਚੋਂ ਕੋਈ ਸਿੱਖਿਆ

ਵੀ ਮਿਲੇ। ਕਹਿਣ ਲੱਗੇ, ਜੋ ਹਜ਼ੂਰ ਦੀ ਆਗਿਆ। ਪਰ ਮੇਰੇ ਨਾਲ ਮੇਰੀ ਇਸਤ੍ਰੀ ਹੈ ਮੈਂ ਤੁਹਾਨੂੰ ਇੱਕ ਖੇਲ੍ਹ ਦਿਖਾਉਣਾ ਚਾਹੁੰਦਾ ਹਾਂ, ਉਹ ਇਹ ਹੈ ਕਿ ਮੇਰੇ ਵਿੱਚ ਤਾਕਤ ਹੈ, ਮੈਂ ਸਵਰਗ ਲੋਕ 'ਚ ਜਾ ਕੇ ਦੇਵਤਿਆਂ ਨਾਲ ਲੜਾਈ ਕਰਨੀ ਚਾਹੁੰਦਾ ਹਾਂ।

ਕਹਿੰਦਾ, ਐਡੀ ਸੂਰਮਤਾਈ ਹੈ ਤੇਰੇ ਵਿੱਚ?

ਕਹਿੰਦਾ ਹਾਂ। ਕਹਿੰਦੇ ਫੇਰ ਦਿਖਾ।

ਕਹਿੰਦਾ, ਮੇਰੀ ਇਸਤ੍ਰੀ, ਐਸਾ ਨਾ ਹੋਵੇ ਕਿ ਮੈਂ ਉਥੇ ਮਾਰਿਆ ਜਾਵਾਂ, ਕੋਈ ਇਹਨੂੰ ਤੰਗ ਕਰੇ। ਰਾਜਾ ਕਹਿਣ ਲੱਗਿਆ ਕਿ ਮੇਰੀ ਲੜਕੀ ਹੈ ਇਹ, ਮੈਂ ਆਪਣੀ ਲੜਕੀ ਦੇ ਨਾਲ ਰੱਖਾਂਗਾ ਇਸਨੂੰ। ਸੋ ਖੇਲ੍ਹ ਸ਼ੁਰੂ ਹੋ ਗਿਆ। ਉਸ ਨੇ ਇਕ ਡੋਰੇ ਜਿਹਾ ਦਾ ਗੋਲਾ ਕੱਢਿਆ, ਉਪਰ ਨੂੰ ਮਾਰਿਆ, ਖਿੱਚ ਕੇ ਦੇਖਿਆ ਜਿਵੇਂ ਕਿਤੇ ਫਸ ਗਿਆ ਹੁੰਦਾ ਹੈ ਤੇ ਉਹਦੇ ਉਤੇ ਹੀ ਚੜ੍ਹ ਗਿਆ ਇੱਕ ਦਮ, ਦੇਖਦੇ ਹੀ ਦੇਖਦੇ ਅੱਖਾਂ ਤੋਂ ਓਹਲੇ ਹੋ ਗਿਆ। ਉਥੇ ਜਾ ਕੇ ਆਵਾਜ਼ ਦਿੱਤੀ ਕਿ ਮਹਾਰਾਜ ਮੇਰੇ ਨਾਲ ਲੜਨ ਵਾਸਤੇ ਪਵਨ ਦੇਵਤਾ ਆ ਰਿਹਾ। ਹਥਿਆਰ ਚਲਦੇ ਸੁਣਦੇ ਨੇ, ਮਾਰ ਲੈ-ਮਾਰ ਦੀ ਆਵਾਜ਼ ਸੁਣਦੀ ਹੈ, ਅਖੀਰ ਆਵਾਜ਼ ਆਈ ਕਿ ਮੈਂ ਪਵਨ ਦੇਵਤੇ ਨੂੰ ਮਾਰ ਦਿੱਤਾ ਤੇ ਮੈਂ ਧਰਤੀ ਦੇ ਉੱਤੇ ਦਰਸ਼ਨ ਕਰਨ ਵਾਸਤੇ ਸੁੱਟ ਰਿਹਾ ਹਾਂ। ਬੇਅੰਤ ਹਵਾ ਚੱਲ ਪਈ, ਦਰਖਤ ਪੁੱਟ-ਪੁੱਟ ਕੇ ਸੁੱਟਦੀ ਹੈ। ਕਹਿਣ ਲੱਗੇ, ਬੜਾ ਬਲੀ ਦੇਵਤਾ ਹੈ। ਫੇਰ ਅਗਨ ਦੇਵਤੇ ਨਾਲ ਯੁੱਧ ਕਰਿਆ। ਅਗਨ ਦੇਵਤੇ ਨੂੰ ਵੀ ਹੇਠਾਂ ਸੁੱਟ ਦਿਤਾ। ਫੇਰ ਵਰੁਨ ਦੇਵਤੇ ਨਾਲ ਯੁੱਧ ਕਰਿਆ। ਵਰੁਨ ਦੇਵਤੇ ਨੂੰ ਵੀ ਸੁੱਟ ਦਿਤਾ। ਅਖੀਰ ਇੰਦ੍ਰ ਨਾਲ ਯੁੱਧ ਕਰਨ ਲੱਗਿਆ ਤਾਂ ਆਪ ਦੀ ਲੱਤ ਕੱਟ ਗਈ, ਆਵਾਜ਼ ਆਈ ਕਿ ਮੇਰੀ ਲੱਤ ਕੱਟ ਗਈ, ਮੇਰੀ ਹੁਣ ਖੱਬੀ ਬਾਂਹ ਕਟ ਗਈ। ਮੇਰੀ ਸੱਜੀ ਬਾਂਹ ਕਟ ਗਈ, ਹੁਣ ਮੇਰੀ ਗਰਦਨ ਕਟ ਜਾਣੀ ਹੈ। ਟੁਕੜੇ-ਟੁਕੜੇ ਹੋ ਕੇ ਧਰਤੀ 'ਤੇ ਗਿਰ ਗਿਆ। ਉਸ ਵੇਲੇ ਉਹਦੇ ਘਰਵਾਲੀ ਜਿਹੜੀ ਸੀ ਉਹਨੇ ਪਛਾਣ ਲਿਆ ਕਿ ਇਹ ਤਾਂ ਮੇਰਾ ਪਤੀ ਹੈ, ਜੋੜ ਦਿੱਤਾ ਗਿਆ ਓਵੇਂ ਜਿਵੇਂ ਤੇ ਅਖੀਰ ਉਹਨੇ ਕਿਹਾ ਕਿ ਮੈਂ ਨਾਲ ਸਤੀ ਹੋਣਾ ਹੈ, ਚਿਤਾ ਚਿਣ ਲਈ ਗਈ ਤੇ ਸਤੀ ਹੋ ਗਈ। ਸਭ ਕੁਛ ਹੋ ਗਿਆ, ਤਾਂ ਬੜਾ ਅਫਸੋਸ ਹੈ, ਇਕੱਠੇ ਹੋਏ ਬੈਠੇ ਨੇ ਕਿ ਮਹਾਰਾਜ! ਦੇਖੋ ਕਿੱਡਾ ਬਲਵਾਨ ਸੀ। ਐਵੇਂ ਹੀ ਆਪਾਂ ਮੰਨ ਗਏ ਇਸਨੂੰ ਕਿ ਦੇਵਤਿਆਂ ਨਾਲ ਯੁੱਧ ਕਰ ਲਵੇ। ਕਿੱਡਾ ਬਹਾਦਰ ਤਿੰਨ ਦੇਵਤੇ ਮਾਰ ਲਏ। ਮਨੁੱਖ ਦਾ ਕੀ ਕੰਮ ਦੇਵਤੇ ਨੂੰ ਮਾਰ ਲਏ। ਬੜੀ ਬਹਾਦਰੀ ਹੈ, ਸ਼ੋਕ ਵਿੱਚ ਬੈਠੇ ਨੇ ਕਿ ਐਹੋ ਜਿਹੇ ਸੂਰਮਿਆਂ ਨਾ ਰਹੇ ਤਾਂ ਧਰਤੀ ਖਾਲੀ ਹੋ ਜਾਏਗੀ। ਐਨੇ ਨੂੰ ਕੀ ਦੇਖਦੇ ਨੇ ਕਿ ਉਤੋਂ ਉਤਰਿਆ ਆਉਂਦਾ ਹੈ, ਕਹਿੰਦੇ ਇਹ ਤਾਂ ਜੀਉਂਦਾ ਹੈ, ਇਹ ਕੌਣ ਹੋਇਆ, ਇਹਦੀ ਤਾਂ ਘਰਵਾਲੀ ਵੀ ਸਤੀ ਹੋ ਗਈ। ਉਥੇ ਆ ਕੇ ਕਹਿਣ ਲੱਗਿਆ, ਮਹਾਰਾਜ ਕੀ ਜੈ ਹੋ ਤੇ ਮੇਰੀ ਇਸਤ੍ਰੀ ਕਿੱਥੇ ਹੈ? ਉਹ ਕਹਿੰਦੇ, ਉਹ ਤਾਂ ਸਤੀ ਹੋ ਗਈ। ਕੀਹਦੇ ਨਾਲ? ਕਹਿੰਦੇ, ਤੇਰੇ ਨਾਲ। ਕਹਿੰਦਾ, ਮੈਂ ਤਾਂ ਸਾਮ੍ਹਣੇ ਖੜ੍ਹਾ ਹਾਂ। ਮੈਂ ਕੋਈ ਭੂਤ-ਪ੍ਰੇਤ ਨਹੀਂ ਹਾਂ, ਮੈਨੂੰ ਹੱਥ ਲਾ ਕੇ ਦੇਖ ਲਓ, ਮੈਂ ਤੁਹਾਡੇ ਵਰਗਾ ਹੀ ਬੰਦਾ ਹਾਂ। ਸਾਰੇ ਹੈਰਾਨ ਹੋ ਰਹੇ ਨੇ। ਕਹਿੰਦਾ, ਉਹ ਸਤੀ ਨਹੀਂ ਹੋਈ, ਤੁਸੀਂ ਆਪਣੇ ਮਹਿਲਾਂ 'ਚ ਲਕੋ ਲਈ ਹੈ, ਤਿੰਨ ਆਵਾਜ਼ਾਂ ਮਾਰੀਆਂ, ਜਵਾਬ ਆਇਆ ਕਿ ਮੈਨੂੰ ਇਸ ਰਾਜੇ ਨੇ ਸੱਤ ਤਾਲਿਆਂ 'ਚ ਬੰਦ ਕਰਿਆ ਹੋਇਆ ਹੈ। ਤਾਲੇ ਖੁਲ੍ਹਾ ਲਏ ਗਏ, ਸਭ ਹੈਰਾਨ ਹੋ ਰਹੇ ਨੇ ਕਿ ਇੱਕ ਤੋਂ ਇੱਕ ਅਜੀਬ ਗੱਲ ਕਰ ਰਿਹਾ ਹੈ। ਇਹ ਜਲ ਗਈ ਸੀ ਇਹ ਫੇਰ ਜੀਉਂਦੀ ਹੋ ਗਈ, ਇਹ ਮਰ ਗਿਆ ਸੀ ਇਹ ਫੇਰ ਜੀਉਂਦਾ ਹੈ। ਉਸ ਵੇਲੇ ਖੇਲ੍ਹ ਸੰਕੋਚ ਕੇ ਕਹਿਣ ਲੱਗਿਆ, ਮਹਾਰਾਜ! ਆਪ ਕੀ ਜੈ ਹੋ। ਖੇਲ੍ਹ ਪਸੰਦ ਆਇਆ। ਕਹਿੰਦੇ, ਜਾਦੂਗਰ! ਐਸਾ ਖੇਲ੍ਹ ਤਾਂ ਅਸੀਂ ਜ਼ਿੰਦਗੀ 'ਚ ਕਦੇ ਨਹੀਂ ਦੇਖਿਆ। ਉਹ ਤਾਂ ਠੀਕ ਹੈ ਕਿ ਬੜਾ ਹੀ ਮੰਨੋਰੰਜਕ ਸੀਗਾ, ਲੇਕਿਨ ਇਹਦੇ ਵਿੱਚ ਸਿੱਖਿਆ ਕੀ ਹੈ, ਕਹਿੰਦੇ ਸਿੱਖਿਆ ਇਹ ਹੈ ਕਿ ਮੈਂ ਇੱਕ ਮਾਮੂਲੀ ਆਦਮੀ ਹਾਂ। ਮੈਂ ਆਪਣੇ ਅੰਦਰ ਇੱਕ ਸ਼ਕਤੀ ਪੈਦਾ ਕੀਤੀ ਹੋਈ ਹੈ। ਜਿਸਨੂੰ ਅੰਗਰੇਜ਼ੀ 'ਚ ਹਿਪਨੋਟੀਜ਼ਮ ਕਹਿੰਦੇ ਨੇ ਤੇ ਮੈਂ ਆਪਣੇ ਖਿਆਲ ਦੇ ਤੁਹਾਨੂੰ ਸਾਰਿਆਂ ਨੂੰ ਸਮੋਹਿਤ ਕਰ ਦਿੱਤਾ, ਜਿੰਨੇ ਬੈਠੇ ਸੀ, ਸਾਰਿਆਂ ਨੂੰ ਮੂਰਛਿਤ ਕਰ ਦਿੱਤਾ ਤੇ ਜੋ ਕੁਛ ਮੈਂ ਕਹਿੰਦਾ ਸੀ, ਓਹੀ ਤੁਹਾਨੂੰ ਦਿਸਦਾ ਸੀ। ਨਾ ਮੈਂ ਕਿਤੇ ਲੜਨ ਗਿਆ, ਨਾ ਮੇਰੀ ਕੋਈ ਇਸਤ੍ਰੀ ਹੈ, ਮੈਂ ਤਾਂ ਤੁਹਾਡੇ ਕੋਲ ਖੜ੍ਹਾ ਸੀ, ਲੇਕਿਨ ਮੈਂ ਆਪਣਾ ਐਸਾ ਪ੍ਰਭਾਵ ਪਾਇਆ ਜਾਦੂ ਦਾ ਕਿ ਮੈਂ ਤੁਹਾਨੂੰ ਦਿੱਸਣ ਤੋਂ ਹਟ ਗਿਆ ਤੇ ਤੁਹਾਨੂੰ ਹੁਣ ਤੱਕ ਸਤਿ ਲਗ ਰਿਹਾ ਹੈ ਇਹ ਖੇਲ੍ਹ। ਤੁਹਾਡੇ ਅੰਦਰ ਰਾਗ ਤੇ ਦ੍ਵੈਸ਼ ਪੈਦਾ ਹੋ ਗਈ। ਤੁਹਾਡੇ ਅੰਦਰ ਬੜਾ ਅਫਸੋਸ ਪੈਦਾ ਹੋ ਗਿਆ ਕਿ ਮਾਰਿਆ ਗਿਆ, ਉਸ ਤੋਂ ਬਾਅਦ ਤੁਹਾਡੇ ਅੰਦਰ ਬੜਾ ਸਹਿਮ ਪੈਦਾ ਹੋ ਗਿਆ ਤੇ ਜਿਸ ਵਕਤ ਮੈਂ ਆਵਾਜ਼ ਮਾਰੀ, ਮੇਰੀ ਘਰਵਾਲੀ ਨੇ ਵੀ ਆਵਾਜ਼ ਮਾਰੀ, ਕਿਉਂਕਿ ਤੁਸੀਂ ਬੜੇ ਬਚਨ ਕਰੇ ਸੀ ਕਿ ਉਹ ਇੱਥੇ ਹੈ ਨਹੀਂ, ਉਹ ਤਾਂ ਮਰ ਗਈ। ਸੋ ਰਾਜਨ! ਮੈਂ ਇੱਕ ਮਾਮੂਲੀ ਆਦਮੀ ਐਡੇ ਵੱਡੇ ਜੇ ਤਮਾਸ਼ੇ ਕਰ ਸਕਦਾ, ਜਿਹੜਾ ਪਾਰਬ੍ਰਹਮ ਪ੍ਰਮੇਸ਼ਰ ਹੈ ਜਿਹਦੀ ਕਲਾ ਨੂੰ ਜਾਣਿਆ ਹੀ ਨਹੀਂ ਜਾਂਦਾ। 'ਅਨਿਕ ਕਲਾ ਲਖੀ ਨ ਜਾਇ' ਤੇ ਜਿਹਦੀ ਕਲਾ ਨੂੰ ਜਾਣਦੇ ਹੀ ਨਹੀਂ, ਉਹਨੇ ਆਹ ਸ੍ਰਿਸ਼ਟੀ ਦੇਖੋ, ਅਣਹੋਈ ਸ੍ਰਿਸ਼ਟੀ ਰਚ ਦਿੱਤੀ, ਇਹਦਾ ਵਜੂਦ ਕੋਈ ਨਹੀਂ ਇੱਕ ਖੇਲ੍ਹ ਹੋ ਰਿਹਾ ਹੈ। ਉਸ ਖੇਲ੍ਹ ਦੇ ਵਿੱਚ ਇਹ ਜੀਵ ਕਿੰਨਾ ਭੁੱਲ ਗਿਆ, ਆਪੇ ਹੀ ਆਪਣੇ ਆਪ ਤੋਂ, ਆਪਣੇ ਆਪ ਨੂੰ ਜੀਵ ਬਣਾ ਦਿੱਤਾ ਤੇ ਇਹਦਾ ਸਫਰ ਸ਼ੁਰੂ ਹੋ ਗਿਆ ਤੇ ਪੰਜ ਇਹਦੇ 'ਤੇ ਭਰਮ ਪਾ ਦਿੱਤੇ - ਕਲੇਸ਼, ਅਵਿਦਿਆ, ਅਭਿਨਿਵੇਸ਼, ਅਸਿਮਿਤਾ, ਰਾਗ ਤੇ ਦ੍ਵੈਸ਼; ਇਹਦੇ ਵਿੱਚ ਸਾਰੇ ਬੰਦੇ ਭੁੱਲੇ ਫਿਰਦੇ ਨੇ ਤੇ ਭੁੱਲ ਕੇ ਆਪਣੇ ਸਰੂਪ ਨੂੰ ਭੁੱਲੇ ਫਿਰਦੇ ਨੇ।

**'ਚਲਦਾ'**



# ਨਾਮ ਤੇ ਨਾਮ ਦਾ ਦਾਤਾ ਸਤਿਗੁਰੂ

*ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ*

੫

## ਵਾਹਿਗੁਰੂ ਸਿਮਰਨ

### ਨਾਮ ਦੀ ਕਲਾ

ਵਿਸਮਾਦ ਰੂਪ ਅਕਾਲ ਪੁਰਖ ਦੀ ਸਿਫਤਿ ਸਾਲਾਹ ਭੀ ਵਿਸਮਾਦ ਰੂਪ ਹੈ। ਨਾਮ, ਗੁਰਮਤਿ ਨਾਮ ਦੀ ਸੱਚੀ ਤੱਤ ਸਿਫਤਿ ਸਾਲਾਹ ਹੈ। ਨਾਮ ਰੂਪੀ ਸਿਫਤਿ ਸਾਲਾਹ, ਵਿਸਮਾਦ ਰੰਗਾਂ ਵਾਲੀ ਧੰਨਤਾ ਹੈ। ਵਿਸਮਾਦੀ ਅਕਾਲ ਪੁਰਖ (ਨਾਮ) ਵਾਹਿਗੁਰੂ ਦੀ ਖਿਨ-ਖਿਨ ਸ਼ੁਕਰ-ਗੁਜ਼ਾਰੀ, ਕ੍ਰਿਸ਼ਮਨ ਸ਼ੁਕਰ-ਗੁਜ਼ਾਰੀ ਹੈ, ਜੋ ਨਾਮ-ਨਾਮੀ-ਅਭੇਦ ਵਿਸਮਾਦ ਰੰਗਾਂ ਵਿੱਚ ਹੀ ਗੁਰੂ ਗੁਣਤਾਸ ਵਲੋਂ ਉਚਾਰੀ, ਸੰਚਾਰੀ ਅਤੇ ਸੰਵਾਰੀ ਗਈ, ਜੋ ਇਸ ਦੀ ਸਿਫਤਿ ਸਾਲਾਹ ਰੂਪ ਧੰਨਤਾ ਦੇ ਉਚਾਰਨ, ਰਟਨਹਾਰੇ ਨੂੰ ਓੜਕ ਪਾਰਸ-ਰਸਾਇਣੀ ਕਲਾ ਵਰਤਾਇ ਕੇ ਵਿਸਮਾਦ ਰੰਗਾਂ ਵਿੱਚਲੀਨ ਕਰਾਉਣ ਨੂੰ ਸਮਰੱਥ ਹੈ। ਨਾਮ ਦੇ ਉਚਾਰਨਹਾਰਾ ਸੁਆਸ-ਸੁਆਸ ਗੁਰਸ਼ਬਦ ਅਭਿਆਸ ਦੁਆਰਾ ਵਾਹੁ ਵਾਹੁ ਦੀ ਟੇਰ-ਰਟ ਲਗਾਇ ਕੇ ਵਾਸਤਵ ਵਿੱਚ ਵਾਹਿਗੁਰੂ ਅਕਾਲ ਪੁਰਖ ਦੀ ਖਿਨ-ਖਿਨ ਸ਼ੁਕਰ-ਗੁਜ਼ਾਰੀ ਕਰਦਾ ਹੈ। ਇਹ ਸ਼ੁਕਰ-ਗੁਜ਼ਾਰੀ ਅਤੇ ਕ੍ਰਿਤੱਗਤਾ ਕਾਹਦੀ ਹੈ, ਜਿਸ ਕਰਕੇ ਕੇਵਲ ਪ੍ਰਸ਼ਾਦਾ ਛਕਣ ਸਮੇਂ ਜਾਂ ਬਿਸਤਰੇ ਤੇ ਲੇਟਣ ਸਮੇਂ ਜਾਂ ਸੋਹਣੇ ਬਸਤਰ ਮਿਲਣ ਸਮੇਂ, ਰਿਹਾਇਸ਼ੀ ਸੁੰਦਰ ਮੰਦਰ ਤੱਕਣ ਸਮੇਂ ਇਨ੍ਹਾਂ ਵਸਤੂਆਂ ਦੇ ਭੋਗਣਹਾਰੇ ਦੇ ਮਨ ਵਿੱਚ ਇਸ ਤਰ੍ਹਾਂ ਦਾ ਕੇਵਲ ਛਿਨ-ਭੰਗਰੀ ਖਿਆਲ ਹੀ ਖਿਆਲ ਆਵੇ ਜਿ ਹੇ ਦਾਤਾ ਵਾਹਿਗੁਰੂ, ਤੂੰ ਧੰਨ ਹੈਂ? ਇਸ ਤਰ੍ਹਾਂ ਦਾ ਖਿਆਲ ਹੀ ਖਿਆਲ ਆਵੇ ਕਿ ਹੇ ਦਾਤਾ ਵਾਹਿਗੁਰੂ, ਤੂੰ ਧੰਨ ਹੈਂ? ਇਸ ਤਰ੍ਹਾਂ ਦਾ ਖਿਆਲ ਮਾਤਰ ਆਉਣ ਨੂੰ ਕਈ ਫਿਲਾਸਫਰ ਐਨ ਗੁਰਮਤਿ ਨਾਮ ਸਿਮਰਨ ਸਮਝਦੇ ਹਨ। ਪਰੰਤੂ ਗੁਰਮਤਿ ਨਾਮ ਦਾ ਅਭਿਆਸ ਤੇ ਜਾਪ ਤਾਪ ਉਨ੍ਹਾਂ ਦੇ ਨਿਕਟ ਐਵੇਂ ਹੀ ਹੈ। ਉਨ੍ਹਾਂ ਦੇ ਖਿਆਲ ਵਿੱਚ ਨਾਮ ਕਿਸੇ ਇੱਕ ਨਾਮ ਦੀ ਮਕੈਨੀਕਲ ਰੈਪੀਟੀਸ਼ਨ ਹੀ ਹੈ। ਗੁਰਮਤਿ ਨਾਮ ਦੀ ਸਿਫਤਿ ਸਾਲਾਹ ਰੂਪੀ ਸ਼ੁਕਰਾਨਾ, ਕੇਵਲ ਮਹਿਦੂਦ ਅਪ-ਸੁਆਰਥੀ ਖਿਆਲਾਂ ਵਾਲਾ ਛਿਨ ਭੰਗਰੀ ਮਨੋਰਥ-ਪੂਰਤੀ ਤੋਂ ਉਪਜਿਆ ਫਸਾਨਾ ਹੀ ਨਹੀਂ ਬਲਕਿ 'ਬਿਸਮੁ ਪੇਖੈ ਬਿਸਮੁ ਸੁਣੀਐ ਬਿਸਮਾਦੁ ਨਦਰੀ ਆਇਆ।' ਦੀ ਅਵਸਥਾ ਵਾਲਾ ਵਿਸ਼ਾਲ ਆਤਮ-ਤਰੰਗੀ ਤਰਾਨਾ ਹੈ, ਯਥਾ ਗੁਰਵਾਕ -

*ਵਾਹੁ ਵਾਹੁ ਤਿਸ ਨੋ ਆਖੀਐ*
*ਜਿ ਸਚਾ ਗਹਿਰ ਗੰਭੀਰੁ ॥*
*ਵਾਹੁ ਵਾਹੁ ਤਿਸ ਨੋ ਆਖੀਐ*
*ਜਿ ਗੁਣਦਾਤਾ ਮਤਿ ਧੀਰੁ ॥*
*ਵਾਹੁ ਵਾਹੁ ਤਿਸ ਨੋ ਆਖੀਐ*
*ਜਿ ਸਭ ਮਹਿ ਰਹਿਆ ਸਮਾਇ ॥*
*ਵਾਹੁ ਵਾਹੁ ਤਿਸ ਨੋ ਆਖੀਐ*
*ਜਿ ਦੇਦਾ ਰਿਜਕੁ ਸਬਾਹਿ ॥*
*ਨਾਨਕ ਵਾਹੁ ਵਾਹੁ ਇਕੋ ਕਰਿ ਸਾਲਾਹੀਐ*
*ਜਿ ਸਤਿਗੁਰ ਦੀਆ ਦਿਖਾਇ ॥*

***ਅੰਗ - ੫੧੪-੫੧੫***

'ਇੱਕੋ ਕਰਿ ਸਾਲਾਹੀਐ ਜਿ ਸਤਿਗੁਰ ਦੀਆ ਦਿਖਾਇ' ਵਾਲੀ ਪੰਗਤੀ ਸਾਫ ਇੱਕੋ ਗੁਰਮਤਿ ਨਾਮ ਦਾ ਅਰਾਧਣਾ ਸਹੀ ਕਰਦੀ ਹੈ ਅਤੇ ਸਹੀ ਅਰਥ ਰੱਖਦੀ ਹੈ। ਕਿਸੇ ਇੱਕ ਨਾਮ ਦੀ ਜਪਣ ਦੀ ਖੁਲ੍ਹ ਦਾ ਵਿਧਾਨ ਗੁਰਮਤਿ ਅੰਦਰ ਉੱਕਾ ਹੀ ਨਹੀਂ। ਇਹ ਇਨ੍ਹਾਂ ਤੋਂ ਅਗਲੇਰੇ ਸਲੋਕ ਦੀਆ ਤੁਕਾਂ ਦਸਦੀਆਂ ਹਨ ਕਿ ਗੁਰਮਤਿ ਨਾਮ ਕੇਵਲ ਖਾਸ-ਖਾਸ ਸਮਿਆਂ ਤੇ ਉਪੰਨੇ ਖਿਆਲਾਂ ਦੀਆ ਸ਼ੁਕਰ-ਗੁਜ਼ਾਰੀਆਂ ਦੇ ਛਿਨ ਭੰਗਰੀ ਅਨੁਮਾਨ ਹੀ ਨਹੀਂ, ਸਗੋਂ ਸਦੀਵੀ ਸਾਸ ਗਿਰਾਸੀ ਜਾਪ ਅਭਿਆਸ ਦਾ ਤੱਤ ਗਿਆਨ ਹੈ। ਯਥਾ ਗੁਰਵਾਕ -

*ਵਾਹੁ ਵਾਹੁ ਗੁਰਮੁਖ ਸਦਾ ਕਰਹਿ*
*ਮਨਮੁਖ ਮਰਹਿ ਬਿਖੁ ਖਾਇ ॥*
*ਓਨਾ ਵਾਹੁ ਵਾਹੁ ਨ ਭਾਵਈ*
*ਦੁਖੇ ਦੁਖਿ ਵਿਹਾਇ ॥*
*ਗੁਰਮੁਖਿ ਅੰਮ੍ਰਿਤੁ ਪੀਵਣਾ*
*ਵਾਹੁ ਵਾਹੁ ਕਰਹਿ ਲਿਵ ਲਾਇ........... ॥*

***ਅੰਗ - ੫੧੫***

ਇਹ ਗੁਰਵਾਕ ਗੁਰਮਤਿ ਨਾਮ ਦੁਆਰੇ ਕੇਵਲ ਅਲਪੀ ਕਲਪੀ ਸ਼ੁਕਰਾਨਾ ਹੀ ਨਹੀਂ ਦ੍ਰਿੜ੍ਹਾਉਂਦੇ, ਸਗੋਂ ਸਦੀਵ-ਕਾਲੀ ਛਿਨ-ਛਿਨ ਸੁਆਸ-ਸਮ੍ਹਾਲੀ ਅੰਮ੍ਰਿਤ-ਤ੍ਰਿਪਤਾਨਾ ਭੀ ਬੁਝਾਉਂਦੇ ਹਨ, ਅਰਥਾਤ ਨਾਮ ਅਭਿਆਸ ਕੇਵਲ ਸਰੀਰਕ ਲੋੜਾਂ ਦੀ ਪੂਰਤੀ ਦੇ ਸ਼ੁਕਰਾਨੇ ਵਜੋਂ ਹੀ ਨਹੀਂ ਕੀਤਾ ਜਾਂਦਾ। ਗੁਰਮੁਖਾਂ ਦਾ ਛਿਨ ਛਿਨ ਨਾਮ ਜਪਣਾ ਸੁਆਸ-ਸੁਆਸ ਅੰਮ੍ਰਿਤ ਗਟਾਕਾਂ ਦਾ ਭੁੰਚਣਾ ਹੈ। ਮਨਮੁਖ ਲੋਕ ਆਪਣੀ ਮਨੋਰਥ-ਪੂਰਤੀ ਹਿਤ ਕੁਝ ਮਿੰਟਾਂ ਸਕਿੰਟਾਂ ਲਈ ਹੀ ਨਾਮ ਜਪਦੇ ਹਨ, ਫੇਰ ਸੁੰਨੇ ਦੇ ਸੁੰਨੇ, ਨਾਮੋਂ ਸਖਣੇ ਹੋ ਕੇ ਆਪਣੇ ਖਿਆਲਾਂ ਲਈ ਹੀ ਨਾਮ ਜਪਦੇ ਹਨ, ਫੇਰ ਸੁੰਨੇ ਦੇ ਸੁੰਨੇ, ਨਾਮੋਂ ਸਖਣੇ ਹੋ ਕੇ ਆਪਣੇ ਖਿਆਲਾਂ ਦੁਆਰਾ, ਸੰਸਾਰਕ ਚਿਤਵਣੀਆਂ ਦੁਆਰਾ, ਵਿਵਹਾਰਕ ਖਬਤ ਖਚਤਾਨੀਆਂ ਦੁਆਰਾ ਬਿਖ ਹੀ ਵਿਹਾਜਦੇ ਰਹਿੰਦੇ ਹਨ। ਬਿਖ ਸੰਚੇ ਹਨ ਅਤੇ ਬਿਖੁ ਦੇ ਗਟਾਕ ਹੀ ਪੀਂਦੇ ਹਨ ਅਤੇ ਇਸ ਬਿਧ ਸਾਰੀ ਅਉਧ ਬਿਖ ਖਾਇ ਖਾਇ ਮਰਦੇ ਰਹਿੰਦੇ ਹਨ। ਗੁਰਮੁਖਿ ਸਚਿਆਰ ਸਿਖ ਵਾਹੁ ਵਾਹੁ ਰੂਪੀ ਸਿਫਤਿ ਸਲਾਹ ਦੀ

ਲਿਵਤਾਰ ਜੋੜ ਕੇ ਦਮ-ਬਦਮ ਅੰਮ੍ਰਿਤ ਛਾਂਦੇ ਹੀ ਭੁੰਚਦੇ ਹਨ। ਤਾਂਤੇ ਨਾਮ ਜਪਣਾ ਕੇਵਲ ਖਿਆਲੀ ਸ਼ੁਕਰ-ਗੁਜ਼ਾਰੀ ਮਾਤਰ ਹੀ ਨਹੀਂ, ਨਾਮ ਜਪਣ ਦਾ ਅਰਥ ਨਿਰੀ ਫਸਲ-ਬਟੋਰੀ ਸ਼ੁਕਰ-ਗੁਜ਼ਾਰੀ ਕਰਨ ਦੇ ਹੀ ਨਹੀਂ, ਸਗੋਂ ਸੁਆਸ-ਸੁਆਸ ਅੰਮ੍ਰਿਤ ਪੀਣ ਦੇ ਅਤੇ ਛਿਨ ਛਿਨ ਆਤਮ-ਜੀਵਣ ਜੀਣ ਦੇ ਹਨ। ਉਨ੍ਹਾਂ ਲੋਕਾਂ ਦੀ ਕੈਸੀ ਗਲਤ-ਖਿਆਲੀ ਹੈ ਜੋ ਨਾਮ ਜਪਣ ਨੂੰ ਕੇਵਲ ਮਕੈਨੀਕਲ ਰੈਪੀਟੀਸ਼ਨ ਹੀ ਦਸਦੇ ਹਨ।

ਦੇਖੋ ਅਗਲੇਰੇ ਗੁਰਵਾਕ, ਜੋ ਦਸਦੇ ਹਨ ਕਿ ਨਾਮ ਦੀ ਬਰਕਤ ਨਾਲ ਕੀ-ਕੀ ਗੁੰਝਲਾਂ ਖੁਲ੍ਹਦੀਆਂ ਹਨ -

***ਮਨ ਮੇਰੇ ਨਾਮਿ ਰਹਉ ਲਿਵ ਲਾਈ ॥***
***ਅਦਿਸਟੁ ਅਗੋਚਰੁ ਅਪਰੰਪਰੁ ਕਰਤਾ***
***ਗੁਰ ਕੈ ਸਬਦਿ ਹਰਿ ਧਿਆਈ ॥ ੧ ॥ ਰਹਾਉ ॥***
***ਅੰਗ - ੧੨੬੦***

***ਤਹ ਅਨਹਤ ਧੁਨੀ ਬਾਜਹਿ ਨਿਤ ਬਾਜੇ***
***ਨੀਝਰ ਧਾਰ ਚੁਆਵੈਗੋ ॥ ੩ ॥***
***ਰਾਮ ਨਾਮੁ ਇਕੁ ਤਿਲ ਤਿਲ ਗਾਵੈ***
***ਮਨੁ ਗੁਰਮਤਿ ਨਾਮਿ ਸਮਾਵੈਗੋ ॥ ਅੰਗ - ੧੩੦੮***

ਇਹ ਨਾਮ ਦੀ ਮਕੈਨੀਕਲ ਰੈਪੀਟੀਸ਼ਨ (ਮੁੜ ਮੁੜ, ਬਾਰ-ਬਾਰ ਨਾਮ ਜਪਣ) ਦਾ ਸੁਆਦ ਹੈ, ਪਰ ਗੁਰਵਾਕਾਂ ਦੀ ਸੱਟ ਕਉਣ ਸਹੇ, ਤੇ ਕੌਣ ਗੁਰਵਾਕਾਂ ਦੀ ਸੱਚਾਈ ਨੂੰ ਪਰਖੇ ਤੋਲੇ। ਨਾਮ ਕਮਾਈ ਤੋਂ ਅਨਜਾਣ ਲੋਕਾਂ ਦੀ ਇਹ ਹਾਲਤ ਹੈ -

***ਅੰਧੇ ਏਕ ਨ ਲਾਗਈ***
***ਜਿਉ ਬਾਂਸੁ ਬਜਾਈਐ ਫੂਕ ॥ ਅੰਗ - ੧੩੭੨***

ਗੁਰਸ਼ਬਦ (ਨਾਮ) ਦੀ ਕਮਾਈ ਬਿਨਾਂ ਪਏ ਭੁੱਲੇ ਭਟਕਾ ਖਾਂਦੇ ਹਨ। ਭਰਮ ਭਰਮ ਕੇ ਹੋਰ ਐਸੇ ਨਵੇਂ ਗੁਰਮਤਿ ਤੋਂ ਉਲਟ-ਪੰਥੀਆਂ ਦੇ ਦਰਾਂ ਉਤੇ ਰੁਲਦੇ ਫਿਰਦੇ ਹਨ ਤੇ ਉਨ੍ਹਾਂ ਤੋਂ ਅਨਹਦ ਸ਼ਬਦ ਦੀਆਂ ਪ੍ਰਾਪਤੀਆਂ ਚਾਹੁੰਦੇ ਹਨ। ਪਰ ਉਨ੍ਹਾਂ ਨੂੰ ਇਹ ਪਤਾ ਨਹੀਂ ਕਿ ਇਹ ਅਨਹਦ ਧੁਨੀਆਂ ਵਾਲੇ ਬਾਜੇ ਤਾਂ ਗੁਰਮਤਿ ਨਾਮ ਦੀ ਕਮਾਈ ਕੀਤਿਆਂ ਹੀ ਬਜਦੇ ਹਨ।

ਖਿਨ ਖਿਨ ਨਾਮ ਦੀ ਸਿਫਤ ਸਲਾਹ, ਅਰਥਾਤ ਨਾਮ ਦਾ ਜਪਣਾ, ਅਕਾਲ ਪੁਰਖ ਵਾਹਿਗੁਰੂ ਦੀ ਖਿਨ-ਖਿਨ ਸ਼ੁਕਰ-ਗੁਜ਼ਾਰੀ ਹੈ ਤੇ ਖਿਨ-ਖਿਨ ਹਾਜ਼ਰਾ ਹਜ਼ੂਰੀ ਹੈ। ਨਾਮ ਦੇ ਬਾਰ-ਬਾਰ ਜਪਣ, ਮਕੈਨੀਕਲ ਰੈਪੀਟੀਸ਼ਨ ਦੁਆਰਾ ਹੀ ਰਟਨ ਕਰਦਿਆਂ ਨਾਮ ਦੀ ਪਾਰਸ-ਰਸਾਇਣੀ-ਰਗੜ ਦੁਆਰਾ ਚੁੰਬਕ ਪ੍ਰਕਾਸ਼ ਪਰਜੁਅਲਤ ਹੁੰਦਾ ਹੈ। ਪ੍ਰੇਮ, ਸ਼ਰਧਾ-ਭਾਵਨੀ ਨਾਲ ਇਸ ਤਰ੍ਹਾਂ ਰਟਨ ਰੈਪੀਟੀਸ਼ਨ ਕਰ ਕੇ ਦੇਖਣ, ਫੇਰ ਪਤਾ ਲਗਸੀ ਕਿ ਏਸ ਨਿਰੀ ਮਕੈਨੀਕਲ ਰੈਪੀਟੀਸ਼ਨ ਦੀ ਕੀ ਕਰਾਮਾਤ ਹੈ। ਪਹਿਲਾਂ ਸਤਿਗੁਰੂ ਦੇ ਏਸ ਨਾਲ ਉਤੇ ਗੁਰਸਿਖਾਂ, ਸ਼ਰਧਾਲੂਆਂ ਵਾਲੀ ਸ਼ਰਧਾ ਲਿਆਉਣ ਦੀ ਲੋੜ ਹੈ, ਫੇਰ ਨਾਮ ਦੇ ਪਾਤਰ ਬਣਨ ਤੇ ਨਾਮ ਨੂੰ ਪ੍ਰਾਪਤ ਕਰਨ ਲਈ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿੱਚ ਗੁਰੂ ਸਰੂਪ ਪੰਜਾਂ ਪਿਆਰਿਆਂ ਤੋਂ ਖੰਡੇ ਦਾ ਅੰਮ੍ਰਿਤ ਛਕਣ ਦੀ ਲੋੜ ਹੈ। ਇਸ ਤਰ੍ਹਾਂ ਖਾਲਸਾ ਸਜ ਕੇ, ਨਾਮ ਪ੍ਰਾਪਤ ਕਰ ਕੇ ਨਾਮ ਜਪਣ ਦੀ ਅਤੁੱਟ ਕਮਾਈ ਕਰਨ। ਇਸ ਤਰ੍ਹਾਂ ਮਕੈਨੀਕਲ ਰੈਪੀਟੀਸ਼ਨ ਦੀ ਕਮਾਈ ਦਾ ਫੇਰ ਸਿੱਟਾ ਦੇਖਣ ਕਿ ਕੀ ਰੰਗ ਖਿੜਦੇ ਹਨ। ਐਵੇਂ ਗੱਲਾਂ ਨਾਲ ਗਿਆਨ ਘੋਟਿਆਂ ਕੀ ਬਣਦਾ ਹੈ? ਗੁਰੂ ਸਾਹਿਬ ਫੁਰਮਾਉਂਦੇ ਹਨ -

***ਮਨ ਮੇਰੇ ਨਾਮਿ ਰਤੇ ਸੁਖੁ ਹੋਇ ॥***
***ਗੁਰਮਤੀ ਨਾਮੁ ਸਲਾਹੀਐ***
***ਦੂਜਾ ਅਵਰੁ ਨ ਕੋਇ॥ ਅੰਗ - ੩੮***

ਸ਼ਕਰ-ਗੁਜ਼ਾਰੀ ਕਰਨੀ ਕਿਹੜੀ ਸੁਖਾਲੀ ਹੈ। ਇਹ ਸ਼ੁਕਰ-ਗੁਜ਼ਾਰੀ (ਤੱਤ ਸ਼ੁਕਰ-ਗੁਜ਼ਾਰੀ) ਗੁਰੂ ਦੁਆਰਿਓਂ, ਗੁਰਮਤਿ ਦੁਆਰਾ ਹੀ ਸਿਖਾਈ ਸਿਖਲਾਈ ਜਾਂਦੀ ਹੈ। ਉਪਰਲੇ ਗੁਰਵਾਕ ਅੰਦਰ 'ਗੁਰਮਤੀ ਨਾਮੁ ਸਾਲਾਹੀਐ' ਦੀ ਫੋਰਸ (ਜ਼ੋਰ ਸ਼ਕਤੀ) ਨੂੰ ਦੇਖੋ। ਫੇਰ ਅਗਲੀ ਪੰਗਤੀ ਦਸਦੀ ਹੈ ਕਿ ਗੁਰਮਤਿ ਨਾਮ ਦਾ ਜਪਣਾ ਸਾਲਾਹੁਣਾ ਹੀ ਫਲਦਾਇਕ ਹੈ, ਇਹ ਨਹੀਂ ਕਿ ਸਤਿਨਾਮ ਗੁਰਮੰਤਰ ਤੋਂ ਵਖਰਾ ਕੋਈ ਨਾਮ ਹੀ ਸਲਾਹਿਆ ਜਾਵੇ। ਬੱਸ 'ਦੂਜਾ ਅਵਰੁ ਨ ਕੋਇ॥' ਅਰਥਾਤ ਗੁਰਮਤਿ ਨਾਮ ਤੋਂ ਵਖਰਾ ਦੂਸਰਾ ਹੋਰ ਕੋਈ ਨਾਮ ਨਹੀਂ। ਕੇਵਲ, ਏਸ ਗੁਰਮਤਿ ਨਾਮ ਦੀ ਸਿਫਤ ਸਲਾਹ ਦੀ ਅਤੁੱਟ ਕਮਾਈ ਤੇ ਅਨਿੰਨ ਸ਼ਰਧਾ ਭਾਵਨੀ ਦੁਆਰਾ ਹੀ ਨਾਮ ਦੇ ਰੰਗਾਂ ਵਿੱਚ ਰੱਤੇ ਜਾ ਸਕੀਦਾ ਹੈ ਤੇ ਨਾਮ ਦੀ ਰਗੜ ਦੁਆਰਾ ਹੀ ਪਰਜੁਅਲਤ ਹੋਏ ਆਤਮ-ਪ੍ਰਕਾਸ਼ ਦੁਆਰਾ ਹੀ ਸੱਚੇ ਸੁਖ ਦੀ ਪ੍ਰਾਪਤੀ ਹੁੰਦੀ ਹੈ। ਇਹ ਹੈ, 'ਮਨ ਮੇਰੇ ਨਾਮਿ ਰਤੇ ਸੁਖੁ ਹੋਇ।'

ਉਸ ਬੇਅੰਤ ਪ੍ਰਭੂ ਨੂੰ ਪੂਰੇ ਸ਼ਬਦ ਦੁਆਰਾ ਹੀ ਸਲਾਹਿਆ ਜਾ ਸਕਦਾ ਹੈ। ਯਥਾ ਗੁਰਵਾਕ -

***ਪੂਰੈ ਸਬਦਿ ਸਲਾਹੀਐ***
***ਜਿਸ ਦਾ ਅੰਤੁ ਨ ਪਾਰਾਵਾਰੁ ॥ ਅੰਗ - ੬੮***

ਇਹ ਪੂਰਾ ਸ਼ਬਦ ਪੂਰੇ ਸਤਿਗੁਰੂ ਦਾ ਦੱਸਿਆ ਦ੍ਰਿੜਾਇਆ ਹੋਇਆ ਕੇਵਲ ਗੁਰਮਤਿ ਨਾਮ ਗੁਰਮੰਤਰ ਹੀ ਹੈ, ਜਿਹਾ ਕਿ ਭਾਈ ਗੁਰਦਾਸ ਜੀ ਨੇ ਸਪੱਸ਼ਟ ਕਰਕੇ ਪ੍ਰਗਟ ਕੀਤਾ ਹੈ -

***ਨਮਸਕਾਰ ਗੁਰਦੇਵ ਕੋ***
***ਸਤਿਨਾਮ ਜਿਸ ਮੰਤ੍ਰ ਸੁਣਾਇਆ॥***
***ਭਵਜਲ ਵਿਚੋਂ ਕਢਿ ਕੈ***
***ਮੁਕਤਿ ਪਦਾਰਥ ਮਾਹਿ ਸਮਾਇਆ॥***
***ਵਾਰ ੧, ਪਉੜੀ ੧***

ਭਾਈ ਗੁਰਦਾਸ ਜੀ ਸਾਫ ਦਸਦੇ ਹਨ ਕਿ ਨਾਮ ਦਾ ਦਾਤਾ ਸਤਿਗੁਰੂ ਨਾਨਕ ਦੇਵ ਤੇ ਉਹਨਾਂ ਦੇ ਬਾਕੀ ਗੁਰੂ ਸਰੂਪ ਗੁਰੂ ਸਾਹਿਬਾਨ ਨੂੰ ਨਮਸ਼ਕਾਰ ਹੈ, ਜਿਸ ਨੇ ਸਤਿਨਾਮ ਦਾ ਮੰਤਰ ਸੁਣਾ ਕੇ ਭੈ-ਸਾਗਰ ਵਿਚੋਂ ਕੱਢ ਕੇ ਮੁਕਤਿ ਕਰ ਦਿੱਤਾ। ਉਹ ਸਤਿਨਾਮ ਮੰਤਰ ਕਿਹੜਾ ਹੈ, ਏਸ ਨੂੰ ਉਹ ਏਸ ਤਰ੍ਹਾਂ ਸਪੱਸ਼ਟ ਕਰਦੇ ਹਨ-

*ਵਾਹਿਗੁਰੂ ਗੁਰਮੰਤ੍ਰ ਹੈ ਜਪਿ ਹਉਮੈ ਖੋਈ॥*
*ਵਾਰ ੧੩, ਪਉੜੀ ੨*

ਇਹ ਗੁਰਮੰਤਰ ਵਾਹਿਗੁਰੂ ਹੀ ਹੈ, ਜਿਸ ਦੇ ਜਪਣ ਨਾਲ ਹਉਮੈ ਦੂਰ ਹੁੰਦੀ ਹੈ। ਇਹੋ ਸਤਿਨਾਮੁ ਹੈ, ਏਸ ਤੋਂ ਬਿਨਾਂ ਬਾਕੀ ਰਾਮ, ਹਰੀ ਆਦਿ ਸਭ ਕ੍ਰਿਤਮ ਨਾਮ ਹਨ, ਜਿਨ੍ਹਾਂ ਦਾ ਜਾਪ-ਸਿਮਰਨ ਵਾਹਿਗੁਰੂ ਸਤਿਨਾਮ ਮੰਤਰ ਦੇ ਤੁਲ ਨਹੀਂ -

*ਕਿਰਤਮ ਨਾਮ ਕਥੇ ਤੇਰੇ ਜਿਹਬਾ ॥*
*ਸਤਿ ਨਾਮੁ ਤੇਰਾ ਪਰਾ ਪੂਰਬਲਾ ॥*
*ਅੰਗ - ੧੦੮੩*

ਇਹ ਸਤਿਨਾਮ ਪਰਾਪੂਰਬਲਾ ਹੈ, ਬਾਕੀ ਨਾਮ ਲੋਕਾਂ ਦੇ ਰਚੇ ਹੋਏ ਹਨ। ਉਸ ਦੀ ਕਿਰਪਾ ਨਾਲ ਹੀ ਮਨ ਵਿੱਚ ਵੱਸਦਾ ਹੈ। ਵੈਸੇ ਆਪ-ਮੁਹਾਰਾ ਨਾਮ ਮੂੰਹੋਂ ਆਖਿਆ ਪਰਵਾਣ ਨਹੀਂ। ਗੁਰਮਤਿ ਬਿਧੀ ਅਨੁਸਾਰ ਪ੍ਰਾਪਤ ਹੋਇਆ ਨਾਮ ਹੀ ਖੰਡੇ ਦਾ ਅੰਮ੍ਰਿਤ ਛਕ ਕੇ ਜਪਿਆ ਫਲੀਭੂਤ ਹੋ ਸਕਦਾ ਹੈ। ਜਿਹਾ ਕਿ ਗੁਰਵਾਕ ਹੈ -

*ਰਾਮ ਰਾਮ ਸਭੁ ਕੋ ਕਹੈ ਕਹਿਐ ਰਾਮੁ ਨ ਹੋਇ ॥ ਗੁਰ ਪਰਸਾਦੀ ਰਾਮੁ ਮਨਿ ਵਸੈ ਤਾ ਫਲੁ ਪਾਵੈ ਕੋਇ ॥ ਅੰਗ - ੪੯੧*

ਏਸ ਤਰ੍ਹਾਂ ਬਿਧੀ ਪੂਰਵਕ ਪ੍ਰਾਪਤ ਹੋਏ ਨਾਮ-ਜਾਪ ਦਾ ਆਟੋਮੈਟਿਕ (ਆਪ-ਮੁਹਾਰਾ) ਤੋਰਾ ਤੁਰ ਸਕਦਾ ਹੈ। ਨਾਮ ਦੀ ਰਸਕ ਜੋਤਿ ਪਰਜੁਅਲਤ ਹੋਣ ਤੱਕ ਸਿਲ ਅਲੂਣੀ ਚਟਣੀ ਲਗਦੀ ਹੈ। ਜਦੋਂ ਨਾਮ ਮਨ ਵਿੱਚ ਵਸ ਗਿਆ ਤਦ ਸੁਰਤੀ ਬਿਰਤੀ ਰਸ-ਲੀਨ ਹੋਣ ਕਾਰਨ ਇਹ ਰਸ ਛੱਡਿਆ ਨਹੀਂ ਜਾਂਦਾ।

### (੧) ਅਠਪਹਿਰੀ ਕੁੰਜੀ -

ਅੰਮ੍ਰਿਤ ਵੇਲੇ ਦੀ ਇੱਕ-ਪਹਿਰੀ ਸਾਵਧਾਨਤਾ ਸਹਿਤ ਨਾਮ ਅਭਿਆਸ ਕੀਤਾ ਹੋਇਆ ਮਾਨੋਂ ਅਠ ਪਹਿਰੀ ਕੁੰਜੀ ਲਗ ਜਾਂਦੀ ਹੈ, ਜਿਸ ਦੇ ਤਾਣ ਸੁਤੇ ਸੁਭਾਵ ਹੀ ਨਾਮ ਅਭਿਆਸੀ ਦੀ ਸੁਆਸਾਂ ਰੂਪੀ ਘੜੀ ਦਾ ਪੈਂਡੂਲਮ, ਪੰਚ ਦੂਤ ਦਮਨੀ ਖੰਡੇ ਦੀ ਖੜਕਾਰ ਵਾਲੀ ਸਹਿਜ ਰਫਤਾਰ ਵਿੱਚ ਚਲਦਾ ਰਹਿੰਦਾ ਹੈ।

ਇਹ ਗੁਰਮੰਤਰ 'ਆਪੀਨੈ ਆਪੁ ਸਾਜਿਓ ਆਪੀਨੈ ਰਚਿਓ ਨਾਉ' ਦੇ ਗੁਰਵਾਕ ਅਨੁਸਾਰ ਅਕਾਲ ਪੁਰਖ ਦਾ ਆਪਣੇ ਆਪ ਰਚਿਆ ਨਾਉਂ ਸਤਿਨਾਮ ਹੈ, ਹੋਰ ਸਾਰੇ ਨਾਉਂ ਅਸਤਿ ਤੇ ਕ੍ਰਿਤਮ ਨਾਮ ਹਨ। ਏਸ ਗੁਰਮਤਿ ਗੁਰਮੰਤਰ ਵਾਹਿਗੁਰੂ ਦੇ ਵਿਧੀਪੂਰਵਕ ਅਭਿਆਸ ਦੁਆਰਾ ਜੋਤਿ ਪ੍ਰਕਾਸ਼ਕ ਵਿਸਮਾਦੀ ਅਨੰਦ ਰੰਗ ਬਝਦੇ ਹਨ। ਨਾਮ ਅਭਿਆਸ ਦਾ ਹੱਦ-ਬੰਨਾ ਕੋਈ ਨਹੀਂ, ਨਾਮ ਪਰਮ ਤੇ ਅਗਾਧ ਅਨੰਦ ਵਿਖੇ ਜਾ ਸਮਾਧੀ ਕਰਾਉਂਦਾ ਹੈ, ਤੇ ਸਹਿਜ ਅਵਸਥਾ ਪ੍ਰਾਪਤ ਹੁੰਦੀ ਹੈ -

*ਲੋਇਣ ਦੇਖਿ ਰਹੇ ਬਿਸਮਾਦੀ ਚਿਤੁ ਅਦਿਸਟਿ ਲਗਾਈ॥* ਵਾਲੇ ਦਿਬ ਲੋਇਣ ਓਥੇ ਜਾ ਕੇ ਹੀ ਖੁਲ੍ਹਦੇ ਹਨ -

*ਅਦਿਸਟਿ ਸਦਾ ਰਹੈ ਨਿਰਾਲਮੁ ਜੋਤੀ ਜੋਤਿ ਮਿਲਾਈ॥*

ਵਾਲੀ ਜੀਵਨ ਮੁਕਤਿ ਜੋਤੀ ਜੋਤਿ ਸਮਾਏ ਰਹਿਣ, ਸਦਾ ਸਮਾਏ ਰਹਿਣ ਵਾਲਾ ਉਚ ਮੇਅਰਾਜ (ਮਰਤਬਾ) ਪ੍ਰਾਪਤ ਹੁੰਦਾ ਹੈ। ਏਸ ਅਵਸਥਾ ਵਿੱਚ ਹੀ ਦਸਮ ਦੁਆਰ ਦੀ ਗੰਮਤਾ ਪ੍ਰਾਪਤ ਹੁੰਦੀ ਹੈ, ਜੈਸਾ ਕਿ ਭਾਈ ਗੁਰਦਾਸ ਜੀ ਆਪਣੇ ਕਬਿੱਤ ਸਵੱਈਆਂ ਦੇ ਦੂਜੇ ਕਬਿੱਤ ਵਿੱਚ ਦਸਦੇ ਹਨ -

*ਦਸਮ ਸਥਾਨ ਕੇ ਸਮਾਨਿ ਕਉਨ ਭਉਨ ਕਹਉ॥*
*ਗੁਰਮੁਖਿ ਪਾਵੈ ਸੁ ਤਉ ਅਨਤ ਨ ਧਾਵਈ॥*
*ਉਨਮਤੀ ਜੋਤਿ ਪਟੰਤਰ ਦੀਜੈ ਕਉਨ ਜੋਤਿ ਦਇਆ ਕੈ ਦਿਖਾਵੈ ਜਾਹਿੰ ਤਾਹੀ ਬਨਿ ਆਵਈ॥*
*ਅਨਹਦ ਨਾਦ ਸਮਸਰਿ ਨਾਦੁ ਬਾਦੁ ਕਉਨੁ*
*ਸ੍ਰੀ ਗੁਰੂ ਸੁਨਾਵੈ ਜਾਹਿੰ ਸੋਈ ਲਿਵ ਲਾਵਈ॥*
*ਨਿਝਰ ਅਪਾਰ ਧਾਰ, ਤੁਲਿ ਨ ਅੰਮ੍ਰਿਤ ਰਸ*
*ਅਪਿਉ ਪੀਆਵੈ ਜਾਹਿੰ ਤਾਹੀ ਮੈਂ ਸਮਾਵਈ॥*

ਇਹ ਅਵਸਥਾ ਗੁਰੂ ਕ੍ਰਿਪਾ ਨਾਲ ਗੁਰਮੁਖਾਂ ਨੂੰ ਹੀ, ਨਾਮ ਦੀ ਦਾਤਿ ਪ੍ਰਾਪਤ ਕਰ ਕੇ, ਨਾਮ ਅਭਿਆਸ ਦੀ ਕਮਾਈ ਦੁਆਰਾ ਹਾਸਲ ਹੁੰਦੀ ਹੈ।

ਭਾਈ ਗੁਰਦਾਸ ਜੀ ਨੇ ਆਪਣੀ ਬਾਣੀ ਵਿੱਚ ਨਾਮ ਅਭਿਆਸ ਦੀ ਗੁਰਮਤਿ ਜੁਗਤੀ ਇਉਂ ਦੱਸੀ ਹੈ ਕਿ ਏਸ ਬਿਧ ਗੁਰਮੰਤਰ ਦਾ ਜਾਪ ਕਰ ਕੇ ਦਸਮ-ਦੁਆਰ ਪਹੁੰਚੀਦਾ ਹੈ। ਜਿਹਾ ਕਿ ਕਬਿੱਤ -

*ਸਬਦ ਸੁਰਤਿ ਲਿਵ ਲੀਨ ਜਲ ਮੀਨ ਗਤਿ*
*ਸੁਖਮਨਾ ਸੰਗਮ ਹੁਇ ਉਲਟਿ ਪਵਨ ਕੈ॥*
*ਬਿਸਮ ਬਿਸ੍ਵਾਸ ਬਿਖੈ ਅਨਭੈ ਅਭਿਆਸ ਰਸ*
*ਪ੍ਰੇਮ ਮਧੁ ਅਪਿਉ ਪੀਵੈ ਗੁਹਜ ਗਵਨ ਕੈ॥*
*ਸਬਦ ਕੈ ਅਨਹਦ ਸੁਰਤਿ ਕੈ ਉਨਮਨੀ*
*ਪ੍ਰੇਮ ਕੈ ਨਿਝਰ ਧਾਰ ਸਹਜ ਰਵਨ ਕੈ॥*
*ਤ੍ਰਿਕੁਟੀ ਉਲੰਘਿ ਸੁਖ ਸਾਗਰ ਸੰਜੋਗ ਭੋਗ*
*ਦਸਮ ਸਥਲ ਨਿਹਕੇਵਲ ਭਵਨ ਕੈ॥*
*ਕਬਿੱਤ ਸਵੱਈਏ ਭਾਈ ਗੁਰਦਾਸ ਜੀ*

ਨਾਮ ਦੀ ਅਗਾਧ ਕਲਾ ਹੈ, ਜਿਸ ਦੇ ਤੁਫੈਲ ਅਕਾਲ ਪੁਰਖ ਦੇ ਪ੍ਰਤੱਖ ਦਰਸ਼ਨ, ਦਸਮ ਦੁਆਰ ਦਾ ਉਘਾੜ ਤੇ ਸਚਖੰਡ ਦਾ ਨਿਵਾਸ ਪ੍ਰਾਪਤ ਹੁੰਦਾ ਹੈ। ਖਾਲਸੇ ਦਾ ਦਸਮ ਦੁਆਰ ਜੋਗੀਆਂ ਦੇ ਦਸਮ ਦੁਆਰ ਨਾਲੋਂ ਉਚਾ ਤੇ ਵਿਲੱਖਣ ਹੈ। ਜੋਗੀਆਂ ਦਾ ਦਸਮ ਦੁਆਰ ਤਾਂ ਨਿਰਾ ਪਵਨ-ਪੁਹਾਰਾ ਹੀ ਹੈ। ਏਸ ਦਾ ਫਰਕ ਇਉਂ ਸਮਝੋ ਕਿ ਅੰਗੀਠੀ ਵਿੱਚ ਜਿਥੇ ਕੋਇਲੇ ਦਗਦੇ ਹਨ, ਉਹ ਉਪਰਲਾ ਟਿਕਾਣਾ ਖਾਲਸੇ ਦਾ ਦਸਮ ਦੁਆਰ ਹੈ, ਜਿਥੋਂ ਸਚਖੰਡ

ਨਾਲ ਸਿੱਧਾ ਕੁਨੈਕਸ਼ਨ ਜੁੜਦਾ ਹੈ ਤੇ ਨਾਲ ਦੀਆਂ ਧੁਨੀਆਂ ਦਾ ਅਨਹਦ ਸ਼ਬਦ ਸੁਣਾਈ ਦਿੰਦਾ ਹੈ। ਜੋਗੀਆਂ ਦਾ ਦਸਮ ਦੁਆਰ ਤਾਂ ਉਹ ਥਾਂ ਹੈ, ਜਿਥੇ ਅੰਗੀਠੀ ਦੇ ਹੇਠਲੇ ਹਿੱਸੇ ਵਿੱਚ ਸੁਆਹ ਡਿਗਦੀ ਹੈ। ਜੋਗੀਆਂ ਨੂੰ ਏਥੇ ਬਜੰਤ੍ਰੀ ਬਾਜਿਆਂ, ਵੀਣਾ, ਢੋਲਕ, ਛੈਣੇ ਆਦਿ ਧੁਨੀਆਂ ਹੀ ਸੁਣਦੀਆਂ ਹਨ। ਗੁਰੂ ਘਰ ਵਾਲਾ ਅਨਹਦ ਸ਼ਬਦ ਉਨ੍ਹਾਂ ਨੂੰ ਪ੍ਰਾਪਤ ਨਹੀਂ ਹੁੰਦਾ ਤੇ ਨਾ ਉਨ੍ਹਾਂ ਨੂੰ ਅਕਾਲ ਪੁਰਖ ਪ੍ਰਤੱਖ ਹੁੰਦਾ ਹੈ, ਜੈਸਾ ਕਿ ਗੁਰਵਾਕ ਹੈ -

***ਜੋਗ ਸਿਧ ਆਸਣ ਚਉਰਾਸੀਹ***
***ਏ ਭੀ ਕਰਿ ਕਰਿ ਰਹਿਆ ॥***
***ਵਡੀ ਆਰਜਾ ਫਿਰਿ ਫਿਰਿ ਜਨਮੈ***
***ਹਰਿ ਸਿਉ ਸੰਗੁ ਨ ਗਹਿਆ ॥ਅੰਗ - ੬੪੨***

ਇਹ ਉਪਰਲੀ ਮਿਸਾਲ 'ਤਿਹ ਸਿਲ ਊਪਰਿ ਖਿੜਕੀ ਅਉਰ' ਵਾਲੇ ਸ਼ਬਦ ਦੇ ਭਾਵ ਦਾ ਟੂਕ ਮਾਤਰ ਪ੍ਰਮਾਣ ਹੈ।

ਇਸ ਲਈ ਸਾਰ-ਸਿੱਟਾ ਇਹ ਹੈ ਕਿ ਅਸਲੀ ਕਲਿਆਣਕਾਰੀ ਮੰਤਰਾਂ ਸਿਰ ਮੰਤਰ, ਵਾਹਿਗੁਰੂ ਗੁਰਮੰਤਰ ਹੈ, ਜੋ ਬੇਦ ਕਤੇਬਾਂ ਤੋਂ ਅਗੋਚਰਾ ਅਕਾਲ ਪੁਰਖ ਦਾ ਆਪ ਸੰਕੇਤਿਆ ਨਾਮ ਹੈ, ਜਿਹਾ ਕਿ -

***ਬੇਦ ਕਤੇਬ ਅਗੋਚਰਾ ਵਾਹਿਗੁਰੂ***
***ਗੁਰ ਸਬਦੁ ਸੁਣਾਇਆ॥***
***ਭਾਈ ਗੁਰਦਾਸ ਜੀ, ਵਾਰ ੧੨, ਪਉੜੀ ੧੭***

ਏਸ ਗੁਰਮੰਤਰ ਨੂੰ ਜਪਣ ਦੀ ਭਾਈ ਗੁਰਦਾਸ ਜੀ ਹਦਾਇਤ ਕਰਦੇ ਹਨ -

***ਵਾਹਿਗੁਰੂ ਸਾਲਾਹਣਾ ਗੁਰੁ ਸਬਦ ਅਲਾਏ॥***
***ਵਾਰ ੯, ਪਉੜੀ ੧੩***
***ਵਾਹਿਗੁਰੂ ਗੁਰੁ ਸਬਦੁ ਲੈ***
***ਪਿਰਮ ਪਿਆਲਾ ਚੁਪਿ ਚੁਬੋਲਾ॥***
***ਵਾਰ ੪, ਪਉੜੀ ੧੭***

ਇਸ ਗੁਰਮੰਤਰ ਨੂੰ ਬਾਰ ਬਾਰ ਜਪਣ ਦੀ ਹਦਾਇਤ ਗੁਰਬਾਣੀ ਵਿੱਚ ਥਾਂ-ਥਾਂ ਮਿਲਦੀ ਹੈ।

***ਬਾਰੰ ਬਾਰ ਬਾਰ ਪ੍ਰਭੁ ਜਪੀਐ ॥***
***ਪੀ ਅੰਮ੍ਰਿਤੁ ਇਹੁ ਮਨੁ ਤਨੁ ਧ੍ਰਪੀਐ ॥***
***ਅੰਗ - ੨੮੬***

ਸਤਿ ਨਾਮ ਦਾ ਬਾਰ-ਬਾਰ ਜਪਣਾ ਨਿਰੀ ਮਕੈਨੀਕਲ ਰੈਪੀਟੀਸ਼ਨ (ਮੁੜ ਮੁੜ ਇਕ ਸ਼ਬਦ ਨੂੰ ਆਮੁਹਾਰਾ ਕਹੀ ਜਾਣ ਵਾਲੀ ਫੋਕੀ ਕਾਰ) ਨਹੀਂ, ਸਗੋਂ ਨਾਮ-ਰਸ ਲੀਨ ਕਰਾਉਣ ਵਾਲੀ ਤੇ ਕਪਾਟ ਖੋਲ੍ਹਣ ਵਾਲੀ ਸੱਚੀ ਕਾਰ ਹੈ। ਗੁਰਮਤਿ ਨਾਮ ਅਰਥਾਤ ਵਾਹਿਗੁਰੂ ਦਾ ਅਭਿਆਸ ਊਠਤ ਬੈਠਤ ਸੋਵਤ ਜਾਗਤ ਸਾਸਿ ਗ੍ਰਾਸ ਹੋ ਸਕਦਾ ਹੈ, ਰਸਨਾ (ਜੀਭ) ਦੁਆਰਾ ਅਥਵਾ ਸੁਆਸਾਂ ਤੇ ਸੁਰਤੀ ਦੁਆਰਾ। (ਨਾਮ ਸਿਮਰਨ ਆਦਿ ਸਵਾਲਾਂ ਸਬੰਧੀ ਵੇਰਵਾ ਦੇਖਣ ਲਈ ਪੜ੍ਹੋ ਗੁਰਮਤਿ ਨਾਮ ਅਭਿਆਸ ਕਮਾਈ ਗੁਰਮਤਿ ਲੇਖ, ਚਰਨ ਕਮਲ ਕੀ ਮਉਜ ਤੇ ਅਨਹਦ ਸ਼ਬਦ ਦਸਮ ਦੁਆਰ ਪੁਸਤਕਾਂ)

## ੨. ਨਾਮ ਸੁਣਨਾ ਤੇ ਮੰਨਣਾ -

ਨਾਮ ਦੇ ਸੁਣਨ ਮੰਨਣ ਦਾ ਵੇਰਵਾ ਜਪੁਜੀ ਸਾਹਿਬ ਦੀਆਂ ਸੁਣਿਐ, ਮੰਨਿਐ ਦੀਆਂ ਪਉੜੀਆਂ ਵਿੱਚ ਤੇ ਫੇਰ ਸਾਰੰਗ ਰਾਗ ਦਜੀ ਵਾਰ ਵਿੱਚ ਸੁਣਿਐ, ਮੰਨਿਐ ਦੀਆਂ ਪਉੜੀਆਂ ਵਿੱਚ ਗੁਰੂ ਸਾਹਿਬ ਨੇ ਆਪ ਕੀਤਾ ਹੈ। ਏਸ ਦੀ ਵਿਆਖਿਆ ਪੂਰੀ ਤਰ੍ਹਾਂ ਖੋਲ੍ਹ ਕੇ ਗੁਰਮਤਿ ਨਾਮ ਅਭਿਆਸ ਕਮਾਈ, ਪੁਸਤਕ ਵਿੱਚ ਕੀਤੀ ਗਈ ਹੈ। ਏਸ ਲਈ ਇਸ ਦੀ ਵਿਆਖਿਆ ਦੁਬਾਰਾ ਏਥੇ ਨਹੀਂ ਕੀਤੀ ਗਈ, ਕਿਉਂਕਿ ਲੇਖ ਦਾ ਆਕਾਰ ਤੇ ਵਿਸਥਾਰ ਵਧ ਜਾਏਗਾ। ਪ੍ਰੇਮੀ ਸਜਣ ਇਹ ਪ੍ਰਕਰਣ ਗੁਰਮਤਿ ਨਾਮ ਅਭਿਆਸ ਕਮਾਈ ਪੁਸਤਕ ਵਿਚੋਂ ਪੜ੍ਹ ਲੈਣ।

## ੩. ਗੁਰਬਾਣੀ ਦੇ ਪੜ੍ਹਨ ਸੁਣਨ ਤੇ ਕੀਰਤਨ ਦਾ ਅਸਰ-

ਗੁਰਬਾਣੀ ਦੇ ਪੜ੍ਹਨ ਸੁਣਨ ਤੇ ਕੀਰਤਨ ਦੀ ਪਾਰਸ ਅਖੰਡਾਕਾਰ ਸਪਰਸ਼ ਦੁਆਰਾ ਗੁਰਬਾਣੀ ਸੇਵਨਹਾਰੇ ਜਗਿਆਸੂ ਦੀ ਸੁਰਤੀ ਬਿਰਤੀ ਸਿਕਲ ਹੋ ਕੇ ਆਤਮ ਜਾਗਰਤਾ ਵਿੱਚ ਜਾਗ ਉਠਦੀ ਹੈ। ਇਸ ਜਾਗ ਲਗਣ ਦਾ ਸੁਫਲ ਫਲ (ਸਿੱਟਾ) ਇਹ ਹੁੰਦਾ ਹੈ ਕਿ ਮਧਮ ਵੇਗ ਵਿੱਚ ਚਲ ਰਹੇ ਨਾਮ ਅਭਿਆਸ ਦਾ ਖੰਡਾ ਜ਼ੋਰੋ ਜ਼ੋਰ ਖੜਕਣ ਲਗ ਪੈਂਦਾ ਹੈ, ਜੋ ਨਾਮ ਅਭਿਆਸੀ ਨੂੰ ਨਾਮ-ਲਿਵਤਾਰ ਅਤੇ ਰਸ-ਜੋਤਿ-ਪ੍ਰਕਾਸ਼ ਦੇ ਝਲਕਾਰ ਦੀ ਸੁ-ਗੰਮਤਾ ਲਈ ਅਵੱਸ਼ ਸਹਾਈ ਹੁੰਦਾ ਹੈ। ਅਲ੍ਹੜ (ਨਵੇਂ) ਜਗਿਆਸੂ ਨੂੰ ਨਾਮ ਦੀਆਂ ਤਰਬ-ਤਰੰਗਾਂ ਤਾਰਾਂ ਵਜਾਉਣ ਹਿਤ ਅਤੇ ਨਾਮ ਅਭਿਆਸ ਨੂੰ ਗਹਿ ਕਰਕੇ ਦ੍ਰਿੜ੍ਹਾਉਣ ਹਿਤ ਗੁਰਬਾਣੀ ਦਾ ਪੜ੍ਹਨਾ ਸੁਣਨਾ ਤੇ ਕੀਰਤਨ ਕਰਨਾ ਸਦਾ ਲਈ ਸੁਖਦਾਈ ਹੁੰਦਾ ਹੈ। ਅਨਪੜ੍ਹ ਨਾਮ ਅਭਿਆਸੀ ਜਗਿਆਸੂ ਨੂੰ ਗੁਰਬਾਣੀ ਪਾਠ ਤੇ ਕੀਰਤਨ ਦਾ ਸੁਣਨਾ ਹੀ ਅਤਿਸੈ ਕਰਕੇ ਸਹਾਈ ਹੁੰਦਾ ਹੈ। ਗੁਰਬਾਣੀ ਪਾਠ ਤੇ ਕੀਰਤਨ ਦਾ ਸੁਣਨਾ ਹੀ ਅਤਿਸੈ ਕਰਕੇ ਸਹਾਈ ਹੁੰਦਾ ਹੈ। ਗੁਰਬਾਣੀ ਦੀ ਸਹਾਇਤਾ ਤੋਂ ਬਿਨਾਂ ਨਾਮ ਦੇ ਸਿਮਰਨ ਵਿੱਚ ਨਿਤ ਨਵੀਂ ਚੜ੍ਹਦੀ ਕਲਾ ਨਹੀਂ ਵਰਤਦੀ, ਜੋ ਗੁਰਬਾਣੀ ਪੜ੍ਹਨ ਸੁਣਨ ਵਾਲੇ ਨਾਮ ਅਭਿਆਸੀ ਦੀ ਦਸ਼ਾ ਵਿੱਚ ਵਰਤਦੀ, ਜੋ ਗੁਰਬਾਣੀ ਪੜ੍ਹਨ ਸੁਣਨ ਵਾਲੇ ਨਾਮ ਅਭਿਆਸੀ ਦੀ ਦਸ਼ਾ ਵਿੱਚ ਵਰਤਦੀ ਤੇ ਪਲ੍ਹਰਦੀ ਹੈ, ਕਿਉਂਕਿ ਗੁਰਬਾਣੀ ਤੇ ਨਾਮ ਦੋਨੋਂ ਓਤਿ ਪੋਤਿ ਹਨ। ਗੁਰਬਾਣੀ ਦੀ ਪਾਰਸ-ਕਲਾ ਦੀ ਸਹਾਇਤਾ ਤੋਂ ਸਖਣੇ ਨਿਰੇ ਨਾਮ ਦੇ ਅਭਿਆਸੀ ਅਕਸਰ ਖੜਦੀ ਕਲਾ ਵਿੱਚ ਰਹਿ ਜਾਂਦੇ ਹਨ। ਉਨ੍ਹਾਂ ਦੀ ਚੜ੍ਹਦੀ ਕਲਾ ਦੇ ਰੰਗਾਂ ਦਾ ਖੇੜਾ ਖਿੜਦਾ ਹੀ ਨਹੀਂ, ਜੈਸਾ ਕਿ ਬਹੁਤ ਸਾਰੇ ਦੇਹਧਾਰੀਆਂ ਦੀ ਦਸ਼ਾ ਹੋ ਰਹੀ ਹੈ। ਉਹ ਗੁਰਬਾਣੀ ਨੂੰ ਜਦੋਂ ਛੱਡ ਗਏ, ਜਿਥੇ ਸੀ ਓਥੇ ਹੀ ਰਹਿ ਗਏ। 'ਗੁਰਮੁਖਿ ਬਾਣੀ ਨਾਦੁ ਬਜਾਵੈ' ਵਾਲੀ ਪਾਰਸ-ਕਲਾ ਵਰਤਣੋਂ ਰਹਿ ਖੜੋਤੀ। ਕਿਉਂਕਿ ਪਰਮ ਪਾਰਸ ਰੂਪ

ਬਾਣੀ ਦਾ ਸਪਰਸ਼ ਜੁ ਰਹਿ ਖੜੋਤਾ। ਉਨ੍ਹਾਂ ਨੂੰ ਗੁੜ੍ਹਤੀ ਹੀ ਹੋਰੂੰ ਮਿਲੀ। ਇਸ ਤਰ੍ਹਾਂ ਕਈ ਕਾਰਨ ਇਹੋ ਹੋਇਆ ਕਿ ਉਨ੍ਹਾਂ ਨੇ ਕੇਵਲ ਨਾਮ ਨੂੰ ਹੀ ਤੱਤ ਜਾਣਿਆ, ਪਰ ਜਿਸ ਗੁਰਬਾਣੀ ਨੇ ਨਾਮ ਨੂੰ ਤੱਤ ਜਣਾਇਆ ਸੀ ਉਸ ਤੱਤ-ਸਮੁੰਦਰੀ ਬਾਣੀ ਨੂੰ ਬਿਲੋਵਣਾ ਛੱਡ ਦਿਤਾ, ਤਾਂ ਨੈਨੂ (ਮਾਖਨ) ਕੈਸੇ ਰੀਸੈ। ਉਨ੍ਹਾਂ ਦੀ ਬੇਸਮਝੀ ਇਹ ਹੋਈ ਕਿ ਉਹ ਸਮਝ ਬੈਠੇ ਕਿ ਬੱਸ ਬਾਣੀ ਵਿੱਚ ਤੱਤ ਤਾਂ ਵਿਰੋਲ ਲਿਆ, ਹੁਣ ਬਾਣੀ ਦੀ ਕੀ ਲੋੜ? ਪਰ ਉਹ ਏਸ ਗੱਲੋਂ ਅਗਿਆਤ ਹੀ ਰਹੇ ਕਿ ਗੁਰਬਾਣੀ ਦਾ ਨਿਤਾਪ੍ਰਤੀ ਅਭਿਆਸ ਵਿਲੋਵਣਾ ਦਰਕਾਰ ਹੈ। ਜਿਉਂ-ਜਿਉਂ ਗੁਰਬਾਣੀ ਰੂਪ ਸਮੁੰਦਰ ਨੂੰ ਵਿਰੋਲਿਆ ਬਿਲੋਇਆ ਜਾਵੇਗਾ, ਤਿਉਂ-ਤਿਉਂ ਹੋਰ ਤੋਂ ਹੋਰ ਨਾਮ-ਰਸਕ-ਰਸਾਕੀ-ਘ੍ਰਿਤ ਗਟਾਕ ਭੁੰਚਣ ਦਾ ਅਹਿਲਾਦ ਪ੍ਰਾਪਤ ਹੋਵੇਗਾ। ਕਿਉਂਕਿ ਏਸ ਅਮਰ ਪਦਾਰਥੀ ਦੁੱਧ (ਸਮੁੰਦਰ) ਨੇ ਤਾਂ (ਗਊ ਭੈਂਸ ਦੇ ਦੁੱਧ ਵਾਂਗ) ਕਦੇ ਫੋਕਟ ਹੀ ਨਹੀਂ ਰਹਿ ਜਾਣਾ। ਭਾਵੇਂ ਲੱਖਾਂ ਬਿਲੋਵਨਹਾਰੇ ਨਾਮ ਤੱਤ ਰੂਪੀ ਮੱਖਣ ਦੇ ਗਟਾਕ ਵਿਚੋਂ ਕੱਢ-ਕੱਢ ਕੇ ਭੁੰਚ-ਭੁੰਚ ਕੇ ਅਘਾਈ ਜਾਵਣ। ਤਾਂ ਤੇ ਗੁਰਬਾਣੀ ਸਫਲ ਸਦਾ ਸੁਖਦਾਈ ਹੈ ਅਤੇ ਹਰ ਦਮ ਨਾਮ ਅਭਿਆਸ ਹਿਤ ਸਹਾਈ ਹੈ।

ਗੁਰਬਾਣੀ ਦੇ ਨਾਮ ਦਾ ਤੱਤ-ਜੋਤਿ-ਰਹੱਸ ਓਤਿ ਪੋਤਿ ਅਰਥਾਤ ਇਕਮਿਕ ਹੋਣ ਕਰਕੇ ਸੇਵਨਹਾਰੇ ਦੇ ਸਾਧਨ ਭਿੰਨ-ਭਿੰਨ ਨਹੀਂ ਕਹਾ ਸਕਦੇ। ਨਿਸਤਾਰਾ ਜਾ ਕੇ ਨਾਮ-ਲੀਨਤਾ ਵਿੱਚ ਹੀ ਹੋਣਾ ਹੈ। ਗੁਰਬਾਣੀ ਦੀਆਂ ਪ੍ਰੇਮ ਨਾਲ ਪੋਥੀਆਂ ਲਿਖਣਹਾਰਿਆਂ ਦੀ ਤੱਤ ਕਲਿਆਣ ਵੀ ਏਸ ਕਰਕੇ ਹੁੰਦੀ ਹੈ ਕਿ ਗੁਰਬਾਣੀ ਲਿਖਦੇ ਤੱਤ ਪਾਰਸ ਰੂਪੀ ਰਸਾਇਣੀ ਕਲਾ, ਲਿਖਾਰੀਆਂ ਦੀ ਸੁਰਤੀ ਬਿਰਤੀ ਨਾਲ ਰਗੜ ਖਾ ਕੇ ਵਰਤ ਜਾਂਦੀ ਹੈ। ਜਿਨ੍ਹਾਂ ਨੂੰ ਨਾਮ ਦੀ ਸੂਝ ਬੂਝ ਵੀ ਨਹੀਂ ਹੁੰਦੀ, ਉਨ੍ਹਾਂ ਨੂੰ ਨਾਮ ਉਤੇ ਸ਼ਰਧਾ ਲਿਆ ਦਿੰਦੀ ਹੈ ਤੇ ਉਨ੍ਹਾਂ ਨੂੰ ਨਾਮ ਦੇ ਪਾਤਰ ਬਣਾ ਕੇ ਭਾਂਡੇ ਭਰਪੂਰ ਕਰਨ ਕਰਾਵਨ ਦੇ ਅਵਸਰ ਬਣਾ ਦਿੰਦੀ ਹੈ। ਜਿਨ੍ਹਾਂ ਲਿਖਾਰੀਆਂ ਨੂੰ ਨਾਮ ਪਹਿਲਾਂ ਹੀ ਪ੍ਰਾਪਤ ਹੈ ਤਿਨ੍ਹਾਂ ਨੂੰ ਗੁਰਬਾਣੀ ਲਿਖਣ ਦੀ ਅਖੰਡ ਸੇਵਾ, ਅਖੰਡਾਕਾਰ ਨਾਮ ਖੰਡਾ ਖੜਕਾਵਣ ਦਾ ਨਛਾਵਰਾ ਬਖਸ਼ਦੀ ਹੈ। ਪਰੰਤੂ ਨਿਸਤਾਰਾ ਓਦੋਂ ਹੀ ਹੁੰਦਾ ਹੈ ਜਦੋਂ 'ਗੁਰਬਾਣੀ ਕਹੈ ਸੇਵਕੁ ਜਨੁ ਮਾਨੈ' ਵਾਲੇ ਹੁਕਮ ਦੀ ਪਾਲਣਾ ਵਾਲਾ ਵਰਤਾਰਾ ਵਰਤਦਾ ਹੈ, ਬਾਰੰਬਾਰ ਗੁਰਬਾਣੀ ਦਾ ਸੇਵਨ ਹੁੰਦਾ ਹੈ। ਗੁਰਬਾਣੀ ਦਾ ਲਿਖਣ, ਪੜ੍ਹਨ, ਸੁਣਨ ਤੇ ਗਾਵਣ ਰੂਪੀ ਸੇਵਨ ਬਾਰੰਬਾਰ ਹੁੰਦਾ ਹੈ ਤਾਂ ਜਾ ਕੇ ਸੇਵਨਹਾਰੇ ਦੀ ਸੁਰਤੀ ਬਿਰਤੀ ਨੂੰ ਪਿਰਮ ਪੈਕਾਮ (ਪ੍ਰੇਮ ਦੇ ਤੀਰ) ਵਾਲੀ ਚੋਟ ਲਗਦੀ ਹੈ ਤੇ ਪਰਤੱਖ ਪ੍ਰਤੀਤ ਹੁੰਦਾ ਹੈ ਕਿ ਗੁਰਬਾਣੀ ਤਾਂ ਇਹ ਹੁਕਮ ਦਿੰਦੀ ਹੈ ਕਿ 'ਨਾਮ ਜਪਹੁ, ਨਾਮ ਜਪਹੁ'। ਇਸ ਬਿਧਿ ਗੁਰਬਾਣੀ ਦੁਆਰਾ ਨਾਮ ਦਿਨੋ ਦਿਨ ਦੂਣ ਸਵਾਇਆ ਦ੍ਰਿੜ੍ਹ ਹੁੰਦਾ ਰਹਿੰਦਾ ਹੈ, ਇਸ ਤਰ੍ਹਾਂ ਪਰਤੱਖ ਨਿਸਤਾਰਾ ਹੁੰਦਾ ਹੈ। ਗੁਰਬਾਣੀ, ਅੰਮ੍ਰਿਤ ਬਾਣੀ, ਗੁਰੂ ਰੂਪ ਹੋਣ ਦੇ ਕਾਰਨ ਅੰਮ੍ਰਿਤ ਨਾਮ ਦੀ ਦਾਤੀ ਹੈ। ਦਾਤਾਰ ਗੁਰੂ ਰੂਪ ਬਾਣੀ ਤੋਂ ਬੇਮੁਖ ਹੋ ਕੇ ਕਦੇ ਅੰਮ੍ਰਿਤ ਦੇ ਗੂੜ੍ਹ ਰੰਗਾਂ ਵਿੱਚ ਤਤਪਰ ਰਹਿ ਸਕੀਦਾ ਹੈ? ਕਦਾਚਿਤ ਨਹੀਂ! ਤਾਂ ਤੇ ਸਾਧਨ ਅਨੇਕ ਨਹੀਂ, ਏਕ ਹੀ ਹੈ। ਸਾਡੀ ਸਮਝ ਵਿੱਚ ਹੀ ਫਰਕ ਹੈ। ਜਿਨ੍ਹਾਂ ਅਭਾਗੇ ਜਗਿਆਸੂਆਂ ਨੂੰ ਗੁਰਬਾਣੀ ਦਾ ਸੇਵਨ ਕਰਦਿਆਂ ਨਾਮ ਰੂਪੀ ਤੱਤ ਪਦਾਰਥ ਨਹੀਂ ਲੱਭਾ, ਉਨ੍ਹਾਂ ਦੀ ਤੱਤ ਕਲਿਆਣ ਏਸ ਜਨਮ ਵਿੱਚ ਨਹੀਂ ਹੋਵੇਗੀ। ਕੋਈ ਕਸਰ ਕਾਂਪ ਜੋ ਰਹਿ ਗਈ ਹੈ ਤਾਂ ਦੂਜੇ ਜਨਮ ਵਿੱਚ ਜਾ ਕੇ ਸ਼ਗੂਫਾ ਖਿੜਾਏਗੀ। ਕਮਾਈ ਨਿਰੋਲ ਗੁਰਬਾਣੀ ਅਭਿਆਸ ਦੀ ਵੀ ਆਹਲੀ (ਖਾਲੀ) ਨਹੀਂ ਜਾਣੀ। ਜਿਨ੍ਹਾਂ ਨੂੰ ਗੁਰਬਾਣੀ ਦਾ ਸੇਵਨ ਕਰਦਿਆਂ ਇਹ ਗੱਲ ਕਦੇ ਨਹੀਂ ਫੁਰਦੀ ਕਿ ਨਾਮ ਪਦਾਰਥ ਵਿਲੱਖਣ ਹੈ, ਅਰਥਾਤ ਗੁਰਬਾਣੀ ਤੋਂ ਵੱਖਰਾ ਹੈ, ਉਨ੍ਹਾਂ ਦੇ ਗੁਰਬਾਣੀ ਸੇਵਨ ਵਿੱਚ ਫਰਕ ਹੈ, ਕਮਾਈ ਵਿੱਚ ਊਣਤਾਈ ਹੈ, ਮਨ ਬਚਨ ਕਰਕੇ ਉਹ ਅਜੇ ਗੁਰਬਾਣੀ ਦੇ ਸੇਵਨ ਵਿੱਚ ਤਦ ਰੂਪ ਨਹੀਂ ਹੋਏ, ਅਥਵਾ ਗੁਰਮਤਿ ਗਿਆਨ-ਕਲਾ ਦੇ ਅਜੇ ਉਹ ਅਧਿਕਾਰੀ ਹੀ ਨਹੀਂ ਬਣੇ। ਜਾਂ ਉਨ੍ਹਾਂ ਨੂੰ ਪੂਰਨ ਗੁਰਮਤਿ ਬਿਧੀ ਅਨੁਸਾਰ ਅੰਮ੍ਰਿਤ ਪਾਨ ਕਰਨ ਦਾ ਅਵਸਰ ਹੀ ਪ੍ਰਾਪਤ ਨਹੀਂ ਹੋਇਆ, ਜਾਂ ਇਉਂ ਕਹੋ ਕਿ ਉਨ੍ਹਾਂ ਦੇ ਪੂਰਬਲੇ ਕਰਮਾਂ ਦਾ ਅੰਕੁਰ ਨਹੀਂ ਜਾਗਿਆ। ਜੋ ਹੁਣ ਨਹੀਂ ਜਾਗਿਆ ਤਾਂ ਫੇਰ ਜਾਗੇਗਾ, ਕਸਰਾਂ ਕੱਢ ਕੇ ਜਾਗੇਗਾ। ਏਸ ਨਹੀਂ ਤਾਂ ਅਗਲੇ ਜਨਮ ਵਿੱਚ ਜਾਗੇਗਾ। ਇਹ ਅੰਕੁਰ-ਉਗਵੀ ਭੋਗ ਭੋਗਾਇ ਕੇ ਜਾਗੇਗਾ। ਜਾਗੇਗਾ ਸਹੀ ਜ਼ਰੂਰ। ਆਹਲਾ (ਖਾਲੀ) ਕਦੇ ਨਹੀਂ ਜਾਣਾ। ਕਮਾਈ ਦੀ ਅਧੂਰੀ ਰਹਿ ਗਈ ਖੇਡ ਅੰਕੁਰ ਉਗਵਣ ਸਾਰ ਆਗੇ ਪਾਛੇ ਜ਼ਰੂਰ ਪੂਰੀ ਹੋ ਜਾਏਗੀ, ਇਹ ਬਾਤ ਨਿਸਚੇ ਕਰ ਜਾਣੋ ਜੀ।

## ੪. ਨਾਮ ਬਾਣੀ ਦੀ ਪਾਰਸ ਕਲਾ -

ਜੋ ਮਨੁੱਖ ਆਪਣੀ ਮਨੋਰਥ ਪੂਰਤੀ ਲਈ ਹੀ ਨਾਮ ਜਪਦੇ ਹਨ ਯਾ ਗੁਰਬਾਣੀ ਦਾ ਸੇਵਨ ਕਰਦੇ ਹਨ, ਚਾਹੇ ਉਹ ਪਹਿਲਾਂ ਸੁਆਰਥ-ਸਿਧੀ ਲਈ ਹੀ ਏਸ ਲਗਨ ਵਿੱਚ ਲਗਦੇ ਹਨ, ਪਰ ਸੁਆਰਥ-ਸਿਧੀ ਦੇ ਪ੍ਰਬਲ ਹੋਣ ਕਰਿ, ਗੁਹ ਨਿਜ ਮਨੋਰਥ ਪੂਰਤੀ ਲਈ ਨਾਮ ਬਾਣੀ ਦੇ ਰਟਨ ਵਿੱਚ ਲਟਾ ਪੀਂਘ ਹੋ ਜਾਂਦੇ ਹਨ। ਨਾਮ ਤੇ ਗੁਰਬਾਣੀ ਪਾਰਸ ਰੂਪ ਹਨ। ਇਸ ਪਾਰਸ ਰੂਪ ਅੰਮ੍ਰਿਤ ਪਦਾਰਥ ਦੇ ਸਪਰਸ਼ ਨਾਲ ਨਾਮ ਬਾਣੀ ਦੀ ਪਾਰਸ-ਕਲਾ ਵਰਤ ਜਾਂਦੀ ਹੈ, ਜਿਸ ਕਰਕੇ ਨਾਮ ਬਾਣੀ ਦਾ ਰਸ ਆਉਣ ਲਗ ਜਾਂਦਾ ਹੈ। ਇਸ ਤਰ੍ਹਾਂ ਨਾਮ ਬਾਣੀ ਦੇ ਸੇਵਨਹਾਰ ਦੀ ਸੁਰਤੀ ਬਿਰਤੀ ਪ੍ਰਵਿਰਤੀਓਂ (ਸੰਸਾਰਕ ਵਿਹਾਰਾਂ) ਤੋਂ ਉਚਾਟ ਹੋ ਕੇ ਪ੍ਰਮਾਰਥੀ ਲਗਨ ਵਿੱਚ ਜਾ ਪ੍ਰਵੇਸ਼ ਕਰਦੀ ਹੈ। ਫੇਰ ਗੁਰਬਾਣੀ ਤੇ ਨਾਮ ਦਾ ਅਭਿਆਸ ਕੇਵਲ-ਰਸ-ਵਿਗਾਸ ਦੇ ਪ੍ਰਾਇਣ ਹੋ ਕੇ ਹੀ ਕਰੀਦਾ ਹੈ। ਇਸ ਬਿਧ ਗੁਰਬਾਣੀ ਨਾਮ ਦੀ ਅੰਮ੍ਰਿਤ ਪਾਰਸ-ਰਸਾਇਜ਼ੀ ਕਲਾ ਦਾ ਨਿਤਾਪ੍ਰਤੀ ਤੇ ਖਿਨ-ਖਿਨੀ ਸਪਰਸ਼ (ਭਾਵੇਂ ਪਹਿਲਾਂ ਸੁਆਰਥ-ਸਿੱਧੀ ਹਿਤ ਹੀ ਅਰੰਭ ਹੋਇਆ ਹੋਵੇ) ਓੜਕ ਪ੍ਰਮਾਰਥੀ ਰੰਗਾਂ ਵਾਲੇ ਤੱਤ ਆਦਰਸ਼ ਵਿੱਚ ਅਰੂੜ ਕਰਾਇ ਦਿੰਦਾ

ਹੈ। ਗੁਰਬਾਣੀ ਦਾ ਲਗਾਤਾਰ ਸੇਵਨ, ਸੇਵਣਹਾਰੇ ਦੀ ਬੁੱਧੀ ਨੂੰ ਪ੍ਰਮਾਰਥ-ਸਿੱਧੀ ਦੇ ਪਰਮ ਮਨੋਰਥ ਹਿਤ ਸਾਵਧਾਨ ਕਰ ਦਿੰਦਾ ਹੈ, ਕਿਉਂਕਿ ਵਾਸਤਵ ਵਿੱਚ ਸਮੱਗਰ ਗੁਰਬਾਣੀ ਤਤ-ਆਦਰਸ਼ੀ-ਦੀਖਿਆ ਤਾਂ ਹੈ ਹੀ ਪ੍ਰਮਾਰਥ ਸਿੱਧੀ ਹਿਤ। ਪ੍ਰਮਾਰਥ-ਸਿੱਧੀ ਹਿਤ ਨਾਮ ਬਾਣੀ ਦਾ ਕੀਤਾ ਹੋਇਆ ਸੇਵਨ, ਫੇਰ ਸੁਤੇ ਸਿਧ ਹੀ ਸਗਲ ਪਦਾਰਥ ਸਿੱਧੀ ਕਰਾਈ ਜਾਂਦਾ ਹੈ। ਨਾਮ-ਰਸਕ ਵੈਰਾਗ ਹੋਣ ਦੀ ਅਵਸਥਾ ਤਾਈਂ ਰਿਧੀ ਸਿਧੀ ਦੇ ਵਹਿਣ ਵਿੱਚ ਰੁੜ੍ਹ ਜਾਣ ਦਾ ਤੌਖਲਾ ਤਾਂ ਜ਼ਰੂਰ ਹੈ, ਪਰ ਪ੍ਰਮਾਰਥ ਦੇ ਪ੍ਰਬਲ ਪ੍ਰੇਮ-ਪਰਾਇਣੀ-ਪਾਂਧੀਆਂ ਨੂੰ ਰਿੱਧੀ ਸਿੱਧੀ ਸਭ ਮੋਹ ਹੀ ਸਚਮੁੱਚ ਪ੍ਰਤੀਤ ਹੋਣ ਲਗ ਪੈਂਦੀ ਹੈ। ਗੁਰਬਾਣੀ ਸੇਵਨ ਦੀ ਦੀਰਘ ਗਾਖੜੀ, ਗੂੜ੍ਹ ਮਤ ਗਾਖੜੀ ਸੇਵਾ, ਰਿਧੀ ਸਿਧੀ ਆਦਿਕ ਨੂੰ ਮੋਹ ਰੂਪ ਦਰਸਾ ਕੇ ਗੁਰਮਤਿ ਭੈ-ਭਾਵਨੀ ਅੰਦਰ ਲੈ ਆਉਂਦੀ ਹੈ, ਜਿਸ ਕਰਕੇ ਪ੍ਰਮਾਰਥ-ਪਾਂਧੀ, ਅਰਥਾਤ ਗੁਰਮਤਿ ਪ੍ਰਮਾਰਥ ਪਾਂਧੀ ਰਿਧੀਆਂ-ਸਿੱਧੀਆਂ ਦਾ ਗੁਮਾਨ ਹੀ ਨਹੀਂ ਕਰਦੇ। ਨਾਮ ਗੁਰਬਾਣੀ ਦੀ ਸੁਤੇ ਸਿੱਧ ਕਮਾਈ ਦਾ ਅੰਮ੍ਰਿਤ ਰਸਾਇਣੀ ਪਰਮ ਅਨੰਦ ਰਸ ਉਗਵਿ ਆਉਂਦਾ ਹੈ, ਜਿਸ ਕਰਕੇ ਉਹ ਉਕਾ ਹੀ ਮੋਹ-ਮਮਤਾਵੀ ਰਿੱਧੀ ਸਿੱਧੀ ਨੂੰ ਪਿੱਠ ਦੇ ਬੈਠਦਾ ਹੈ ਅਤੇ ਉਸ ਨੂੰ ਰਿੱਧੀਆਂ ਸਿੱਧੀਆਂ ਦਾ ਸੁਤੇ ਸਿੱਧੀ ਆਵਣਾ ਦਰਸਾਵਣਾ ਪੁਹੰਦਾ ਹੀ ਨਹੀਂ।

***ਅਪਨੇ ਲੋਭ ਕਉ ਕੀਨੋ ਮੀਤੁ.....। ਅੰਗ - ੧੯੫***

ਸਾਰਖੇ ਗੁਰਵਾਕਾਂ ਦੀ ਗੁਰਮਤਿ ਅਸੂਲੀ ਸਚਾਰੀ ਵਿੱਚ ਕੋਈ ਸੰਦੇਹ ਨਹੀਂ। ਤਲਖ ਤਜਰਬੇ ਅੰਦਰ ਆਈਆਂ ਉਲਟ ਮਿਸਾਲਾਂ ਜੇ ਟਾਵੀਂ-ਟਾਵੀਂ ਜਾਂ ਬਹੁਤੀ ਗਿਣਤੀ ਵਿੱਚ ਦੇਖੀਆਂ ਪਰਖੀਆਂ ਜਾਂਦੀਆਂ ਹਨ ਤਾਂ ਉਨ੍ਹਾਂ ਦਾ ਕਾਰਨ ਕੇਵਲ ਇਹੋ ਹੀ ਹੈ ਕਿ ਵਾਸਤਵ ਵਿੱਚ ਉਹ ਲੋਕ ਪਾਰਸ ਨੂੰ ਪਰਸਦੇ ਹੀ ਨਹੀਂ। ਉਹ ਜੋ ਨਾਮ ਦੀ ਕਮਾਈ ਕਰਦੇ ਹਨ, ਉਹ ਸਿਰਫ ਲੋਕ-ਦਿਖਾਵੇ ਲਈ ਅਤੇ ਲੋਕਾਂ ਨੂੰ ਰੀਝਾਵਣ ਲਈ, ਥੋੜ੍ਹੇ ਚਿਰ ਲਈ ਪਖੰਡ-ਪਸਾਰਾ ਹੀ ਕਰਦੇ ਹਨ। ਅਸਲ ਕਮਾਈ ਕੋਈ ਨਹੀਂ ਕਰਦੇ, ਦਿਖਾਵੇ ਮਾਤਰ ਪਪ ਪਪ ਕਰਦੇ ਹਨ। ਉਨ੍ਹਾਂ ਪ੍ਰਤੀ ਹੀ -

***ਰਾਮ ਰਾਮ ਸਭੁ ਕੋ ਕਹੈ ਕਹਿਐ ਰਾਮੁ ਨ ਹੋਇ॥***
***ਅੰਗ - ੪੯੧***

ਵਾਲਾ ਗੁਰਵਾਕ ਪੂਰਾ ਘਟਦਾ ਹੈ। ਉਨ੍ਹਾਂ ਦਾ ਹਾਲ ਅਜਿਹਾ ਹੈ ਜੈਸੇ ਕਿ ਗੁਰਮਤਿ ਜੁਗਤੀ ਵਿਹੂਣ ਨਿਗੁਰੇ ਸਾਕਤਾਂ ਦਾ ਆਪਣੇ ਹੁਦਰੋਂ ਨਾਮ ਦੀ ਰਟ ਲਗਾਉਣ ਵਾਲਾ ਨਿਰਣਾ ਅੱਗੇ ਹੋ ਚੁੱਕਾ ਹੈ। ਉਹ ਵਾਸਤਵ ਵਿੱਚ ਗੁਰਮਤਿ ਨਾਮ ਨਹੀਂ ਜਪਦੇ, ਨਾ ਹੀ ਉਨ੍ਹਾਂ ਨੂੰ ਗੁਰੂ ਦੁਆਰਿਓਂ ਨਾਮ ਪੂਰੀ ਵਿਧੀ ਅਨੁਸਾਰ ਪ੍ਰਾਪਤ ਹੋਇਆ ਹੁੰਦਾ ਹੈ। ਉਹ ਆਪਣੇ ਹੁਦਰੋਂ ਪਏ ਪਪ ਪਪ ਕਰੀ ਜਾਣ ਅਤੇ ਬੁਲ੍ਹ ਹਿਲਾਈ ਜਾਣ ਅਤੇ ਹਿਲਾ ਹਿਲਾ ਕੇ ਲੋਕਾਂ ਨੂੰ ਦਿਖਾਈ ਜਾਣ, ਉਹਨ੍ਹਾਂ ਦਾ ਇਸ ਬਿਧ ਇਉਂ ਕਰਨਾ ਨਾਮ ਜਪਣਾ ਹੀ ਨਹੀਂ ਕਹਾ ਸਕਦਾ।

ਗੁਰਬਾਣੀ ਨੂੰ ਅਦਬ ਸੇਤੀ ਪ੍ਰੇਮ ਨਾਲ ਲਿਖਣ ਪੜ੍ਹਨ ਵਾਲਿਆਂ ਦਾ ਹੀ ਓੜਕ ਉਧਾਰ ਨਿਸਤਾਰਾ ਹੁੰਦਾ ਹੈ। ਗੁਰਬਾਣੀ ਦੇ ਲਿਖਾਰੀਆ ਦਾ ਅੰਤੀ ਉਧਾਰ ਹੋਵੇਗਾ। ਕੰਪਾਜ਼ੀਟਰਾਂ, ਕੁਤਬ-ਫਰੋਸ਼ਾਂ ਦਾ ਗੁਰਬਾਣੀ ਦੇ ਗੁਟਕਿਆਂ ਪੋਥੀਆਂ ਨੂੰ ਬੇਅਦਬੀਆਂ ਕਰਕ ਕਰ ਕੇ ਛਪਾਉਣ ਹਾਰਿਆਂ ਅਤੇ ਛਪਾ ਛਪਾ ਕੇ ਬੇਅਦਬੀ ਨਾਲ ਰਖ ਰਖ ਕੇ ਬੇਅਦਬੀ ਨਾਲ ਵੇਚਣ ਵਾਲਿਆਂ ਦਾ, ਦੰਮਾਂ ਬਦਲੇ ਕਰਨ ਹਾਰਿਆਂ ਦਾ ਉਧਾਰ ਹੋਣਾ ਗੁਰਮਤਿ ਅਕੀਦੇ ਤੋਂ ਬਹੁਤ ਦੂਰ ਹੈ। ਜਿਨ੍ਹਾਂ ਦਾ ਪੇਸ਼ਾ ਹੀ ਪਖੰਡ ਜਾਂ ਦੰਮਾਂ ਦੀ ਵਿਹਾਜੀ ਹੈ, ਉਨ੍ਹਾਂ ਉਤੇ ਪਾਰਸ ਕਲਾ ਵਰਤਣ ਵਾਲੀ ਗੱਲ ਕਦੇ ਘਟ ਹੀ ਨਹੀਂ ਸਕਦੀ। ਹੱਥਾਂ ਦੀਆਂ ਉਂਗਲੀਆਂ ਨਾਲ ਗੁਰਬਾਣੀ ਦੇ ਅੱਖਰਾਂ ਨੂੰ ਘਸਾਈ ਜਾਣ ਨਾਲ ਪਾਰਸ-ਕਲਾ ਵਾਲੀ ਚੁੰਬਕ ਰਗੜ ਪਰਚੰਡ ਨਹੀਂ ਹੁੰਦੀ। ਨਾ ਹੀ ਹੱਥਾਂ ਨਾਲ ਮਾਲਾ ਫੇਰੇ ਸਿਮਰਨੇ ਘੁਮਾਇਆਂ ਆਤਮ-ਪ੍ਰਕਾਸ਼--ਪਰਜੁਅਲਤੀ-ਸ਼ਕਤੀ ਪ੍ਰਾਪਤ ਹੁੰਦੀ ਹੈ, ਜਦ ਤੀਕ ਕਿ ਪੂਰਨ ਗੁਰਮਤਿ ਵਿਧੀ ਅਨੁਸਾਰ ਗੁਰਮਤਿ ਨਾਮ ਦੀ ਪ੍ਰਾਪਤੀ ਨਾ ਹੋ ਗਈ ਹੋਵੇ। ਨਾਮ ਪ੍ਰਾਪਤ ਕਰ ਕੇ ਵੀ ਜੇ ਕੋਈ ਉਲਟੇ ਵਹਿਣਾਂ ਵਿੱਚ ਵਗ ਕੇ ਤੁਰੇ ਤਾਂ ਉਸ ਦਾ ਵੀ ਸਿਮਰਨੇ-ਘਸਾਈ ਵਾਲਾ ਪੋਚ-ਦਿਖਾਵਾ ਕਿਸੇ ਲੇਖੇ ਨਹੀਂ।

## ੫. ਗੁਰਮੰਤ੍ਰ ਹੀਣ ਪ੍ਰਾਣੀਆਂ ਦੀ ਦਸ਼ਾ -

***ਗੁਰਮੰਤ੍ਰ ਹੀਣਸ ਜੋ ਪ੍ਰਾਣੀ ਧ੍ਰਿਗੰਤ ਜਨਮ***
***ਭ੍ਰਸਟਣਹ॥***
***ਕੂਕਰਹ ਸੂਕਰਹ ਗਰਧਭਹ***
***ਕਾਕਹ ਸਰਪਨਹ ਤੁਲਿ ਖਲਹ॥ ਅੰਗ - ੧੩੫੬***

ਏਸ ਸਲੋਕ ਵਿੱਚ ਗੁਰੂ ਸਾਹਿਬ ਨੇ ਗੁਰਮੰਤਰ ਹੀਣ ਪ੍ਰਾਣੀਆਂ ਦੀ ਦਸ਼ਾ ਦੱਸੀ ਹੈ, ਭਾਵ ਇਹ ਕਿ ਗੁਰਮਤਿ ਗੁਰਮੰਤਰ ਤੋਂ ਹੀਣੇ (ਸਖਯੇ) ਜਿਤਨੇ ਪ੍ਰਾਣੀ ਵੀ ਏਸ ਸੰਸਾਰ ਵਿੱਚ ਹਨ, ਉਨ੍ਹਾਂ ਦਾ ਮਨੁੱਖ ਜਾਮਾ ਧ੍ਰਿਗ ਧ੍ਰਿਗ ਹੈ, ਉਹ ਕੂਕਰਾਂ (ਕੁੱਤਿਆਂ), ਸੂਕਰਾਂ (ਸੂਰਾਂ), ਗਰਧਭਾਂ (ਗੱਧਿਆਂ), ਕਾਕਾਂ (ਕਾਵਾਂ) ਤੇ ਸੱਪਾਂ ਦੀ ਨਿਆਈਂ ਭ੍ਰਿਸ਼ਟ ਹਨ। ਗੁਰ-ਮੰਤਰ-ਹੀਣ ਨਿਗੁਰੇ ਪੁਰਸ਼ਾਂ ਉਤੇ ਏਦੂੰ ਵਧ ਕੇ ਭ੍ਰਿਸ਼ਟਾਚਾਰੀ ਤੇ ਧ੍ਰਿਗਾਕਾਰੀ ਹੋਣ ਦੀ ਹੋਰ ਕੀ ਫਿਟਕਾਰ ਪੈ ਸਕਦੀ ਹੈ, ਜੈਸਾ ਕਿ ਉਪਰਲੇ ਗੁਰਵਾਕ ਅੰਦਰ ਗੁਰੂ ਸਾਹਿਬ ਨੇ ਪਾਈ ਹੈ। ਇਹ ਨਿਰੀ ਫਿਟਕਾਰ ਹੀ ਨਹੀਂ, ਸਗੋਂ ਵਾਸਤਵੀ ਹੋਣਹਾਰ ਭਿਅੰਕਰ ਦਸ਼ਾ ਦੱਸੀ ਹੈ, ਜੋ ਨਿਗੁਰੇ ਨਿਗੁਸਾਏਂ ਗੁਰਮੰਤਰ ਤੋਂ ਹੀਣੇ ਜੀਵਾਂ ਉਤੇ ਸਚਮੁੱਚ ਵਰਤ ਕੇ ਰਹਿਣੀ ਹੈ। ਬਲਕਿ ਇਸ ਜਨਮ ਵਿੱਚ ਵੀ ਉਨ੍ਹਾਂ ਦਾ ਮਨੁੱਖੀ ਜਾਮਾ-ਗੁਰਮੰਤਰ-ਹੀਣ ਤੇ ਨਿਗੁਰੇ ਹੋਣ ਕਰਕੇ ਕੁੱਤਿਆਂ, ਸੂਰਾਂ,

ਗੱਧਿਆਂ, ਕਾਵਾਂ ਤੇ ਸੱਪਾਂ ਸਾਰਖਾ ਹੀ ਭ੍ਰਿਸ਼ਟ ਹੈ। ਏਸ ਤੋਂ ਵੱਧ ਹੋਰ ਕੀ ਲਾਅਨਤ ਪਾਈ ਜਾ ਸਕਦੀ ਹੈ, ਗੁਰਮੰਤਰ-ਹੀਣੇ ਨਿਗੁਰੇ ਪ੍ਰਾਣੀਆਂ ਦੀ ਜੀਵਨ-ਦਸ਼ਾ ਉਤੇ। ਏਸ ਸਬੰਦੀ ਗੁਰਬਾਣੀ ਦੇ ਹੋਰ ਅਨੇਕਾਂ ਪ੍ਰਮਾਣ ਹਨ। ਜਿਹਾ ਕਿ -

***ਜਿਉ ਕੂਕਰੁ ਹਰਕਾਇਆ ਧਾਵੈ ਦਹਦਿਸ ਜਾਇ॥***
***ਲੋਭੀ ਜੰਤੁ ਨ ਜਾਣਈ ਭਖੁ ਅਭਖੁ ਸਭ ਖਾਇ॥***
***ਅੰਗ - ੫੦***

ਗੁਰਮੰਤਰ ਤੋਂ ਸੁੰਵਾ ਨਿਗੁਰਾ, ਸ਼ਬਦ ਅਭਿਆਸ ਗੁਰਮਤਿ ਨਾਮ ਅਭਿਆਸ ਕਮਾਈ ਤੋਂ ਖਾਲੀ ਹੋਣ ਕਰਕੇ ਤੇ ਸੱਚ ਨਾਮ ਆਹਾਰੀ, ਨਾਮ ਅਧਾਰੀ ਤੇ ਨਾਮ ਸਾਧਾਰੀ ਜੋਤਿ-ਰਸ-ਵਿਗਾਸ ਵਿੱਚ ਨਾ ਆਉਣ ਕਰਕੇ, ਕਦੇ ਵੀ ਰਜਦਾ ਤ੍ਰਿਪਤਾਸਦਾ ਨਹੀਂ ਅਤੇ ਹਲਕੇ ਹੋਏ ਕੁੱਤੇ ਦੀ ਨਿਆਈ ਦਰ-ਬ-ਦਰ ਭਟਕਦਾ ਥਿੜਕਦਾ ਫਿਰਦਾ ਹੈ।

***ਦੁਆਰਹਿ ਦੁਆਰਿ ਸੁਆਨ ਜਿਉ***
***ਡੋਲਤ ਨਹ ਸੁਧ ਰਾਮ ਭਜਨ ਕੀ॥ ਅੰਗ - ੪੧੧***

ਇਹ ਗੁਰਵਾਕ ਸਪਸ਼ਟ ਸਿੱਧ ਕਰਦਾ ਹੈ ਕਿ ਕੁੱਤੇ ਦੀ ਨਿਆਈਂ ਦੁਆਰੇ-ਦੁਆਰੇ ਡੋਲਣਹਾਰਾ ਪ੍ਰਾਣੀ ਲੋਭ-ਲਹਿਰ ਵਿੱਚ ਗ੍ਰਸਤ ਹੋਣ ਕਰਕੇ ਏਸ ਭੈੜੀ ਦਸ਼ਾ ਨੂੰ ਪ੍ਰਾਪਤ ਹੁੰਦਾ ਹੈ ਕਿਉਂਕਿ ਗੁਰਮੰਤਰ ਹੀਣ ਤੇ ਨਿਗੁਰਾ ਜੁ ਹੋਇਆ। ਭਲਾ ਨਿਗੁਰੇ ਪੁਰਸ਼ ਨੂੰ ਭਾਉ-ਭਗਤੀ ਨਾਮ-ਅਭਿਆਸ ਦੀ ਸੁਧ ਬੁਧ ਤੇ ਜੁਗਤ ਬਿਧੀ ਕਦੇ ਆ ਸਕਦੀ ਹੈ? ਕਦੰਤ ਨਹੀਂ। ਗੁਰਮੰਤਰ ਤੋਂ ਵਰੋਸਾਏ ਹੋਏ ਸਗੁਰੇ ਗੁਰਮੁਖ ਜਨ ਹੀ ਇਨ੍ਹਾਂ ਲੋਭ-ਲਹਿਰਾਂ, ਤ੍ਰਿਸ਼ਨਾਵਾਂ ਤੇ ਕਾਮਨਾਵਾਂ ਤੋਂ ਅਲੇਪ, ਬੇ-ਮੁਥਾਜ ਤੇ ਬੇਪ੍ਰਵਾਹ ਰਹਿ ਸਕਦੇ ਹਨ। ਸੰਸਾਰੀ ਜੀਵਾਂ ਨੂੰ ਅਹਿਨਿਸ ਇਨ੍ਹਾਂ ਲੋਭ ਲਹਿਰਾਂ ਦੇ ਲਲਚੇਵੇਂ ਤੇ ਹਲਕੇਵੇਂ ਹੀ ਵਿਆਪਦੇ ਰਹਿੰਦੇ ਹਨ। ਉਨ੍ਹਾਂ ਨੂੰ ਏਸ ਆਤਮ ਪਦਾਰਥ ਦੀ ਸੁਧ ਬੁਧ ਕੀ ਹੋ ਸਕਦੀ ਹੈ, ਜਿਸ ਪਦਾਰਥ ਕਰਕੇ ਤ੍ਰਿਪਤਾਸੀਦਾ ਤੇ ਅਘਾਈਦਾ ਹੈ?

ਸਾਕਤ ਪੁਰਸ਼ਾਂ ਨਾਲੋਂ ਤਾਂ ਸੂਰ ਹੀ ਭਲਾ ਹੈ। ਯਥਾ ਗੁਰਵਾਕ -

***ਕਬੀਰ ਸਾਕਤ ਤੇ ਸੂਕਰ ਭਲਾ***
***ਰਾਖੈ ਆਛਾ ਗਾਉ ॥***
***ਉਹੁ ਸਾਕਤੁ ਬਪੁਰਾ***
***ਮਰਿ ਗਇਆ ਕੋਇ ਨ ਲੈਹੈ ਨਾਉ ॥***
***ਅੰਗ - ੧੩੭੨***

ਏਥੇ ਸਾਕਤ ਪੁਰਸ਼ ਸੂਰਾਂ ਤੋਂ ਵੀ ਭੈੜੇ ਜਣਾਏ ਗਏ ਹਨ। ਸਾਕਤਾਂ ਨਾਲੋਂ ਸੂਰ ਭਲੇ ਦੱਸੇ ਗਏ ਹਨ, ਜੋ ਸ਼ਹਿਰਾਂ ਪਿੰਡਾਂ ਦੀਆਂ ਜੂਹਾਂ ਲਾਗੇ ਫਿਰ ਕੇ ਗੰਦ ਮੈਲੇ ਤੋਂ ਸ਼ਹਿਰਾਂ, ਪਿੰਡਾਂ ਨੂੰ ਸਾਫ ਤਾਂ ਰਖਦੇ ਹਨ। ਨਿਗੁਰੇ ਮੰਤਰ-ਹੀਣ ਪ੍ਰਾਣੀ ਨੂੰ ਗੁਰੂ ਸਾਹਿਬ ਗਧੇ ਦੀ ਤੁਲਨਾ ਹੋਰ ਗੁਰਵਾਕਾਂ ਅੰਦਰ ਦਿੰਦੇ ਹਨ -

***ਬਿਨੁ ਸਿਮਰਨ ਗਰਧਭ ਕੀ ਨਿਆਈ ॥***
***ਸਾਕਤ ਥਾਨ ਭਰਿਸਟ ਫਿਰਾਹੀ ॥ ਅੰਗ - ੨੩੯***

ਗੁਰਮਤਿ ਨਾਮ ਅਭਿਆਸ ਕਮਾਈ ਤੋਂ ਸਖਣੇ ਸਾਕਤ ਪੁਰਸ਼ ਗਧਿਆਂ ਦੀ ਤਰ੍ਹਾਂ ਹਨ ਕਿਉਂਕਿ ਜਿਵੇਂ ਗਧੇ ਗੰਦਗੀ ਖਾਣ ਲਈ ਰੂੜ੍ਹੀਆਂ ਆਦਿ ਭ੍ਰਿਸ਼ਟ ਥਾਵਾਂ ਤੇ ਫਿਰਦੇ ਰਹਿੰਦੇ ਹਨ, ਇਸੇ ਤਰ੍ਹਾਂ ਸਾਕਤ ਪੁਰਸ਼ਾਂ ਆਪਣੀਆਂ ਮੰਦ ਵਾਸ਼ਨਾਵਾਂ ਦੇ ਅੱਟੇ ਹੋਏ ਭੈੜੇ ਭ੍ਰਿਸ਼ਟਾਚਾਰੀ ਥਾਵਾਂ ਤੇ ਪਏ ਖਜਲ ਖੁਆਰ ਹੁੰਦੇ ਫਿਰਦੇ ਹਨ। ਇਸ ਪ੍ਰਕਾਰ ਗੁਰਬਾਣੀ ਅੰਦਰ ਸਾਕਤਾਂ ਨਿਗੁਰੇ ਪੁਰਸ਼ਾਂ ਦੀ ਦਸ਼ਾ ਕਾਵਾਂ, ਸੱਪਾਂ, ਸੂਰਾਂ, ਗਧਿਆਂ ਤੇ ਮੂਰਖਾਂ ਵਰਗੀ, ਸਗੋਂ ਉਨ੍ਹਾਂ ਤੋਂ ਵੀ ਬੁਰੀ ਵਰਨਣ ਕੀਤੀ ਹੈ। ਯਥਾ ਗੁਰਵਾਕ -

***ਚਿਰੰਕਾਲ ਪਾਈ ਦ੍ਰੁਲਭ ਦੇਹ ॥***
***ਨਾਮ ਬਿਹੂਣੀ ਹੋਈ ਖੇਹ ॥***
***ਪਸੂ ਪਰੇਤ ਮੁਗਧ ਤੇ ਬੁਰੀ ॥***
***ਤਿਸਹਿ ਨ ਬੂਝੈ ਜਿਨਿ ਏਹ ਸਿਰੀ ॥***
***ਅੰਗ - ੮੯੦***

ਇਸ ਭਿਆਨਕ ਚਉਰਾਸੀ ਦੇ ਗੇੜ ਤੋਂ ਛੁਟਕਾਰਾ ਪਾਉਣ ਦਾ ਇੱਕ ਸਾਧਨ ਹੈ ਗੁਰੂ ਕੀ ਸਰਨ ਆ ਕੇ ਨਾਮ ਜਪਣਾ, ਜਿਹਾ ਕਿ ਗੁਰਵਾਕ ਹੈ -

***ਕਹੁ ਨਾਨਕ ਇਹੁ ਤਤੁ ਬੀਚਾਰਾ ॥***
***ਬਿਨੁ ਹਰਿ ਭਜਨ ਨਾਹੀ ਛੁਟਕਾਰਾ ॥***
***ਅੰਗ - ੧੯੮***

ਵਾਹਿਗੁਰੂ ਦਾ ਭਜਨ ਹੀ ਸਭ ਤੋਂ ਉਤਮ ਤੇ ਕਲਿਆਣਕਾਰੀ ਕਰਮ ਹੈ ਹੋਰ ਪੁੰਨ ਦਾਨ ਕਿਰਿਆ ਕਰਮ ਸਭ ਏਸ ਤੋਂ ਹੇਠਾਂ ਹਨ। ਯਥਾ -

***ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ ॥***
***ਅੰਗ - ੬੨***

ਇਹ ਸ਼ੁਭ ਆਚਾਰ ਪੂਰਬਲੇ ਭਾਗਾਂ ਤੇ ਗੁਰੂ ਕਰਤਾਰ ਦੀ ਮਿਹਰ ਦੇ ਸਦਕੇ ਪ੍ਰਾਪਤ ਹੁੰਦਾ ਹੈ -

***ਹਰਿ ਕੀਰਤਿ ਸਾਧਸੰਗਤਿ ਹੈ***
***ਸਿਰਿ ਕਰਮਨ ਕੈ ਕਰਮਾ ॥***
***ਕਹੁ ਨਾਨਕ ਤਿਸੁ ਭਇਓ ਪਰਾਪਤਿ***
***ਜਿਸੁ ਪੁਰਬ ਲਿਖੇ ਕਾ ਲਹਨਾ ॥ਅੰਗ - ੬੪੨***

ਜਿਸ ਭਾਗਾਂ ਵਾਲੇ ਨੂੰ ਇਹ ਨਾਮ ਦੀ ਦਾਤਿ ਮਿਲਦੀ ਹੈ, ਇਹੀ ਸਭ ਤੋਂ ਉਤਮ ਵਡਿਆਈ ਤੇ ਸਭ ਤੋਂ ਸ੍ਰੇਸ਼ਟ ਕਰਮ ਹੈ। ਯਥਾ ਗੁਰਵਾਕ -

***ਨਾਨਕ ਨਾਮੁ ਮਿਲੈ ਵਡਿਆਈ***
***ਏਦੂ ਉਪਰਿ ਕਰਮੁ ਨਹੀ ॥ ਅੰਗ - ੯੦੩***



# ਵੈਦ ਸੁਜਾਨ ਰਾਇ ਜੀ

*ਸੰਤ ਵਰਿਆਮ ਸਿੰਘ ਜੀ*
*ਬਾਨੀ ਵਿ. ਗੁ. ਰੂ. ਮਿਸ਼ਨ।*

***(ਲੜੀ ਜੋੜਨ ਲਈ ਦੇਖੋ, ਅਪ੍ਰੈਲ ਅੰਕ, ਪੰਨਾ ੪੮)***

ਕਈ ਸਾਲ ਪਹਿਲਾਂ ਮੈਂ ਸਵਾਲ ਦਿੱਤਾ ਸੀ ਪ੍ਰੋਫੈਸਰਾਂ ਨੂੰ ਸਮਾਗਮ ਵਿੱਚ ਬੋਲਣ ਲਈ ਕਿ ਰਾਜ ਯੋਗ ਕੀ ਹੁੰਦਾ ਹੈ, ਗੁਰਮਤਿ ਯੋਗ ਕੀ ਹੁੰਦਾ ਹੈ। ਰਾਜ ਯੋਗ ਤਾਂ ਉਨ੍ਹਾਂ ਨੇ ਬਹੁਤ ਸੋਹਣਾ ਦਸ ਦਿੱਤਾ ਸੀ, ਗੁਰਮਤਿ ਤੇ ਆ ਕੇ ਅੜ ਗਏ ਸੀ। ਦੱਸ ਨਹੀਂ ਸੀ ਸਕੇ, ਗੁਰਮਤਿ ਯੋਗ ਬਾਰੇ। ਸੋ ਗੁਰਮਤਿ ਯੋਗ ਕੀ ਹੈ ਇਹਦੇ ਨਾਲੋਂ ਬਹੁਤ ਸੁਖਾਲਾ ਹੈ ਧਿਆਨ ਨਾਲ ਸ੍ਰਵਣ ਕਰੋਗੇ, ਤੁਹਾਨੂੰ ਪਤਾ ਲਗ ਜਾਏਗਾ।

ਗੁਰਮਤਿ ਯੋਗ ਇਹ ਹੈ ਕਿ ਜਿਹੜਾ ਹੈ ਯਮ, ਉਹ ਹੈ ਮਨ ਨੂੰ ਨਿਰਮਲ ਰੱਖਣਾ, ਬੁਰੇ ਖਿਆਲ ਆਉਣ ਹੀ ਨਹੀਂ ਦੇਣੇ ਤੇ ਗੁਣਾਂ ਦੇ ਅਭਿਮਾਨ ਤੋਂ ਖਾਲੀ ਰਹਿਣਾ। ਧਾਰਨਾ ਨਹੀਂ ਮੇਰੇ ਵਿੱਚ ਕਿ ਮੈਂ ਕੀਰਤਨ ਬਹੁਤ ਕਰਦਾ ਹਾਂ। ਬਹੁਤ ਵਧੀਆਂ ਵਖਿਆਨ ਕਰਦਾ ਹਾਂ। ਮੇਰਾ ਲੈਕਚਰ ਬਹੁਤ ਸੋਹਣਾ ਹੈ ਜਾਂ ਹੋਰ ਕਿਸੇ ਕਿਸਮ ਦਾ ਅਭਿਮਾਨ ਇਹ ਨਹੀਂ ਧਾਰਨਾ। ਇਹਨੂੰ ਯਮ ਕਹਿੰਦੇ ਨੇ, ਦੋਵੇਂ ਗੱਲਾਂ ਨੇ ਇਹਦੇ ਵਿੱਚ। ਨੇਮ ਹੋਇਆ ਕਰਦਾ ਹੈ, ਬਾਣੀ ਪੜ੍ਹਨੀ ਤੇ ਬਾਣੀ ਸੁਣਨੀ ਤੇ ਬਾਣੀ ਵਿਚਾਰਨੀ। ਬਾਕੀ ਜਿਹੜੇ ਗੁਣ ਨੇ ਇਹ ਬਾਣੀ 'ਚ ਆਉਂਦੇ ਨੇ। ਜਿੰਨੀਆਂ ਮੈਂ ਗੱਲਾਂ ਦੱਸੀਆ ਨੇ ਇਹ ਸਾਰੀਆ ਬਾਣੀ 'ਚ ਆਉਂਦੀਆਂ ਨੇ। ਇਸ ਕਰਕੇ ਬਾਣੀ ਜਦ ਅਸੀਂ ਵਿਚਾਰਦੇ ਹਾਂ, ਬਾਣੀ ਕਹਿੰਦੀ ਹੈ –

***ਵਵਾ ਵੈਰੁ ਨ ਕਰੀਐ ਕਾਹੂ ॥***
***ਘਟ ਘਟ ਅੰਤਰਿ ਬ੍ਰਹਮ ਸਮਾਹੂ ॥***
***ਅੰਗ – ੨੫੯***

ਜਦ ਮੰਨਿਆ ਵੈਰ ਚਲਿਆ ਗਿਆ –

***ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ॥***
***ਦੇਹੀ ਰੋਗੁ ਨ ਲਗਈ ਪਲੈ ਸਭੁ ਕਿਛੁ ਪਾਇ ॥***
***ਅੰਗ – ੧੩੮੨***

ਵੈਰ ਭਾਵ ਸਾਡਾ ਖਤਮ ਹੋ ਗਿਆ। ਗੁੱਸਾ ਸਾਡਾ ਖਤਮ ਹੋ ਗਿਆ।

***ਫਰੀਦਾ ਜੋ ਤੈ ਮਾਰਨਿ ਮੁਕੀਆਂ***
***ਤਿਨ੍ਾ ਨ ਮਾਰੇ ਘੁੰਮਿ ॥***
***ਆਪਨੜੈ ਘਰਿ ਜਾਈਐ ਪੈਰ ਤਿਨ੍ਾ ਦੇ ਚੁੰਮਿ ॥***
***ਅੰਗ – ੧੩੭੮***

ਕਹਿੰਦੇ ਗੁੱਸੇ ਹੋ ਕੇ, ਪਿੱਠ ਦਿਖਾ ਕੇ, ਜੇ ਨਾ ਆਓ, ਕੋਸ਼ਿਸ਼ ਕਰੋ ਕਿ ਇਹਨੂੰ ਮਨਾ ਲਈਏ ਇਹਦਾ ਗੁੱਸਾ ਦੂਰ ਕਰ ਦੇਈਏ। ਇਹ ਬਾਣੀ 'ਚ ਰਹਿਤਾਂ ਆਉਂਦੀਆਂ ਨੇ ਸਾਰੀਆਂ। ਜਦ ਬਾਣੀ ਵਿਚਾਰ ਨਾਲ ਪੜ੍ਹਾਂਗੇ। ਲਿਖ ਲਓ ਕਾਗਜ਼ ਲੈ ਕੇ, ਰਹਿਤਾਂ ਆਉਣੀਆਂ ਸ਼ੁਰੂ ਹੋ ਜਾਂਦੀਆਂ ਨੇ। ਐਨੀਆਂ ਰਹਿਤਾਂ ਗੁਰੂ ਸਾਹਿਬ ਨੇ ਦੱਸੀਆਂ ਨੇ। ਇਹ 'ਨੇਮ' ਦੇ ਵਿੱਚ ਆ ਜਾਂਦਾ ਹੈ। 'ਇਕਾਂਤ ਵਾਸ' ਹੁੰਦਾ ਹੈ, ਮਨ ਚਾਹੇ ਬੱਚਿਆਂ 'ਚ ਬੈਠ ਕੇ ਭਜਨ ਕਰਦਾ ਹੈ, ਚਾਹੇ ਖੜਕੇ-ਦੜਕੇ ਹੋ ਜਾਂਦੇ ਨੇ, ਮਨ ਨੂੰ ਫੁਰਨਿਆਂ ਤੋਂ ਰੋਕਣਾ, ਇਕਾਂਤਵਾਸ ਹੋਇਆ ਕਰਦਾ ਹੈ। ਵਾਸ਼ਨਾਵਾਂ ਤੋਂ ਰੋਕਣਾ, ਆਤਮ ਵਿਚਾਰ ਕਰਨੀ ਤੇ ਸਾਰੀਆਂ ਘਟਾਂ 'ਚ ਵਾਹਿਗੁਰੂ ਨੂੰ ਦੇਖਣਾ; ਇਹਨੂੰ ਇਕਾਂਤ ਵਾਸ ਕਹਿੰਦੇ ਨੇ। ਚੌਥਾ ਹੋਇਆ ਕਰਦਾ ਹੈ ਆਸਣ, ਸੁੱਖ ਨਾਲ ਬੈਠਣਾ, ਬਿਰਤੀ ਅਕਾਲ ਪੁਰਖ ਦੇ ਵਿੱਚ ਲੀਨ ਕਰਨੀ, ਅਕਾਲ ਪੁਰਖ ਦੇ ਉਤੇ, ਵਾਹਿਗੁਰੂ ਦੇ ਉੱਤੇ ਵਿਸ਼ਵਾਸ਼ ਲਿਆਉਣਾ। ਪੰਜਵਾਂ ਹੋਇਆ ਕਰਦਾ ਹੈ ਪ੍ਰਾਣਾਯਾਮ; ਪ੍ਰਾਣਾਯਾਮ ਵਿੱਚ ਤਿੰਨ ਅੰਗ ਹੁੰਦੇ ਨੇ – ਪੂਰਕ, ਕੁੰਭਕ ਤੇ ਰੇਚਕ। ਪੂਰਕ ਹੁੰਦਾ ਹੈ ਅੰਦਰ ਚੀਜ਼ ਭਰਨੀ। ਕੁੰਭਕ ਹੁੰਦਾ ਹੈ ਰੱਖ ਲੈਣੀ, ਤੇ ਰੇਚਕ ਹੁੰਦਾ ਹੈ ਕੱਢ ਦੇਣੀ। ਸੋ ਪੂਰਕ ਦੇ ਹੁੰਦਾ ਹੈ ਕਿ ਗੁਰੂ ਦੇ ਸਿਧਾਂਤ ਤੁਸੀਂ ਸੁਖਮਨੀ ਸਾਹਿਬ ਵਿੱਚ ਪੜ੍ਹਦੇ ਓਂ। ਪੜ੍ਹ ਕੇ ਕੁਛ ਨਹੀਂ ਪਤਾ ਲੱਗਿਆ ਕਿ ਕੀ ਪੜ੍ਹਿਆ ਹੈ ਤੇ ਜਿਹੜਾ ਅਸੀਂ ਕਰਨਾ ਹੈ ਸਾਵਧਾਨ ਹੋ ਕੇ ਪੂਰਕ ਕਰ ਰਹੇ ਹਾਂ, ਉਹਦੇ ਵਿੱਚ ਆ ਗਿਆ –

***ਸੋਧਤ ਸੋਧਤ ਸੋਧਤ ਸੀਝਿਆ ॥***
***ਗੁਰ ਪ੍ਰਸਾਦਿ ਤਤੁ ਸਭੁ ਬੂਝਿਆ ॥***
***ਜਬ ਦੇਖਉ ਤਬ ਸਭੁ ਕਿਛੁ ਮੂਲੁ ॥***
***ਨਾਨਕ ਸੋ ਸੂਖਮੁ ਸੋਈ ਅਸਥੂਲੁ ॥ਅੰਗ – ੨੮੧***

ਫੇਰ ਕਿੱਥੇ ਰਹਿ ਗਏ, ਅੱਗੇ ਤਾਂ ਫੇਰ ਤੁਰ ਹੀ ਨਹੀਂ ਹੁੰਦਾ, ਇੱਥੇ ਹੀ ਬਿਰਤੀ ਅਟਕ ਜਾਏਗੀ ਕਿ ਹੈਂ ਆਹ ਸਾਰਾ ਕੁਛ ਵਾਹਿਗੁਰੂ ਹੀ ਹੈ, ਜਿੰਨਾ ਕੁਛ ਸਾਨੂੰ ਨਜ਼ਰ ਆਉਂਦਾ ਹੈ, ਐਨਾ ਫੈਲ ਗਿਆ? ਜਦ ਅੱਗੇ ਪੜ੍ਹਦੇ ਹਾਂ –

***ਪਾਰਬ੍ਰਹਮ ਕੇ ਸਗਲੇ ਠਾਉ ॥***
***ਜਿਤੁ ਜਿਤੁ ਘਰਿ ਰਾਖੈ ਤੈਸਾ ਤਿਨ ਨਾਉ ॥***
***ਆਪੇ ਕਰਨ ਕਰਾਵਨ ਜੋਗੁ ॥***
***ਪ੍ਰਭ ਭਾਵੈ ਸੋਈ ਫੁਨਿ ਹੋਗੁ ॥***
***ਪਸਰਿਓ ਆਪਿ ਹੋਇ ਅਨਤ ਤਰੰਗ ॥***
***ਲਖੇ ਨ ਜਾਹਿ ਪਾਰਬ੍ਰਹਮ ਕੇ ਰੰਗ ॥***
***ਜੈਸੀ ਮਤਿ ਦੇਇ ਤੈਸਾ ਪਰਗਾਸ ॥***
***ਪਾਰਬ੍ਰਹਮੁ ਕਰਤਾ ਅਬਿਨਾਸ ॥  ਅੰਗ – ੨੭੫***

ਬਾਣੀ ਪੜ੍ਹ ਲਈ ਇਹਦਾ ਸਿਧਾਂਤ ਅੰਦਰ ਆ ਗਿਆ ਨਾ ਸਾਰਿਆਂ ਦੇ, ਇਹਨੂੰ ਅੰਦਰ ਵਿਚਾਰ ਲੈਣਾ ਕਿ ਹੈਂ ਵਾਹਿਗੁਰੂ ਅੰਦਰ ਆਪ ਹੀ ਪਸਰਿਆ ਹੋਇਆ ਹੈ। ਅਸੀਂ ਤਾਂ ਹੋਰ ਤਰ੍ਹਾਂ ਸਮਝਦੇ ਹਾਂ, ਇਹਨੂੰ ਰੇਚਕ ਕਹਿੰਦੇ ਨੇ। ਕੁੰਭਕ ਹੁੰਦਾ ਹੈ ਇਹਨੂੰ ਅੰਦਰ ਧਾਰਨ ਕਰ ਲੈਣਾ ਫੇਰ ਭੁੱਲਣਾ ਨਾ। ਇਹ ਸਾਰਾ ਆਤਮ ਪਸਾਰਾ ਸਮਝਣਾ –

***ਬ੍ਰਹਮੁ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ ॥ ਆਤਮ ਪਸਾਰਾ ਕਰਣਹਾਰਾ ਪ੍ਰਭ ਬਿਨਾ ਨਹੀ ਜਾਣੀਐ ॥ ਅੰਗ – ੮੪੬***

ਇਹ ਹੁਣ ਅੰਦਰ ਧਾਰਨ ਕਰ ਰਿਹਾ ਹੈ, ਇਹਨੂੰ ਕਹਿੰਦੇ ਨੇ ਕੁੰਭਕ। ਉਹ ਕੁੰਭਕ ਸੀਗਾ ਸਾਹ ਰੋਕਣਾ। ਉਹ ਸਾਹ ਨਿਕਲ ਗਿਆ ਗੱਲ ਖਤਮ ਹੋ ਗਈ। ਇਥੇ ਤਾਂ ਗੱਲ ਖਤਮ ਨਹੀਂ ਹੈ।

ਅਸੀਂ ਤਾਂ ਸਾਰਾ ਬਾਣੀ ਦਾ ਸਿਧਾਂਤ ਅੰਦਰ ਧਾਰਨ ਕਰ ਲਿਆ, ਹੁਣ ਨਿਕਲਣ ਨਹੀਂ ਦਿੰਦੇ ਤੇ ਉਸ ਤੋਂ ਬਾਅਦ ਆਤਮਾ ਦੇ ਵਿੱਚ ਰਿਦਾ ਸਥਿਤ ਕਰਨਾ। ਰੇਚਕ ਕੀ ਹੈ? ਬਾਣੀ ਸੁਣ ਲਈ, ਇਹਨੇ ਦੱਸ ਦਿੱਤਾ ਕਿ -

***ਨਿੰਦਾ ਭਲੀ ਕਿਸੈ ਕੀ ਨਾਹੀ ਮਨਮੁਖ ਮੁਗਧ ਕਰੰਨਿ॥***
***ਮੁਹ ਕਾਲੇ ਤਿਨ ਨਿੰਦਕਾ ਨਰਕੇ ਘੋਰਿ ਪਵੰਨਿ ॥***
***ਅੰਗ - ੭੫੫***

ਜਿਵੇਂ ਸਾਹ ਬਾਹਰ ਕੱਢੀਦਾ ਹੈ, ਕੱਢ ਦਿਓ ਨਿੰਦਾ ਨੂੰ ਕਿ ਨਿੰਦਿਆਂ ਨਹੀਂ ਕਰਨੀ, ਝੂਠ ਨਹੀਂ ਬੋਲਣਾ, ਈਰਖਾ ਨਹੀਂ ਕਰਨੀ, ਵਖੀਲੀ ਨਹੀਂ ਕਰਨੀ ਤੇ ਨਫਰਤ ਨਹੀਂ ਕਰਨੀ, ਵੈਰ ਨਹੀਂ ਕਰਨਾ, ਵਿਰੋਧ ਨਹੀਂ ਕਰਨਾ, ਬੇਈਮਾਨੀ ਨਹੀਂ ਕਰਨੀ, ਠੱਗੀ ਨਹੀਂ ਕਰਨੀ, ਅਹੰਕਾਰ ਨਹੀਂ ਕਰਨਾ, ਤ੍ਰਿਸ਼ਨਾ ਤੋਂ ਰਹਿਤ ਰਹਿਣਾ, ਆਸਾ ਤੇ ਅੰਦੇਸਾ ਵਿੱਚ ਨਹੀਂ ਰਹਿਣਾ। ਕਲਪਨਾ ਨਹੀਂ ਕਰਨੀ, ਮਨ ਦੇ ਵਿੱਚ ਬੁਰਿਆਈ ਨਹੀਂ ਰੱਖਣੀ, ਇਹ ਚੀਜ਼ਾਂ ਬਾਹਰ ਕੱਢ ਦੇਣੀਆਂ, ਇਹਨੂੰ ਰੇਚਕ ਕਹਿੰਦੇ ਨੇ। ਓਧਰਲੇ ਪਾਸੇ ਕੀ ਹੈ, ਸਾਹ ਰੋਕ ਲਿਆ। ਦੱਸ ਵਾਰੀ ਕਿਹਾ, ਵਾਹਿਗੁਰੂ-ਵਾਹਿਗੁਰੂ, ਸਾਹ ਖਿੱਚ ਲਿਆ ਅੰਦਰ। ਵੀਹ ਵਾਰੀ ਰੋਕ ਕੇ ਕਹਿ ਦਿੱਤਾ, ਦੱਸ ਵਾਰੀ ਨਿਕਲਦੇ-ਨਿਕਲਦੇ ਕਹਿ ਦਿੱਤਾ। ਇਕ ਪਾਸੇ ਤਾਂ ਇਹ ਚੀਜ਼ ਹੈ, ਇੱਕ ਪਾਸੇ ਇਹ ਹੈ ਕਿ ਬੁਰਿਆਈਆਂ ਸਾਰੀਆਂ ਹੀ ਜਿਵੇਂ ਸਾਹ ਬਾਹਰ ਕੱਢੀਦਾ ਹੈ, ਐਉਂ ਕੱਢ ਦਿੱਤੀਆਂ। ਇਸ ਕਰਕੇ ਇਹ ਉੱਤਮ ਹੈ ਜਿਹਨੂੰ ਗੁਰਮਤਿ ਯੋਗ ਕਹਿੰਦੇ ਨੇ। ਬਹੁਤਾ ਫਲ ਹੈ ਇਹਦੇ ਵਿੱਚ। ਫੇਰ ਹੈ ਧਾਰਨਾ। ਧਾਰਨਾ ਹੈ ਕਿ ਮਨ ਨੂੰ ਬਾਰ-ਬਾਰ ਰੋਕ ਕੇ ਗੁਰੂ ਦੇ ਸ਼ਬਦ ਵਿੱਚ ਲਾਉਣਾ। ਜੋ ਨਾਮ ਦੀ ਧੁਨ ਚਲਦੀ ਹੈ, ਉਹਦੇ ਵਿੱਚ ਬਾਰ-ਬਾਰ, ਰੋਕ-ਰੋਕ ਕੇ ਮਨ ਨੂੰ ਲਾਉਣਾ। ਫੇਰ ਰੋਕਣਾ ਫੇਰ ਲਾ ਦੇਣਾ-ਫੇਰ ਰੋਕਣਾ ਫੇਰ ਲਾ ਦੇਣਾ। ਫੇਰ ਹੁੰਦਾ ਹੈ ਧਿਆਨ। ਧਿਆਨ ਜਿਹੜਾ ਹੈ, ਗੁਰੂ ਦਾ ਸਿਧਾਂਤ, ਸਤਿਸੰਗ ਦੇ ਵਿੱਚ ਜਿਵੇਂ ਮੈਂ ਹੁਣ ਬੋਲ ਰਿਹਾ ਹਾਂ, ਉਪਦੇਸ਼ ਨੇ, ਇਨ੍ਹਾਂ ਨੂੰ ਰਿਦੇ ਵਿੱਚ ਵਸਾ ਲੈਣਾ, ਇਹ ਧਿਆਨ ਹੋਇਆ ਕਰਦਾ ਹੈ। ਫੇਰ ਹੁੰਦੀ ਹੈ ਸਮਾਧੀ। ਸਮਾਧੀ ਹੁੰਦੀ ਹੈ, ਹਉਮੈ ਨੂੰ ਮੇਟ ਕੇ ਪੰਜੇ ਭਰਮਾਂ ਤੋਂ ਉੱਪਰ ਹੋ ਕੇ ਸੰਗ ਭਰਮ, ਕਰਤੱਤੂ ਭਰਮ, ਭੇਦ ਭਰਮ, ਵਿਕਾਰ ਭਰਮ ਤੇ ਜਗਤ ਨੂੰ ਬ੍ਰਹਮ ਤੋਂ ਅੱਡ ਜਾਨਣ ਦਾ ਭਰਮ। ਇਨ੍ਹਾਂ ਤੋਂ ਨਿਰਲੇਪ ਹੋ ਕੇ ਸਾਰੇ ਸੰਸਾਰ ਦੇ ਅੰਦਰ ਪ੍ਰਮੇਸ਼ਰ ਨੂੰ ਫੈਲਿਆ ਹੋਇਆ, ਪਸਰਿਆ ਹੋਇਆ ਜਾਨਣਾ। ਸੋਨੇ ਦੇ ਗਹਿਣੇ ਤੇ ਸੋਨੇ ਦੇ ਵਿੱਚ ਫਰਕ ਨਹੀਂ ਹੋਇਆ ਕਰਦਾ। ਸੋ ਇਹਨੂੰ ਸਮਾਧੀ ਕਹਿੰਦੇ ਹਾਂ ਜਾਂ ਆਤਮ ਚਿੰਤਨ ਕਹਿੰਦੇ ਹਾਂ। ਸੋ ਇਸ ਤੋਂ ਬਾਅਦ ਕੀ ਹੁੰਦਾ ਹੈ, ਜਦੋਂ ਇਸ ਤਰ੍ਹਾਂ ਅਸੀਂ ਗੁਰਮਤਿ ਯੋਗ ਕਰਦੇ ਹਾਂ ਤਾਂ ਅਸੀਂ ਸਹਿਜ ਦੀ ਅਵਸਥਾ ਵਿੱਚ ਪਹੁੰਚ ਜਾਂਦੇ ਹਾਂ। ਸਾਡਾ ਮਨ ਜਿਹੜਾ ਹੈ ਸੰਕਲਪ ਵਿਕਲਪ ਤੋਂ ਰਹਿਤ ਹੋ ਕੇ ਤੱਤ ਨੂੰ ਫੜ ਲੈਂਦਾ ਹੈ, ਤੱਤ ਨੂੰ ਫੜੇ ਹੋਏ ਓਸ ਪ੍ਰੀਪੂਰਨ ਪ੍ਰਮੇਸ਼ਰ ਜੋ ਅਸਲੀਅਤ ਹੈ, ਸਤਿ ਹੈ ਉਹਦੇ ਵਿੱਚ ਸਾਡੀ ਬਿਰਤੀ ਲੱਗ ਜਾਂਦੀ ਹੈ ਤੇ ਉਹਨੂੰ ਸਹਿਜ ਸਮਾਧ ਕਹਿੰਦੇ ਨੇ-

***ਧਾਰਨਾ - ਸਹਿਜ ਸਮਾਧ ਲਗੀ ਲਿਵ ਅੰਤਰ***
***ਸੋ ਰਸ ਸੋਈ ਜਾਨੈ।***
***ਸਹਜ ਸਮਾਧਿ ਲਗੀ ਲਿਵ ਅੰਤਰਿ***
***ਸੋ ਰਸੁ ਸੋਈ ਜਾਣੈ ਜੀਉ ॥ ਅੰਗ - ੧੦੬***

ਅੱਖਾਂ ਖੋਲ੍ਹਦਾ ਹੈ ਤਾਂ ਪ੍ਰਮੇਸ਼ਰ ਦੇ ਦਰਸ਼ਨ, ਅੱਖਾਂ ਮੀਚਦਾ ਹੈ ਤਾਂ ਪ੍ਰਮੇਸ਼ਰ ਦੇ ਦਰਸ਼ਨ, ਸੁਣਦਾ ਹੈ ਤਾਂ ਪ੍ਰਮੇਸ਼ਰ ਦੇ ਗੁਣ-

***ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੂ***
***ਸੁ ਬਿਨੁ ਹਰਿ ਜਾਪਤ ਹੈ ਨਹੀ ਹੋਰ ॥***
***ਅੰਗ - ੧੨੬੬***

ਦ੍ਵੈਤ ਖਤਮ ਹੋ ਗਈ, ਸਾਰੇ ਪ੍ਰਮੇਸ਼ਰ ਦਾ ਸਰੂਪ ਨਜ਼ਰ ਆ ਕੇ ਨਿਸ਼ਚਾ ਬੱਝ ਗਿਆ ਉਸਦਾ -

***ਧਾਰਨਾ - ਇੱਕ ਨੂਰ ਅੱਲਾਹ ਦਾ ਜੀ,***
***ਸਾਰੀ ਦੁਨੀਆਂ-ਸਾਰੀ ਦੁਨੀਆਂ।***
***ਅਵਲਿ ਅਲਹ ਨੂਰੁ ਉਪਾਇਆ***
***ਕੁਦਰਤਿ ਕੇ ਸਭ ਬੰਦੇ ॥***
***ਏਕ ਨੂਰ ਤੇ ਸਭੁ ਜਗੁ ਉਪਜਿਆ***
***ਕਉਨ ਭਲੇ ਕੋ ਮੰਦੇ ॥***
***ਲੋਗਾ ਭਰਮਿ ਨ ਭੂਲਹੁ ਭਾਈ ॥***
***ਖਾਲਿਕੁ ਖਲਕ ਖਲਕ ਮਹਿ ਖਾਲਿਕੁ***
***ਪੂਰਿ ਰਹਿਓ ਸ੍ਰਬ ਠਾਂਈ ॥ ੧ ॥ਅੰਗ - ੧੩੪੯***

ਕੋਈ ਥਾਂ ਐਸਾ ਨਹੀਂ ਜਿੱਥੇ ਵਾਹਿਗੁਰੂ ਨਹੀਂ ਹੈ, ਅਖੰਡ ਜੋਤੀ -

***ਜਿਮੀ ਜਮਾਨ ਕੇ ਬਿਖੈ ਸਮੱਸਤਿ ਏਕ ਜੋਤ ਹੈ॥***
***ਨ ਘਾਟ ਹੈ ਨ ਬਾਢ ਹੈ ਨਾ ਘਾਟਿ ਬਾਢਿ ਹੋਤ ਹੈ॥***
***ਅਕਾਲ ਉਸਤਤਿ***
***ਮਾਟੀ ਏਕ ਅਨੇਕ ਭਾਂਤਿ ਕਰਿ ਸਾਜੀ ਸਾਜਨਹਾਰੈ॥***
***ਨਾ ਕਛੁ ਪੋਚ ਮਾਟੀ ਕੇ ਭਾਂਡੇ ਨਾ ਕਛੁ ਪੋਚ ਕੁੰਭਾਰੈ ॥***
***ਸਭ ਮਹਿ ਸਚਾ ਏਕੋ ਸੋਈ***
***ਤਿਸ ਕਾ ਕੀਆ ਸਭੁ ਕਛੁ ਹੋਈ ॥***
***ਹੁਕਮੁ ਪਛਾਨੈ ਸੁ ਏਕੋ ਜਾਨੈ ਬੰਦਾ ਕਹੀਐ ਸੋਈ॥***
***ਅਲਹੁ ਅਲਖੁ ਨ ਜਾਈ ਲਖਿਆ***
***ਗੁਰਿ ਗੁੜੁ ਦੀਨਾ ਮੀਠਾ॥***
***ਕਹਿ ਕਬੀਰ ਮੇਰੀ ਸੰਕਾ ਨਾਸੀ ਸਰਬ ਨਿਰੰਜਨੁ ਡੀਠਾ ॥ ਅੰਗ - ੧੩੫੦***

ਸਾਰੇ ਹੀ ਇੱਕੋ ਪ੍ਰਮੇਸ਼ਰ ਨਜ਼ਰ ਆ ਜਾਂਦਾ ਹੈ ਜਿਸ ਵਕਤ ਇਸ ਅਵਸਥਾ 'ਤੇ ਪਹੁੰਚਦਾ ਹੈ। ਸੋ ਗੁਰੂ ਘਰ ਦੇ ਅੰਦਰ ਜੋ ਰਹਿਣਾ ਬਹਿਣਾ ਹੈ, ਮਰਿਆਦਾ ਹੈ, ਉਹ ਹੈ -

***ਗੁਰਮੁਖਿ ਨਾਮੁ ਦਾਨੁ ਇਸਨਾਨੁ ॥ ਅੰਗ - ੯੪੨***

ਨਾਮ ਜਪਣਾ, ਦਾਨ ਕਰਨਾ ਤੇ ਇਸ਼ਨਾਨ ਕਰਨਾ। ਦੂਸਰਾ ਹੈ ਸੰਸਾਰ ਦੇ ਨਾਲ ਵਰਤਣ ਵੈਰਾਗ ਦੀ, ਫਸਣਾ ਨਹੀਂ ਸੰਸਾਰ ਦੇ ਅੰਦਰ। ਵੈਰਾਗ ਵਿੱਚ ਰਹਿਣਾ ਹੈ, ਸਭ ਕੁਛ ਹੁੰਦੇ ਹੋਏ ਕਿਸੇ ਚੀਜ਼ ਨਾਲ attachment ਨਹੀਂ ਰੱਖਣੀ। ਸਭ ਦੀ ਅਮਾਨਤ ਸਮਝਣੀ ਹੈ, ਦੇ ਦਿੱਤੀ ਠੀਕ ਹੈ ਜੇ ਲੈ ਲਈ ਫੇਰ ਵੀ ਠੀਕ ਹੈ, ਕਿਉਂਕਿ ਆਪਣਾ ਨਹੀਂ ਕੁਛ ਉਹਦੇ ਵਿੱਚ। ਅਗਲਾ ਹੈ ਮੁਖ

ਭਗਤੀ। ਪਿਆਰ 'ਚ ਰਹਿਣਾ ਹੈ –

*ਸਾਚ ਕਹੋਂ ਸੁਨ ਲੇਹੁੰ ਸਭੈ ਜਿਨ ਪ੍ਰੇਮ ਕੀਓ*
*ਤਿਨ ਹੀ ਪ੍ਰਭ ਪਾਇਓ।*

ਤੀਸਰਾ ਫੇਰ ਨਿਹਚੇ ਗਿਆਨ। ਨਿਹਚੇ 'ਚ ਇਹ ਰੱਖਣਾ ਹੈ ਕਿ ਇੱਥੇ ਇੱਕੋ ਹੀ ਆਤਮਾ ਦਾ ਪਸਾਰਾ ਹੈ –

*ਬ੍ਰਹਮੁ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ ॥*
*ਆਤਮ ਪਸਾਰਾ ਕਰਣਹਾਰਾ ਪ੍ਰਭ ਬਿਨਾ ਨਹੀ ਜਾਣੀਐ॥*
*ਅੰਗ – ੮੪੬*

ਸੋ ਇਹ ਗੁਰਮਤਿ ਦਾ ਜੀਵਨ ਕਹਾਉਂਦਾ ਹੈ। ਅਗਲੀ ਚੀਜ਼ ਕੀ ਹੈ ਨਾਮ ਦਾ ਅਖੰਡ ਜਾਪ। ਗੱਲਾਂ ਨਾਲ ਨਹੀਂ ਗਿਆਨ ਰੱਖਣਾ। ਨਾਮ ਦੇ ਬਲ ਦੇ ਉੱਤੇ ਗਿਆਨ ਦਾ ਪਹਿਰਾ ਦੇਣਾ। ਕਿਉਂਕਿ ਪ੍ਰਕਾਸ਼ ਨਹੀਂ ਹੁੰਦਾ ਜਿੰਨਾ ਚਿਰ ਨਾਮ ਨਹੀਂ ਜਪਦਾ। ਸੋ ਐਸੇ ਗੁਰਮਤਿ ਦੇ ਸਿਧਾਂਤ, ਅੰਮ੍ਰਿਤਰਾਇ ਜੋ ਕਵੀ ਸੀਗਾ ਉਸਨੇ ਦੱਸਿਆ ਕਿ ਮੈਂ ਇਹ ਬਚਨ ਸੈਨਾਪਤੀ ਜੀ ਤੋਂ ਸੁਣਦਾ ਹੁੰਦਾ ਹਾਂ, ਓਸ ਘਰ ਦੀ ਜੋ ਮਰਿਆਦਾ ਹੈ, ਸੋਚ ਹੈ ਉਹ ਐਸ ਤਰ੍ਹਾਂ ਹੈ ਭਾਈ। ਉਹਦੇ ਮਨ ਨੂੰ ਲਗ ਗਈ ਕਿ ਹੈਂ ਇਹ ਤਾਂ ਬਹੁਤ ਵੱਡੀ ਚੀਜ਼ ਹੈ ਤੇ ਉਸ ਤੋਂ ਬਾਅਦ ਉਨ੍ਹਾਂ ਨੇ ਗੁਰੂ ਦਸ਼ਮੇਸ਼ ਪਿਤਾ ਦੇ ਬਚਨ ਕਰਨੇ ਸ਼ੁਰੂ ਕਰ ਦਿੱਤੇ। ਉਹ ਅਣਡਿੱਠਾ ਪਿਆਰ ਮਨ ਵਿੱਚ ਪੈਦਾ ਹੋ ਗਿਆ। ਹਰ ਵਕਤ ਲਗਨ ਲਗੀ ਰਹਿੰਦੀ ਹੈ, ਇੱਕੋ ਧੂਹ ਅੰਦਰ ਲੱਗੀ ਰਹਿੰਦੀ ਹੈ –

*ਸੀਨੇ ਖਿੱਚ ਜਿਨ੍ਹਾਂ ਨੇ ਖਾਧੀ ਓ ਕਰ ਅਰਾਮ ਨਹੀ ਬਹਿੰਦੇ।*
*ਨਿਹੁੰ ਵਾਲੇ ਨੈਣਾਂ ਕੀ ਨੀਂਦਰ ਓ ਦਿਨੇ ਰਾਤ ਪਏ ਵਹਿੰਦੇ।*
*ਇਕੋ ਲਗਨ ਲਗੀ ਲਈ ਜਾਂਦੀ ਹੈ ਟੋਰ ਅਨੰਤ ਉਨ੍ਹਾਂ ਦੀ*
*ਵਸਲੋਂ ਉਰੇ ਮੁਕਾਮ ਨ ਕੋਈ ਸੋ ਚਾਲ ਪਏ ਨਿਤ ਰਹਿੰਦੇ।* *ਭਾਈ ਵੀਰ ਸਿੰਘ ਜੀ*

ਐਸੀ ਖਿੱਚ ਗੁਰੂ ਦਸਵੇਂ ਪਾਤਸ਼ਾਹ ਦੇ ਪਿਆਰ ਦੀ ਹਿਰਦੇ 'ਚ ਜਾਗੀ ਕਿ ਨਾ ਸੌਂਦਾ ਭੁੱਲਦਾ ਹੈ, ਨਾ ਜਾਗਦਾ ਭੁੱਲਦਾ ਹੈ, ਹਰ ਵਕਤ ਇਹੀ ਖਿਆਲ ਆਈ ਜਾਂਦਾ ਹੈ, ਅਖੀਰ ਫੈਸਲਾ ਕਰਿਆ ਕਿ ਮੈਂ ਤਿਆਰੀ ਕਰਾਂ, ਕੰਮ ਸੰਕੋਚਾਂ ਤੇ ਸੰਕੋਚ ਕੇ ਕੁਛ ਦੇਰ ਰਹਾਂ, ਸੰਗਤ ਵਿੱਚ ਜਾ ਕੇ ਸੇਵਾ ਕਰਾਂ ਤੇ ਗੁਰੂ ਸਿਧਾਂਤ ਸਿੱਖਾਂ, ਤਾਂ ਕਿ ਮੇਰੇ ਮਨ ਨੂੰ ਸ਼ਾਂਤੀ ਆਵੇ ਤੇ ਮੇਰਾ ਜੋ ਜੀਵਨ ਮਨੋਰਥ ਹੈ, ਉਹ ਪੂਰਾ ਹੋ ਜਾਵੇ –

*ਭਈ ਪਰਾਪਤਿ ਮਾਨੁਖ ਦੇਹੁਰੀਆ ॥*
*ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥*
*ਅੰਗ – ੧੨*

ਇਹ ਸਾਡਾ ਜੀਵਨ ਮਨੋਰਥ ਹੈ। ਇਹ ਕੰਮ ਕਰਨ ਆਏ ਹਾਂ –

*ਜਿਸੁ ਵਖਰ ਕਉ ਲੈਨਿ ਤੂ ਆਇਆ ॥*
*ਰਾਮ ਨਾਮੁ ਸੰਤਨ ਘਰਿ ਪਾਇਆ ॥*
*ਤਜਿ ਅਭਿਮਾਨੁ ਲੇਹੁ ਮਨ ਮੋਲਿ ॥*
*ਰਾਮ ਨਾਮੁ ਹਿਰਦੇ ਮਹਿ ਤੋਲਿ ॥*
*ਲਾਦਿ ਖੇਪ ਸੰਤਹ ਸੰਗਿ ਚਾਲੁ ॥*
*ਅਵਰ ਤਿਆਗਿ ਬਿਖਿਆ ਜੰਜਾਲ ॥*
*ਧੰਨਿ ਧੰਨਿ ਕਹੈ ਸਭੁ ਕੋਇ ॥*
*ਮੁਖ ਊਜਲ ਹਰਿ ਦਰਗਹ ਸੋਇ ॥*
*ਇਹੁ ਵਾਪਾਰੁ ਵਿਰਲਾ ਵਾਪਾਰੈ ॥*
*ਨਾਨਕ ਤਾ ਕੈ ਸਦ ਬਲਿਹਾਰੈ ॥ ਅੰਗ – ੨੮੩*

ਸੋ ਮਨ ਦੇ ਵਿੱਚ ਖਿੱਚ ਪੈ ਰਹੀ ਹੈ, ਦੇਖਿਆ, ਦਰਸ਼ਨ ਅਜੇ ਕੀਤੇ ਨਹੀਂ, ਜੇ ਕੋਈ ਗੁਰਸਿੱਖ ਮਿਲਦਾ ਹੈ, ਉਚੇਚੇ ਤੌਰ 'ਤੇ ਉਸ ਕੋਲ ਜਾ ਕੇ ਬਚਨ ਚਲਾਉਂਦਾ ਹੈ। ਉਹਦੇ ਬਚਨ ਸੁਣਦਾ ਹੈ ਤਾਂ ਮਸਤ ਹੋ ਜਾਂਦਾ ਹੈ। ਜੀਅ ਵਿੱਚ ਧਾਰਦਾ ਹੈ ਕਿ ਮੈਂ ਸਮਾਂ ਕੱਢਾਂ, ਕਾਫੀ ਸਮਾਂ ਕੱਢ ਕੇ ਉਸ ਪਿਆਰੇ ਦੇ ਮੈਂ ਦਰਸ਼ਨ ਕਰਾਂ ਤੇ ਫੇਰ ਮੈਂ ਕਮਾਈ ਕਰਾਂ ਤੇ ਫੇਰ ਮੇਰੇ ਉਤੇ ਕ੍ਰਿਪਾ ਹੋ ਜਾਵੇ ਉਹਦੀ ਤੇ ਮੇਰਾ ਜੀਵਨ ਸਫਲ ਹੋ ਜਾਵੇ। ਅਖੀਰ ਤਿਆਰੀ ਕਰਕੇ ਅੰਮ੍ਰਿਤਰਾਇ ਨੂੰ ਨਹੀਂ ਉਡਕਿਆ, ਉਹ ਵੀ ਜਾਣ ਨੂੰ ਕਹਿੰਦਾ ਸੀ ਪਰ ਇਕੱਲਾ ਹੀ ਤੁਰ ਪਿਆ। ਜਾ ਕੇ ਜਿਸ ਵਕਤ ਅਨੰਦਪੁਰ ਸਾਹਿਬ ਪਹੁੰਚਦਾ ਹੈ, ਉਥੇ ਜਾ ਕੇ ਧਰਤੀ ਦੀ ਪਵਿੱਤਰਤਾ ਐਨੀ ਜ਼ਬਰਦਸਤ ਸੀ ਕਿ ਜੂਹ ਵਿੱਚ ਪੈਰ ਰਖਦੇ ਸਾਰ ਅੰਦਰ ਸੁਰਤ ਇਕਾਗਰ ਹੋ ਗਈ। ਕੋਈ ਸਰੂਰ ਆਉਣਾ ਸ਼ੁਰੂ ਹੋ ਗਿਆ, ਕੋਈ ਅਨੰਦ ਆਉਣਾ ਸ਼ੁਰੂ ਹੋ ਗਿਆ, ਉਸੇ ਮਸਤੀ ਦੇ ਵਿੱਚ ਜਦ ਗੁਰੂ ਦਰਬਾਰ ਵਿੱਚ ਜਾਂਦਾ ਹੈ, ਨਮਸ਼ਕਾਰ ਕਰਦਾ ਹੈ ਤੇ ਬੈਠਣਾ ਭੁੱਲ ਗਿਆ, ਇੱਕ ਕੰਧ ਦੇ ਨਾਲ ਲਗ ਕੇ ਖੜ੍ਹ ਗਿਆ ਕਿਉਂਕਿ ਦਰਸ਼ਨ ਐਸੇ ਅਲੌਕਿਕ ਸੀ ਉਹਦੇ ਵਿੱਚ ਮਸਤ ਹੋ ਗਿਆ। ਫੁਰਨੇ ਤੋਂ ਰਹਿਤ ਹੋ ਗਿਆ, ਹੁਣ ਫੁਰਨਾ ਆਵੇ ਤਾਂ ਬੈਠੇ। ਉਹ ਖੜ੍ਹ ਗਿਆ ਤੇ ਕੰਨਾਂ ਦੇ ਨਾਲ ਕੀ ਸੁਣਦਾ ਹੈ, ਗੁਰੂ ਦਸ਼ਮੇਸ਼ ਪਿਤਾ ਦੇ ਮੁਖਾਰਬਿੰਦ ਤੋਂ ਐਸੀ ਆਵਾਜ਼ ਆ ਰਹੀ ਹੈ –

*ਧਾਰਨਾ – ਜਪੋ ਖਾਲਸਾ ਤੁਸੀਂ ਜਾਗਦੀ ਜੋਤ ਨੂੰ।*
*ਜਾਗਤ ਜੋਤਿ ਜਪੈ ਨਿਸ ਬਾਸੁਰ,*
*ਏਕ ਬਿਨਾਂ ਮਨ ਨੈਕ ਨ ਆਨੈ॥*
*ਪੂਰਨ ਪ੍ਰੇਮ ਪ੍ਰਤੀਤ ਸਜੈ*
*ਬ੍ਰਤ ਗੋਰ ਮੜੀ ਮਟ ਭੂਲ ਨ ਮਾਨੈ॥*
*ਤੀਰਥ ਦਾਨ ਦਇਆ ਤਪ ਸੰਜਮ,*
*ਏਕ ਬਿਨਾ ਨਹਿ ਏਕ ਪਛਾਨੈ॥*
*ਪੂਰਨ ਜੋਤ ਜਗੈ ਘਟ ਮੈ*
*ਤਬ ਖਾਲਸ ਤਾਹਿ ਨਖਾਲਸ ਜਾਨੈ।*
*ਆਤਮ ਰਸ ਜਿਹ ਜਾਨਹੀ ਸੋ ਹੈ ਖਾਲਸ ਦੇਵ॥*
*ਪ੍ਰਭ ਮਹਿ, ਮੋ ਮਹਿ, ਤਾਸ ਮਹਿ ਰੰਚਕ ਨਾਹਨ ਭੇਵ॥* *(ਸਰਬ ਲੋਹ ਗ੍ਰੰਥ 'ਚੋਂ)*

ਪੜ੍ਹਿਆ ਲਿਖਿਆ ਸੀ, ਬੜੇ ਗ੍ਰੰਥ ਵਿਚਾਰੇ ਹੋਏ ਸੀ। ਸਮਝ 'ਚ ਆ ਗਿਆ ਕਿ ਕਿਸ ਜਾਗ੍ਰਤ ਜੋਤ ਨੂੰ ਕਹਿੰਦੇ ਨੇ ਜਪੋ, ਉਹਦਾ ਅਨੁਭਵ ਮਨ 'ਚ ਹੋਣਾ ਚਾਹੀਦਾ ਹੈ, ਉਹਦੀ ਹਾਜ਼ਰੀ ਮਨ ਵਿੱਚ ਮਹਿਸੂਸ ਹੋਣੀ ਚਾਹੀਦੀ ਹੈ, ਫੇਰ ਵਾਹਿਗੁਰੂ ਕਿਹਾ ਹੋਇਆ, ਵਾਹਿਗੁਰੂ ਤੱਕ ਪਹੁੰਚਦਾ ਹੈ। ਜੇ ਅੰਦਰ ਨਿਸ਼ਚਾ ਨਹੀਂ ਹੈ ਸਿਰਫ ਜਾਪ ਹੀ ਕਰੀ ਜਾਂਦਾ ਹੈ, ਉਸ ਦਾ ਕੋਈ ਫਾਇਦਾ ਨਹੀਂ। ਸਮਝ ਕੇ ਕਹਿ ਜੇ ਵਾਹਿਗੁਰੂ ਕਹਿਣਾ ਹੈ ਜਾਂ ਵਾਹਿਗੁਰੂ ਮੈਂ ਕਿਸ ਚੀਜ਼ ਨੂੰ ਕਹਿ ਰਿਹਾ ਹਾਂ। ਇਹ ਜਿਹੜਾ ਸਾਰਾ ਹੀ

ਸੰਸਾਰ ਹੈ, ਇਹਦੇ ਦੋ ਨਾਉਂ ਨੇ ਸੰਸਾਰ ਦੇ। ਧਿਆਨ ਨਾਲ ਮੇਰੀ ਬੇਨਤੀ ਸ੍ਰਵਣ ਕਰਿਓ, ਜੋ ਕੁਛ ਗੁਰੂ ਗ੍ਰੰਥ ਸਾਹਿਬ ਕਹਿੰਦੇ ਨੇ ਉਹਦੇ ਮੁਤਾਬਿਕ ਮੈਂ ਦਸਦਾ ਹਾਂ। ਇਹਦੇ ਦੋ ਰੂਪ ਨੇ ਸੰਸਾਰ ਦੇ ਦੋ ਨਾਉਂ ਨੇ, ਇੱਕ ਨਾਉਂ ਤਾਂ ਹੈਗਾ ਸੰਸਾਰ ਤੇ ਜਗਤ। ਉਹ ਆਪਾਂ ਸਾਰੇ ਹੀ ਕਹਿੰਦੇ ਹਾਂ, ਦੂਜਾ ਇਹਦਾ ਨਾਮ ਇਹਦਾ ਕੀ ਹੈ, ਕਹਿੰਦੇ ਦੂਜਾ ਨਾਮ ਹੈ ਵਾਹਿਗੁਰੂ। ਬੜੀ ਹੈਰਾਨੀ ਹੁੰਦੀ ਹੈ ਕਿ ਵਾਹਿਗੁਰੂ ਸੰਸਾਰ ਦਾ ਹੀ ਨਾਉਂ ਹੈ। ਜਿਹੜਾ ਤਾਂ ਅਗਿਆਨੀ ਹੈ ਉਹਨੂੰ ਤਾਂ ਇਹ ਸੰਸਾਰ ਦਿਸਦਾ ਹੈ, ਜਿਹਦੇ ਨੇਤਰ ਖੁਲ੍ਹ ਗਏ, ਉਹਨੂੰ ਇਹ ਵਾਹਿਗੁਰੂ ਦਿਸਦਾ ਹੈ -

*ਏ ਨੇਤ੍ਰਹੁ ਮੇਰਿਹੋ ਹਰਿ ਤੁਮ ਮਹਿ ਜੋਤਿ ਧਰੀ*
*ਹਰਿ ਬਿਨੁ ਅਵਰੁ ਨ ਦੇਖਹੁ ਕੋਈ ॥*
*ਹਰਿ ਬਿਨੁ ਅਵਰੁ ਨ ਦੇਖਹੁ ਕੋਈ*
*ਨਦਰੀ ਹਰਿ ਨਿਹਾਲਿਆ ॥*
*ਏਹੁ ਵਿਸੁ ਸੰਸਾਰੁ ਤੁਮ ਦੇਖਦੇ*
*ਏਹੁ ਹਰਿ ਕਾ ਰੂਪੁ ਹੈ*
*ਹਰਿ ਰੂਪੁ ਨਦਰੀ ਆਇਆ ॥ ਅੰਗ - ੯੨੨*

ਇਹ ਵਿਸ਼ਵ ਦੇਖਦੇ ਓ ਨਾ ਤੁਸੀਂ, ਇਹ ਹੈ ਕੀ ਅਸਲੀਅਤ, ਕਹਿੰਦੇ ਅਸੀਂ ਅੱਖਾਂ ਨਾਲ ਦੇਖ ਕੇ ਇਹ ਗੱਲ ਕਹਿ ਰਹੇ ਹਾਂ, ਅਸੀਂ ਤਾਂ ਨਹੀਂ ਮੰਨ ਰਹੇ, ਕਿਉਂਕਿ ਅਸੀਂ ਅਗਿਆਨ ਦੇ ਵਿੱਚ ਹਾਂ, ਅਸੀਂ ਕਹਿੰਦੇ ਹਾਂ ਨਹੀਂ ਇਹ ਤਾਂ ਸੰਸਾਰ ਹੈ। ਇਹ world ਹੈ, ਦੁਨੀਆਂ ਹੈ, ਗਿਆਨਵਾਨ ਕਹਿੰਦਾ ਹੈ ਕਿ ਇਹ ਵਾਹਿਗੁਰੂ ਹੈ। ਗਿਆਨਵਾਨ ਦੀ ਦ੍ਰਿਸ਼ਟੀ ਦੇ ਅੰਦਰ ਐਸਾ ਭਾਵ ਹੈ -

*ਧਾਰਨਾ - ਤੂੰਹੀਂ, ਤੂੰਹੀਂ ਮੋਹਿ ਨਾ।*
*ਗੁਰਹਿ ਦਿਖਾਇਓ ਲੋਇਨਾ ॥ ੧ ॥ ਰਹਾਉ ॥*
*ਈਤਹਿ ਊਤਹਿ ਘਟਿ ਘਟਿ ਘਟਿ ਘਟਿ*
*ਤੂੰਹੀ ਤੂੰਹੀ ਮੋਹਿਨਾ ॥ ਅੰਗ - ੪੦੭*

ਅੱਖ ਖੁਲ੍ਹ ਗਈ ਗਿਆਨ ਦੀ, ਨਜ਼ਰ ਕੀ ਆਇਆ, ਜਿਹੜਾ ਹੁਣ ਤੱਕ ਸੰਸਾਰ ਦਿਸਦਾ ਸੀ ਕਿ ਇਹ ਤਾਂ ਹੈ ਹੀ ਵਾਹਿਗੁਰੂ, ਦ੍ਰਿਸ਼ਟੀ ਬਦਲ ਗਈ। ਮਹਾਰਾਜ ਕਹਿੰਦੇ -

*ਕਾਹੇ ਰੇ ਬਨ ਖੋਜਨ ਜਾਈ ॥*
*ਸਰਬ ਨਿਵਾਸੀ ਸਦਾ ਅਲੇਪਾ*
*ਤੋਹੀ ਸੰਗਿ ਸਮਾਈ ॥*
*ਪੁਹਪ ਮਧਿ ਜਿਉ ਬਾਸੁ ਬਸਤੁ ਹੈ*
*ਮੁਕਰ ਮਾਹਿ ਜੈਸੇ ਛਾਈ ॥*
*ਤੈਸੇ ਹੀ ਹਰਿ ਬਸੇ ਨਿਰੰਤਰਿ*
*ਘਟ ਹੀ ਖੋਜਹੁ ਭਾਈ ॥ ੧ ॥*
*ਬਾਹਰਿ ਭੀਤਰਿ ਏਕੋ ਜਾਨਹੁ*
*ਇਹੁ ਗੁਰ ਗਿਆਨੁ ਬਤਾਈ ॥*
*ਜਨ ਨਾਨਕ ਬਿਨੁ ਆਪਾ ਚੀਨੈ*
*ਮਿਟੈ ਨ ਭ੍ਰਮ ਕੀ ਕਾਈ ॥ ਅੰਗ - ੬੮੪*

ਜਿੰਨਾ ਕੁਛ ਦ੍ਰਿਸ਼ਟੀ ਆਉਂਦਾ ਹੈ, ਜਿੰਨਾ ਨਹੀਂ ਆਉਂਦਾ, ਇਹ ਸਾਰਾ ਹੀ ਕਹਿੰਦੇ ਇੱਕੋ ਹੀ ਹੈ, ਇੱਕੋ ਜੋਤ ਵਰਤ ਰਹੀ ਹੈ। ਸ਼ਬਦ ਦਾ manifest ਹੋਇਆ ਹੋਇਆ ਹੈ, ਜਿਹੜੀ ਚੀਜ਼ ਅਸਲੀ ਹੈ, ਉਹਦੀ ਚੀਜ਼ ਬਣੀ ਹੋਈ, ਪਾਣੀ ਦੀ ਬਰਫ ਬਣੀ ਹੋਈ, ਉਹ ਪਾਣੀ ਤੋਂ ਕਿਵੇਂ ਅੱਡ ਹੋ ਜਾਵੇਗੀ। ਪਾਣੀ ਜੰਮਿਆ ਹੋਇਆ ਹੈ। ਜਿਹੜੀ ਭਾਫ ਉਡਦੀ ਫਿਰਦੀ ਹੈ ਉਹ ਪਾਣੀ ਤੋਂ ਕਿਵੇਂ ਅੱਡ ਹੋ ਜਾਵੇਗੀ, ਉਹ ਪਾਣੀ ਦਾ ਹੋਰ ਰੂਪ ਹੈ, ਹੈ ਪਾਣੀ ਹੀ, ਠੰਡਾ ਹੋ ਗਿਆ ਫੇਰ ਪਾਣੀ ਬਣ ਗਿਆ। ਬਰਫ ਪਿਘਲ ਗਈ ਫੇਰ ਪਾਣੀ ਬਣ ਗਿਆ। ਪਾਣੀ ਤਾਂ ਠੋਸ ਨਹੀਂ ਹੈ, ਪਾਣੀ ਉਡ ਨਹੀਂ ਸਕਦਾ, ਲੇਕਿਨ ਪਾਣੀ ਉਡਿਆ ਫਿਰਦਾ ਹੈ, ਇਥੇ ਗਿਲਾਸ ਰੱਖ ਦਿਓ ਠੰਡੇ ਪਾਣੀ ਦਾ, ਹਵਾ 'ਚੋਂ ਪਾਣੀ ਹੀ ਪਾਣੀ ਹੋ ਜਾਏਗਾ ਉਹਦੇ ਆਲੇ-ਦੁਆਲੇ। ਇਸੇ ਤਰ੍ਹਾਂ ਦੇ ਨਾਲ ਅਨੇਕ ਰੂਪ ਨੇ।

*ਅਪਨੀ ਮਾਇਆ ਆਪਿ ਪਸਾਰੀ*
*ਆਪਹਿ ਦੇਖਨਹਾਰਾ ॥*
*ਨਾਨਾ ਰੂਪੁ ਧਰੇ ਬਹੁ ਰੰਗੀ ਸਭ ਤੇ ਰਹੈ*
*ਨਿਆਰਾ॥ ਅੰਗ - ੫੩੭*
*ਸੋ ਅੰਤਰਿ ਸੋ ਬਾਹਰਿ ਅਨੰਤ ॥*
*ਘਟਿ ਘਟਿ ਬਿਆਪਿ ਰਹਿਆ ਭਗਵੰਤ ॥*
*ਧਰਨਿ ਮਾਹਿ ਆਕਾਸ ਪਇਆਲ ॥*
*ਸਰਬ ਲੋਕ ਪੂਰਨ ਪ੍ਰਤਿਪਾਲ ॥*
*ਬਨਿ ਤਿਨਿ ਪਰਬਤਿ ਹੈ ਪਾਰਬ੍ਰਹਮੁ ॥*
*ਜੈਸੀ ਆਗਿਆ ਤੈਸਾ ਕਰਮੁ ॥*
*ਪਉਣ ਪਾਣੀ ਬੈਸੰਤਰ ਮਾਹਿ ॥*
*ਚਾਰਿ ਕੁੰਟ ਦਹ ਦਿਸੇ ਸਮਾਹਿ ॥*
*ਤਿਸ ਤੇ ਭਿੰਨ ਨਹੀ ਕੋ ਠਾਉ ॥*
*ਗੁਰ ਪ੍ਰਸਾਦਿ ਨਾਨਕ ਸੁਖੁ ਪਾਉ ॥ਅੰਗ - ੨੯੪*

ਆਹ ਜਦ ਬਚਨ ਸੁਣੇ, ਕਪਾਟ ਖੁਲ੍ਹ ਗਏ ਉਸਦੇ, ਬੱਜਰ ਕਪਾਟ ਟੁੱਟ ਗਏ, ਸ਼ਰਧਾ ਨਾਲ ਆਇਆ ਸੀ, ਗੁਰੂ ਮਹਾਰਾਜ ਦੇ ਸਨਮੁਖ ਖੜ੍ਹਾ ਹੈ, ਆਪਣੇ ਆਪ ਨੂੰ ਭੁੱਲ ਕੇ ਬਚਨਾਂ 'ਚ ਲੀਨ ਹੋ ਗਿਆ, ਹੁਣ ਪਤਾ ਨਹੀਂ ਲਗਦਾ ਆਪਣੇ ਆਪ ਦਾ। ਦੀਵਾਨ ਦੀ ਸਮਾਪਤੀ ਹੋ ਗਈ, ਸੰਗਤਾਂ ਚਲੀਆਂ ਗਈਆਂ, ਲੇਕਿਨ ਇਹ ਖੜ੍ਹਾ ਹੈ ਉਸੇ ਤਰ੍ਹਾਂ ਬੁੱਤ ਬਣਿਆ। ਗੁਰੂ ਮਹਾਰਾਜ ਆਪਣੇ ਸਿੰਘਾਸਨ ਤੋਂ ਉਠੇ ਤੇ ਇਹਦੇ ਕੋਲ ਜਾ ਕੇ ਮੋਢੇ 'ਤੇ ਹੱਥ ਰੱਖ ਦਿੱਤਾ। ਹੱਥ ਰੱਖਣ ਦੀ ਦੇਰ ਸੀ, ਸਾਰੇ ਸਰੀਰ ਦੇ ਅੰਦਰ ਐਸੀ ਝਰਨਾਹਟ ਉਠੀ, ਬਿਨਾਂ ਬੋਲਿਆਂ ਇਕੱਲੇ-ਇਕੱਲੇ ਰੋਮ ਦੇ ਵਿਚੋਂ ਆਵਾਜ਼ ਆ ਰਹੀ ਹੈ - ਵਾਹਿਗੁਰੂ-ਵਾਹਿਗੁਰੂ-ਵਾਹਿਗੁਰੂ-ਵਾਹਿਗੁਰੂ ; ਨਾਲ ਦ੍ਰਿਸ਼ਟੀ ਖੁਲ੍ਹ ਗਈ। ਮਹਾਰਾਜ ਕਹਿੰਦੇ ਜਾਹ ਪ੍ਰੇਮੀਆਂ! ਤੇਰੇ ਵਾਸਤੇ ਜੋ ਹੁਕਮ ਹੈ, ਉਹ ਤੂੰ ਸੇਵਾ ਕਰ, ਸਾਧਸੰਗਤ 'ਚ, ਜਨਤਾ 'ਚ ਮੈਨੂੰ ਦੇਖ, ਸੰਸਾਰ 'ਚ ਮੈਨੂੰ ਦੇਖ ਕੇ ਮੇਰੀ ਸੇਵਾ ਕਰ ਤੇ ਨਾਮ ਜਪਣਾ ਤੇ ਸੇਵਾ ਕਰਨਾ, ਗੁਰੂ ਘਰ ਦੇ ਅੰਦਰ ਦੋਵੇਂ ਵੱਡੇ ਸਿਧਾਂਤ ਨੇ -

*ਧਾਰਨਾ - ਨਾਮ ਜਪੀਏ ਤਾਂ ਦੂਰ ਹੁੰਦੇ ਦੁਖੜੇ,*
*ਸੇਵਾ ਕਰਕੇ ਮਾਣ ਪਾਈਦੈ।*

ਜਾਹ ਗੁਰਮੁਖਾ ਨਾਮ ਜਪ ਤੇ ਸੇਵਾ ਕਰ। ਹੁਕਮ ਦੇ ਦਿੱਤਾ ਕਿ ਐਧਰ ਚਲਿਆ ਜਾਹ, ਰੋਪੜ ਵਲ, ਚਲਦਾ ਆਇਆ, ਚਲਦਾ ਆਇਆ ਇੱਕ ਥਾਂ ਤੇ ਆ ਕੇ ਐਸਾ ਹੋਇਆ ਕਿ ਠੋਕਰ ਲੱਗੀ ਤੇ ਗਿਰ ਗਿਆ। ਮਨ ਵਿੱਚ ਖਿਆਲ ਆ ਗਿਆ ਕਿ ਮੇਰੇ ਗੁਰੂ ਨੇ ਇੱਥੇ ਹੀ ਮੈਨੂੰ ਬੈਠਣ ਦਾ ਹੁਕਮ ਦਿੱਤਾ ਹੈ। ਝੌਂਪੜੀ ਪਾ ਲਈ, ਹਿਕਮਤ ਜਾਣਦਾ ਸੀ, ਨਿਸ਼ਕਾਮ ਸੇਵਾ ਕਰਦਾ ਸੀ -

***ਸੇਵਾ ਕਰਤ ਹੋਇ ਨਿਹਕਾਮੀ ॥***
***ਤਿਸ ਕਉ ਹੋਤ ਪਰਾਪਤਿ ਸੁਆਮੀ ॥***
***ਅੰਗ - ੨੮੬***

ਸੇਵਾ ਕਰਦਾ ਹੈ ਤੇ ਸੇਵਾ ਦਾ ਬਦਲਾ ਨਹੀਂ ਲੈਂਦਾ, ਸੇਵਾ ਦੀ ਕੀਮਤ ਨਹੀਂ ਲੈਂਦਾ, ਪ੍ਰਮੇਸ਼ਰ ਜਾਣ ਕੇ ਸੇਵਾ ਕਰਦਾ ਹੈ। ਕਹਿੰਦੇ ਉਹਨੂੰ ਰੱਬ ਮਿਲ ਜਾਇਆ ਕਰਦਾ ਹੈ। ਨਿਸ਼ਕਾਮ ਸੇਵਾ ਕਰਦਾ ਹੈ। ਉਸ ਵੇਲੇ ਹਿਕਮਤ ਜਾਣਦਾ ਹੈ, ਬੀਮਾਰ ਆਉਂਦੇ ਨੇ, ਭਜਨ ਬੰਦਗੀ ਕਰਦਾ ਹੈ, ਜਦ ਕੋਈ ਅਵਾਜ਼ ਦਿੰਦਾ ਹੈ, ਉਸੇ ਵੇਲੇ ਚਲਿਆ ਜਾਂਦਾ ਹੈ, ਚਾਹੇ ਅੰਮ੍ਰਿਤ ਵੇਲਾ ਹੈ, ਚਾਹੇ ਕੋਈ ਵੇਲਾ ਹੈ ਤੇ ਯਾਦ ਰੱਖਦਾ ਹੈ ਗੁਰੂ ਦਾ ਬਚਨ ਕਿ ਸੁਜਾਨ ਰਾਇ! ਮੈਨੂੰ ਸੰਗਤਾਂ 'ਚ ਦੇਖੀਂ, ਜਨਤਾ 'ਚ ਦੇਖੀਂ, ਮੈਂ ਸਾਰਿਆਂ ਦੇ ਵਿੱਚ ਹਾਂ। ਮੈਨੂੰ ਪਛਾਣੀਂ, ਮੈਂ ਕੇਵਲ ਏਸ ਰੂਪ ਵਿੱਚ ਨਹੀਂ, ਮੈਂ ਸਾਰੇ ਰੂਪਾਂ ਦੇ ਅੰਦਰ ਸਾਰੇ ਰੰਗਾਂ ਦੇ ਅੰਦਰ, ਹਰ ਥਾਂ ਦੇ ਉਤੇ ਮੈਨੂੰ ਪਛਾਨਣ ਦਾ ਯਤਨ ਕਰ। ਮੈਂ ਸਭ ਥਾਂ ਦੇ ਉਤੇ ਪੂਰਨ ਵਿਆਪਕ ਹਾਂ। ਸੇਵਾ ਕਰਦਾ ਉਸ ਬੰਦੇ ਦੀ ਸੇਵਾ ਨਹੀਂ ਕਰਦਾ। ਗੁਰੂ ਦੀ ਸੇਵਾ ਕਰ ਰਿਹਾ ਹਾਂ।

ਅੱਜ ਛੇ ਸਾਲ ਲੰਘ ਗਏ, ਅਨੰਦਪੁਰ ਸਾਹਿਬ ਮੁੜ ਕੇ ਨਹੀਂ ਗਿਆ, ਮਸਤ ਹੋਇਆ ਹੋਇਆ ਹੈ ਸੇਵਾ 'ਚ, ਗੁਰੂ ਨੂੰ ਪਛਾਣ ਰਿਹਾ ਹੈ ਸਾਰੀ ਜਨਤਾ ਦੇ ਅੰਦਰ ਤੇ ਅੱਜ ਅਚਾਨਕ ਗੁਰੂ ਦਸ਼ਮੇਸ਼ ਪਿਤਾ ਅੰਮ੍ਰਿਤ ਵੇਲਾ ਹੈ, ਪੋਹ ਦਾ ਮਹੀਨਾ ਹੈ, ਏਧਰ ਆਪ ਦੇ ਪ੍ਰਕਾਸ਼ ਉਤਸਵ ਦੀਆਂ ਤਿਆਰੀਆਂ ਹੋ ਰਹੀਆਂ ਨੇ ਤੇ ਓਧਰ ਗੁਰੂ ਮਹਾਰਾਜ ਮਲਕੜੇ ਦੋ ਵਜੇ ਘੋੜੇ 'ਤੇ ਸਵਾਰ ਹੋਏ, ਕਿਸੇ ਨੂੰ ਨਾਲ ਨਹੀਂ ਲਿਆ, ਇਕੱਲੇ ਹੀ ਸਿੱਧੇ ਓਸ ਥਾਂ 'ਤੇ ਆ ਕੇ ਪਹੁੰਚ ਗਏ। ਸੁਜਾਨ ਰਾਇ ਮਸਤ ਬੈਠਾ ਹੈ ਸਮਾਧੀ ਦੇ ਅੰਦਰ, ਗੁਰੂ ਮਹਾਰਾਜ ਨੇ ਝੌਂਪੜੀ ਦਾ ਬੂਹਾ ਲਾਹਿਆ, ਅੰਦਰ ਚਲੇ ਗਏ ਤੇ ਅੰਦਰ ਉਸਨੇ ਬੈਠਣ ਵਾਸਤੇ ਥਾਂ ਬਣਾਇਆ ਹੋਇਆ ਹੈ। ਗੁਰੂ ਮਹਾਰਾਜ ਗਏ, ਜਾ ਕੇ ਚੌਂਕੜਾ ਮਾਰਿਆ ਤੇ ਬੈਠ ਗਏ। ਇਹਨੂੰ ਕੋਈ ਪਤਾ ਨਹੀਂ ਲੱਗਿਆ ਕਿ ਕੌਣ ਆ ਕੇ, ਕਦੋਂ ਬੈਠ ਗਿਆ। ਉਸ ਤੋਂ ਬਾਅਦ ਗੁਰੂ ਮਹਾਰਾਜ ਨੇ ਅੰਦਰਲਾ ਸਰੂਪ ਜਿਹਦੇ ਵਿੱਚ ਮਸਤ ਸੀ ਉਹ ਹਿਲਾ ਦਿੱਤਾ। ਨੇਤਰ ਖੋਲ੍ਹੇ ਤਾਂ ਬਾਹਰ ਓਹੀ ਸਰੂਪ ਹੈ, ਭੁੱਲ ਗਿਆ ਨਮਸ਼ਕਾਰ ਕਰਨੀ, ਮਸਤ ਹੋ ਗਿਆ ਇਸ ਚੀਜ਼ ਦੇ ਅੰਦਰ। ਐਨੇ ਨੂੰ ਆਵਾਜ਼ ਆਈ ਕਿ ਗੁਰਸਿੱਖਾ! ਬਹੁਤ ਸਖਤ ਬਿਮਾਰ ਹੈ, ਕ੍ਰਿਪਾ ਕਰ, ਛੇਤੀ ਪਹੁੰਚ। ਹੁਣ ਸਵਾਲ ਆ ਗਿਆ ਕਿ ਇੱਕ ਪਾਸੇ ਗੁਰੂ ਸਾਹਿਬ ਬੈਠੇ ਨੇ, ਦੂਜੇ ਪਾਸੇ ਲੋੜਵੰਦ ਹੈ। ਇੱਕ ਪਾਸੇ ਫਰਜ਼ ਹੈ ਇੱਕ ਪਾਸੇ ਪਿਆਰ ਹੈ। ਫਰਜ਼ ਨੂੰ ਪਿਆਰ ਤੋਂ ਉੱਚਾ ਜਾਣ ਕੇ, ਤਰਜੀਹ ਦਿੱਤੀ, ਉਸੇ ਵੇਲੇ ਆਪਣਾ ਦਵਾਈਆਂ ਦਾ ਬੁਗਚਾ ਚੁੱਕਿਆ। ਮਹਾਰਾਜ ਜੀ ਨੂੰ ਨਮਸ਼ਕਾਰ ਕਰੀ, ਆਪ ਸਮਾਧੀ ਸਥਿਤ ਬੈਠੇ ਨੇ, ਉਸੇ ਤਰ੍ਹਾਂ ਦੇ ਨਾਲ ਆਪ ਚਲਿਆ ਗਿਆ। ਜਾ ਕੇ ਦਵਾ-ਦਾਰੂ ਕਰਿਆ। ਦੋ ਤਿੰਨ ਘੰਟੇ ਲਗ ਗਏ ਉਥੇ ਤੇ ਉਹ ਰਾਜ਼ੀ ਹੋ ਗਿਆ, ਉਸ ਵੇਲੇ ਗੁਰੂ ਦਸ਼ਮੇਸ਼ ਪਿਤਾ ਦੇ ਪਾਸ ਆ ਕੇ ਚਰਨਾਂ 'ਤੇ ਢਹਿ ਪਿਆ, ਬੇਨਤੀਆਂ ਕਰਦਾ ਹੈ ਕਿ ਪਾਤਸ਼ਾਹ ਮੈਨੂੰ ਬਖਸ਼ ਲੈ। ਮੈਂ ਬੜਾ ਗੁਨਾਹਗਾਰ ਹਾਂ, ਤੁਸੀਂ ਆਏ ਹੋਂ ਦਰਸ਼ਨ ਦੇਣ ਤੇ ਮੈਂ ਤੁਹਾਨੂੰ ਪਿੱਠ ਦੇ ਕੇ ਚਲਿਆ ਜਾਵਾਂ? ਰੋ ਰਿਹਾ ਹੈ ਉਸ ਵੇਲੇ। ਗੁਰੂ ਮਹਾਰਾਜ ਨੇ ਸਮਾਧੀ ਖੋਲ੍ਹੀ ਤੇ ਉਸ ਤੋਂ ਬਾਅਦ ਗੁਰਸਿੱਖ ਨੂੰ ਬੁੱਕਲ ਵਿੱਚ ਲੈ ਲਿਆ ਤੇ ਕਹਿਣ ਲੱਗੇ, ਗੁਰਸਿੱਖਾ! ਨਿਹਾਲ! ਨਿਹਾਲ! ਨਿਹਾਲ; ਤੂੰ ਮੇਰਾ ਬਚਨ ਕਮਾਇਆ ਹੈ ਤੇ ਤੂੰ ਮੈਨੂੰ ਸਾਰੀ ਸ੍ਰਿਸ਼ਟੀ 'ਚ ਦੇਖਿਆ ਹੈ, ਜਾਹ ਮੈਂ ਤੈਨੂੰ ਪੱਕੇ ਨੇਤਰ ਦਿੰਦਾ ਹਾਂ, ਜਿਨ੍ਹਾਂ ਦੇ ਨਾਲ ਤੂੰ ਕਦੇ ਵੀ ਨਾ ਭੁੱਲੇਂਗਾ। ਤੈਨੂੰ ਗੁਰੂ ਪ੍ਰਮੇਸ਼ਰ ਹਰ ਵਕਤ ਨਜ਼ਰ ਆਏਗਾ, ਹਰ ਥਾਂ ਨਜ਼ਰ ਆਏਗਾ।

ਸੋ ਇਸ ਤਰ੍ਹਾਂ ਦੇ ਨਾਲ ਸੇਵਾ ਕਰਕੇ ਕਿੱਡੀ ਵੱਡੀ ਪਦਵੀ ਪ੍ਰਾਪਤ ਕਰ ਲਈ, ਸਾਰੇ ਸੰਸਾਰ ਤੋਂ ਤਰ ਗਿਆ ਬਚਨ ਮੰਨ ਕੇ, ਐਉਂ ਪੜ੍ਹ ਲਓ -

***ਧਾਰਨਾ - ਤਰ ਗਿਆ ਸੰਸਾਰ ਤੋਂ,***
***ਸਤਿਗੁਰ ਦਾ ਬਚਨ ਕਮਾ ਕੇ।***
***ਸੰਤਹੁ ਸਾਗਰੁ ਪਾਰਿ ਉਤਰੀਐ ॥***
***ਜੇ ਕੋ ਬਚਨੁ ਕਮਾਵੈ ਸੰਤਨ ਕਾ***
***ਸੋ ਗੁਰ ਪਰਸਾਦੀ ਤਰੀਐ ॥ ਅੰਗ - ੭੪੭***

ਬਚਨ ਕਮਾਇਆ, ਸੇਵਾ ਕੀਤੀ, ਗੁਰੂ ਨੂੰ ਜਨਤਾ ਵਿੱਚ ਦੇਖਿਆ, ਮਰੀਜ਼ਾਂ ਵਿੱਚ ਦੇਖਿਆ, ਗੁਰੂ ਦਸ਼ਮੇਸ਼ ਪਿਤਾ ਕਹਿੰਦੇ ਗੁਰਸਿੱਖਾ! ਮੈਂ ਹੀ ਬਿਮਾਰ ਸੀ, ਤੂੰ ਮੇਰੀ ਹੀ ਦਾਰੀ ਕਰੀ ਹੈ। ਮੈਂ ਪ੍ਰਸੰਨ ਹਾਂ, ਚੱਲ ਹੁਣ ਤੇਰੀ ਸੇਵਾ ਪੂਰੀ ਹੋਈ, ਅਨੰਦਪੁਰ ਸਾਹਿਬ ਲੈ ਗਏ ਤੇ ਕਿਹਾ ਕਿ ਹੁਣ ਆਪਣੇ ਬੱਚਿਆਂ ਨੂੰ ਬੁਲਾ ਲੈ, ਛੇ ਸਾਲ ਬਾਅਦ ਘਰਵਾਲੀ ਨੂੰ ਬੁਲਾਇਆ, ਬੱਚੇ ਆ ਗਏ, ਅੰਮ੍ਰਿਤ ਛਕਾਇਆ ਗੁਰੂ ਦਸ਼ਮੇਸ਼ ਪਿਤਾ ਨੇ ਆਪਣੇ ਦਸਤ-ਏ-ਮੁਬਾਰਕ ਦੇ ਨਾਲ ਤੇ ਜਿਸ ਵਕਤ ਇਸ ਪਰਿਵਾਰ ਨੂੰ ਨਾਮ ਦੀ ਦਾਤ ਗੁਰੂ ਮੁਖ ਤੋਂ ਪ੍ਰਾਪਤ ਹੋਈ, ਕਾਇਆਂ ਕਲਪ ਹੋ ਗਈ, ਬੱਜਰ ਕਪਾਟ ਖੁਲ੍ਹ ਗਏ, ਇੱਕੋ ਇੱਕ ਦ੍ਰਿਸ਼ਟੀ ਆ ਗਿਆ, ਬੜਾ ਯੋਧਾ ਤੇ ਨਾਲ ਹਕੀਮ ਵੀ ਨਾਲ ਹੋਇਆ ਤੇ ਚਮਕੌਰ ਸਾਹਿਬ ਦੇ ਮੈਦਾਨ-ਏ-ਜੰਗ ਦੇ ਵਿੱਚ ਓਸ ਵੇਲੇ ਇਨ੍ਹਾਂ ਨੇ ਸ਼ਹੀਦੀ ਪ੍ਰਾਪਤ ਕਰੀ, ਚਾਲੀ ਸਿੰਘਾਂ ਦੇ ਨਾਲ। ਸੋ ਇਸ ਗੁਰਸਿੱਖ ਨੇ ਸੇਵਾ ਕਰੀ।

ਸੇਵਾ ਕਰਨ ਦਾ ਜੋ ਮਹਾਤਮ ਹੈ ਦਰਗਾਹ 'ਚ ਥਾਂ ਮਿਲਦਾ ਹੈ -

***ਧਾਰਨਾ - ਦਰਗਹ ਮਿਲਦੈ ਥਾਉਂ,***
***ਜੇ ਵਿੱਚ ਦੁਨੀਆਂ ਸੇਵ ਕਮਾਈਐ।***
***ਵਿਚਿ ਦੁਨੀਆ ਸੇਵ ਕਮਾਈਐ ॥***
***ਤਾ ਦਰਗਹ ਬੈਸਣੁ ਪਾਈਐ ॥***
***ਕਹੁ ਨਾਨਕ ਬਾਹ ਲੁਡਾਈਐ ॥ ਅੰਗ - ੨੬***

ਵਾਹਿਗੁਰੂ ਦੀ ਕ੍ਰਿਪਾ ਨਾਲ ਜਿਹਨੂੰ ਲਾ ਦਿੱਤਾ ਜਾਂਦਾ ਹੈ ਉਹ ਸੇਵਾ ਕਰਦਾ ਹੈ, ਦੂਜਾ ਕਰ ਹੀ ਨਹੀਂ ਸਕਦਾ। ਸੋ ਇਹ ਤਪ ਜੋ ਆਪ ਸਤਿਸੰਗ ਕਰਦੇ ਓਂ, ਸੇਵਾ ਕਰਦੇ ਓਂ ਇਹਦਾ ਫਲ ਮਿਲ ਰਿਹਾ ਹੈ, ਫਲ ਮਿਲਣ ਦੇ ਨਾਲ ਗੁਰੂ ਨੇ ਸੇਵਾ ਲਾ ਦਿੱਤੀ, ਵਧਦੀ ਹੀ ਤੁਰੀ ਜਾਂਦੀ ਹੈ, ਘਟਦੀ ਨਹੀਂ ਹੈ। ਇਹਦੇ ਵਿੱਚ ਸ਼ਾਂਤੀ ਹੈ।

ਅਨੰਦ ਸਾਹਿਬ

ਗੁਰ ਸਤੋਤਰ

ਅਰਦਾਸ



# ਮਾਰਗ ਚੋਣ
# (Choosing A Path)

*ਡਾ. ਸਵਾਮੀ ਰਾਮ ਜੀ*
*ਅਨੁਵਾਦਕ ਡਾ. ਤੇਜਿੰਦਰ ਮਲਹੋਤਰਾ*

## ਮਾਰਗ ਚੋਣ ਦੀ ਤਿਆਰੀ

ਗਿਆਨ ਦੇ ਮਾਰਗ ਨੂੰ ਸਮਝਣ ਦੀ ਉਸ ਦੀ ਚੋਣ ਕਰਨ ਲਈ, ਸਾਨੂੰ ਉਸ ਮਾਰਗ ਦੀ ਫਿਲੌਸਫੀ, ਮਨੋਵਿਗਿਆਨ ਉਸ ਦੀਆਂ ਨੀਹਾਂ, ਉਸ ਦੀਆਂ ਜੜ੍ਹਾਂ ਦਾ ਚੰਗੀ ਤਰ੍ਹਾਂ ਪਤਾ ਕਰਕੇ ਉਨ੍ਹਾਂ ਨੂੰ ਸਮਝ ਲੈਣਾ ਚਾਹੀਦਾ ਹੈ। ਵੱਖ-ਵੱਖ ਮਾਰਗਾਂ ਦੀ ਜਾਣਕਾਰੀ ਚੰਗੀ ਤਰ੍ਹਾਂ ਕਰ ਲੈਣੀ ਚਾਹੀਦੀ ਹੈ। ਇਸ ਤਰ੍ਹਾਂ ਦੇ ਮੁਢਲੇ ਗਿਆਨ ਤੋਂ ਬਿਨਾਂ ਵੱਖ-ਵੱਖ ਮਾਰਗਾਂ ਦੇ ਸਰੂਪ ਨੂੰ, ਦ੍ਰਿਸ਼ਟੀਕੋਣ ਨੂੰ ਜਾਣਿਆ ਹੀ ਨਹੀਂ ਜਾ ਸਕਦਾ। ਇਸ ਤੋਂ ਪਹਿਲਾਂ ਕਿ ਤੁਸੀਂ ਆਂਪਣੇ ਲਈ ਮਾਰਗ ਚੌਣ ਕਰੋ ਤੁਹਾਨੂੰ ਆਪਣੇ ਅੰਦਰ ਬਾਹਰ ਦਾ ਪੂਰੀ ਤਰ੍ਹਾਂ ਨਾਲ ਗਿਆਨ ਹੋਣਾ ਚਾਹੀਦਾ ਹੈ, ਪਤਾ ਹੋਣਾ ਚਾਹੀਦਾ ਹੈ ਉਸ ਦੇ ਪਿਛੋਂ ਹੀ ਤੁਸੀਂ ਉਸ ਫਿਲੌਸਫੀ ਦਾ ਅਭਿਆਸ ਕਰ ਸਕਦੇ ਹੋ ਜਿਸ ਦੀ ਤੁਸੀਂ ਚੋਣ ਕੀਤੀ ਹੈ। ਫਿਲੌਸਫੀ ਕੇਵਲ ਇਕ ਅਨੁਮਾਨ ਹੀ ਨਹੀਂ ਹੁੰਦਾ ਸੋਚ ਜਗਤ ਦੀ ਇਕ ਪ੍ਰੀਕਲਪਨਾ ਹੀ ਨਹੀਂ ਹੁੰਦੀ, ਨਾ ਹੀ ਇਹ ਕਿਸੇ ਸਮਾਜਿਕ ਜਾਂ ਮਜ਼ਹਬ ਦੇ ਜਗਤ ਦੇ ਕੋਈ ਆਦਰਸ਼ ਹੁੰਦੇ ਹਨ। ਜੀਵਨ ਦੀ ਫਿਲੌਸਫੀ ਬਿਲਕੁਲ ਉਸ ਤਰ੍ਹਾਂ ਹੀ ਬਣਾਈ ਜਾਂਦੀ ਹੈ ਜਿਵੇਂ ਕੋਈ ਭਵਨ ਬਣਾਇਆ ਜਾਂਦਾ ਹੈ, ਫੇਰ ਹੀ ਉਸ ਅੰਦਰ ਨਿਵਾਸ ਕੀਤਾ ਜਾਂਦਾ ਹੈ। ਫਿਲੌਸਫੀ ਤੇ ਅਨੇਕਾਂ ਪੁਸਤਕਾਂ ਹਨ ਪਰ ਉਹ ਜਗਿਆਸੂ ਦੀ ਲੋੜ ਪੂਰੀ ਨਹੀਂ ਕਰਦੀਆਂ ਉਸ ਦੀ ਜਗਿਆਸਾ ਨਹੀਂ ਪੂਰਦੀਆਂ ਕਿਉਂਕਿ ਉਹ ਅਭਿਆਸ ਦੇ ਕੋਈ ਠੋਸ ਤਰੀਕੇ ਨਹੀਂ ਦਸਦੇ।

ਜੀਵਨ ਦੀ ਇਕ ਵਾਸਤਵਿਕ ਫਿਲੌਸਫੀ ਬਣਾਉਣ ਲਈ ਸਾਨੂੰ ਸਭ ਤੋਂ ਪਹਿਲਾਂ ਬਾਹਰ ਦਾ ਵਾਤਾਵਰਣ ਸੰਸਾਰ ਦਾ ਵਾਤਾਵਰਣ ਸਮਝਣਾ ਚਾਹੀਦਾ ਹੈ, ਉਹ ਸੰਸਾਰ ਜਿਹੜਾ ਇੰਦ੍ਰੀਆਂ ਦੇ ਅਨੁਭਵ ਦਾ ਸੰਸਾਰ ਹੈ, ਵਸਤੂ ਦਾ ਸੰਸਾਰ ਹੈ, ਆਕਾਰ ਦਾ ਸੰਸਾਰ ਹੈ ਨਾਵਾਂ ਦਾ ਸੰਸਾਰ ਹੈ ਜਿਹੜਾ ਸੰਸਾਰ ਮਨੁਖ ਦੇ ਮਨ ਦਾ ਸੰਸਾਰ ਹੈ ਜਿਹੜਾ ਇਸ ਦੀ ਸ਼ਕਤੀ ਖ੍ਰੈ ਕਰਦਾ ਹੈ। ਬਾਹਰ ਦਾ ਗਿਆਨ - ਵਸਤੂਆਂ ਦਾ ਗਿਆਨ, ਭਾਵੇਂ ਇਹ ਕਿੰਨਾਂ ਵੀ ਜ਼ਰੂਰੀ ਕਿਉਂ ਨਾ ਹੋਵੇ ਇਹ ਗਿਆਨ ਦਾ ਇਕ ਸਥੂਲ ਪੱਖ ਹੈ, ਸਥੂਲ ਪੱਖ ਦਾ ਗਿਆਨ ਹੈ, ਇਸ ਕਰਕੇ ਇਹ ਅਧੂਰਾ ਗਿਆਨ ਹੈ, ਅਰਧ ਸਤਿ ਹੈ, ਜਿਹੜਾ ਕਿ ਬਿਲਕੁਲ ਸੱਚ ਹੈ ਹੀ ਨਹੀਂ। ਜਦੋਂ ਅਸੀਂ ਜੀਵਨ, ਜੀਵਨ ਸਮੱਸਿਆਵਾਂ ਦੇ ਪ੍ਰਸ਼ਨ ਕਰਦੇ ਹਾਂ ਅਸੀਂ ਆਤਮ ਚਿੰਤਨ ਕਰਦੇ ਹਾਂ, ਸਾਡੀ ਸਮਝ ਵਿਚ ਆਉਂਦਾ ਹੈ ਕਿ ਸਾਡਾ ਮਨ ਧੁੰਦਲਾਇਆ ਹੋਇਆ ਹੈ, ਕੁਝ ਵੀ ਸਾਫ ਸਪਸ਼ਟ ਨਹੀਂ ਦਿਸਦਾ ਤਾਂ ਜੋ ਨਿਰਣੇ ਕੀਤਾ ਜਾ ਸਕੇ, ਸੂਖਸ਼ਮ ਭੇਦ ਭਾਵ ਦੇਖਿਆ ਜਾ ਸਕੇ, ਵਿਵੇਕ ਕੰਮ ਕਰ ਸਕੇ। ਬਾਹਰ ਦਾ ਸੰਸਾਰ ਸਾਨੂੰ ਠੀਕ ਅੰਕੜੇ ਨਹੀਂ ਦਿੰਦਾ, ਕਿਉਂਕਿ ਸਭ ਕੁਝ ਛੇਤੀ-ਛੇਤੀ ਬਦਲਦਾ ਹੈ, ਸਦਾ ਬਦਲਦਾ ਹੀ ਰਹਿੰਦਾ ਹੈ। ਅਸੀਂ ਤਾਂ ਅੰਤਮ ਸਤ ਦੀ ਭਾਲ ਵਿਚ ਹਾਂ, ਪਰ ਏਥੇ ਤਾਂ ਸਭ ਕੁਝ ਛੇਤੀ ਹੀ ਬਦਲ ਰਿਹਾ ਹੈ, ਆਕਾਰ ਬਦਲਦਾ ਹੈ, ਗੁਣ ਬਦਲਦੇ ਹਨ। ਮਨ ਵੀ ਆਪਣੀ ਆਦਤ ਤੋਂ ਪ੍ਰਭਾਵਿਤ ਹੁੰਦਾ ਹੈ, ਮਨ ਵੀ ਵਸਤੂਆਂ ਨਾਲ ਜੁੜਦਾ ਹੈ, ਮਨ ਵੀ ਵਸਤੂਆਂ ਨੂੰ ਉਸ ਤਰ੍ਹਾਂ ਨਾਲ ਨਹੀਂ ਦੇਖਦਾ ਜਿਸ ਤਰ੍ਹਾਂ ਉਹ ਹਨ। ਇਸ ਤਰ੍ਹਾਂ ਨਾਲ ਮਨ ਬਿਲਕੁਲ ਸਾਫ ਨਹੀਂ ਹੁੰਦਾ, ਜੇਕਰ ਮਨ ਇਕਾਗਰ ਨਾ ਹੋਵੇ ਇਕੋ ਪਾਸੇ ਨਾ ਹੋਵੇ ਤਾਂ ਉਹ ਖੇਰੂੰ-ਖੇਰੂੰ ਹੀ ਹੁੰਦਾ ਹੈ। ਇਹੋ ਜਿਹਾ ਖਿੰਡਿਆ ਮਨ, ਬੇਕਾਬੂ ਮਨ ਅੰਤਮ ਸਤ ਨਹੀਂ ਜਾਣ ਸਕਦਾ। ਉਖੜਿਆ ਮਨ ਅਸਿੱਖ ਮਨ ਸਤਿ ਜਾਨਣ ਦੇ ਸਮਰੱਥ ਨਹੀਂ।

ਸੰਸਾਰਕ ਵਸਤੂਆਂ ਦੀ ਆਪਣੀ ਮਹੱਤਤਾ ਹੈ, ਉਨ੍ਹਾਂ ਦਾ ਕੋਈ ਅਰਥ ਹੈ, ਸਥਾਨ ਹੈ, ਸੰਸਾਰਕ ਵਸਤੂਆਂ ਤੋਂ ਕਦੀ ਵੀ ਸੰਤੁਸ਼ਟੀ ਨਹੀਂ ਹੋ ਸਕਦੀ, ਕਿਉਂਕਿ ਉਹ ਬਦਲਦੀਆਂ ਰਹਿੰਦੀਆਂ ਹਨ ਉਹ ਨਾਸ਼ਵੰਤ ਹਨ, ਉਹ ਖਤਮ ਹੋ ਜਾਂਦੀਆਂ ਹਨ, ਉਹ ਮਿਟ ਜਾਂਦੀਆਂ ਹਨ। ਅੱਜ ਸਾਡੀਆਂ ਇੰਦ੍ਰੀਆਂ ਨੂੰ ਕੋਈ ਚੀਜ਼ ਖੁਸ਼ ਕਰਦੀ ਹੈ, ਤ੍ਰਿਪਤ ਕਰਦੀ ਹੈ, ਅਸੀਂ ਘੜੀ ਦੀ ਘੜੀ ਖੁਸ਼ ਹੋ ਜਾਂਦੇ ਹਾਂ, ਸਾਨੂੰ ਲਗਦਾ ਹੈ ਅਸੀਂ ਕੁਝ ਬਹੁਤ ਵੱਡੀ ਪ੍ਰਾਪਤੀ ਕਰ ਲਈ ਹੈ, ਅਸੀਂ ਕੀ ਦੇਖਦੇ ਹਾਂ ਥੋੜ੍ਹੀ ਦੇਰ ਬਾਅਦ ਉਹ ਬਦਲ ਜਾਂਦੀ ਹੈ, ਉਸ ਵਸਤੂ ਦੇ ਗੁਣ ਬਦਲ ਜਾਂਦੇ ਹਨ, ਆਕਾਰ ਬਦਲ ਜਾਦਾ ਹੈ, ਅਸੀਂ ਮੁੜ ਕੇ ਫੇਰ ਨਿਰਾਸ਼ ਹੋ ਜਾਂਦੇ ਹਾਂ, ਮਨੁੱਖ ਇਕ ਨਾਸ਼ਵੰਤ ਸੰਸਾਰ ਵਿਚ ਰਹਿੰਦਾ ਹੈ, ਇਹ ਪਤਾ ਹੁੰਦਿਆਂ ਇਹ ਜਾਣਦਿਆਂ ਹੋਇਆਂ ਵੀ, ਮਨੁਖ ਸੰਸਾਰ ਦੇ ਮੋਹ ਵਿਚ ਹੀ ਫਸਿਆ ਰਹਿੰਦਾ ਹੈ, ਮਨੁਖ ਸਦਾ ਹੀ ਆਪਣੇ ਆਪ ਨੂੰ ਅਸੁਰਖਿਅਤ ਸਮਝਦਾ ਰਹਿੰਦਾ ਹੈ, ਭੈ ਭੀਤ ਰਹਿੰਦਾ ਹੈ, ਕਈ ਲੋਕ ਕੇਵਲ ਖਾਣ ਵਿਚ ਹੀ ਰੁਝੇ ਰਹਿੰਦੇ ਹਨ, ਕਈ ਸੌਂ ਕੇ ਅਨੰਦ ਮਾਣਦੇ ਰਹਿੰਦੇ ਹਨ, ਕਈ ਕਾਮ ਵਾਸ਼ਨਾ ਨਾਲ ਹੀ ਗ੍ਰਸੇ ਰਹਿੰਦੇ ਹਨ ਤੇ ਬਾਕੀ ਆਤਮ ਸੰਭਾਲ ਵਿਚ ਹੀ ਰਹਿੰਦੇ ਹਨ, ਤੁਸੀ ਦੇਖੋਗੇ ਹਰ ਕੋਈ ਕਿਸੇ ਨਾ ਕਿਸੇ ਮੋਹ ਵਿਚ ਕਿਸੇ ਨਾ ਕਿਸੇ ਮਾਨਸਿਕ ਬੋਝ ਥੱਲੇ ਹੀ ਦਬੇ ਰਹਿੰਦੇ ਹਨ, ਇਸ ਬੋਝ ਵਿਚੋਂ ਉਹ ਕਦੀ ਵੀ ਨਿਕਲ ਨਹੀਂ ਸਕਦੇ। ਜੇ ਕੋਈ ਭੋਗ ਵਿਲਾਸ ਉਹ ਕਰਦੇ ਵੀ ਹਨ ਉਹ ਵੀ ਭੈ ਕਾਰਣ ਅਧੂਰਾ ਹੀ ਹੁੰਦਾ ਹੈ, ਕਿਉਂਕਿ ਭੈ ਹੀ ਜੀਵਨ ਨੂੰ ਕੰਟਰੋਲ ਕਰ ਰਿਹਾ ਹੈ।

ਵਾਸਤਵ ਵਿਚ ਲੋਕ ਆਪਣੇ ਡਰ ਨੂੰ ਆਪਣੇ ਭੈ ਨੂੰ ਦੇਖਣਾ ਨਹੀਂ ਚਾਹੁੰਦੇ ਉਸ ਦਾ ਨਿਰੀਖਣ ਨਹੀਂ ਕਰਨਾ ਚਾਹੁੰਦੇ। ਹਰੇਕ ਨੂੰ ਆਪਣੇ ਭੈਆਂ ਦਾ ਨਰੀਖਣ ਕਰਨਾ ਚਾਹੀਦਾ ਹੈ ਇਹ ਦੇਖਣਾ ਚਾਹੀਦਾ ਹੈ ਕਿ ਉਸ ਦੇ ਭੈ ਕਿੰਨੇ ਕੁ ਉਚਿਤ ਹਨ। ਸਾਡੇ ਬਹੁਤ ਸਾਰੇ ਭੈ ਡਰ ਤਾਂ ਕਲਪਿਤ ਹੀ ਹੁੰਦੇ ਹਨ ਉਨਹਾਂ ਨੂੰ ਨਰੀਖਿਆ

ਵੀ ਨਹੀਂ ਜਾਂਦਾ। ਆਪਣੇ ਭੈਆਂ ਨੂੰ ਜਾਨਣ ਲਈ ਇਹ ਜ਼ਰੂਰੀ ਨਹੀਂ ਕਿ ਤੁਸੀਂ ਆਪਣੇ ਪਿਛੋਕੜ ਨੂੰ ਦੇਖੋ ਘੋਖੋ, ਭੈ ਤਾਂ ਬਹੁਤ ਸੌਖੀ ਤਰ੍ਹਾਂ ਨਾਲ ਵਿਸ਼ਲੇਸ਼ੇ ਜਾ ਸਕਦੇ ਹਨ। ਤੁਹਾਨੂੰ ਆਪਣੇ ਡਰ ਚੰਗੀ ਤਰ੍ਹਾਂ ਨਾਲ ਦੇਖ ਲੈਣੇ ਚਾਹੀਦੇ ਹਨ, ਭੈ ਦੇ ਸ਼ਿਕਾਰ ਨਹੀਂ ਬਣ ਜਾਣਾ ਚਾਹੀਦਾ, ਨਾ ਹੀ ਭੈ ਬਾਰੇ ਸੋਚ-ਸੋਚ ਕੇ ਉਨ੍ਹਾਂ ਨੂੰ ਸ਼ਕਤੀਸ਼ਾਲ ਕਰ ਲੈਣਾ ਚਾਹੀਦਾ ਹੈ ਸੰਸਾਰ ਭੈ ਰੱਖ ਕੇ ਭੈ ਨਾਲ, ਡਰ ਨਾਲ ਜੀਉਣਾ ਕਈ ਲਾਭਕਾਰੀ ਨਹੀਂ ਹੈ। ਜੇਕਰ ਤੁਸੀਂ ਹਰ ਸਮੇਂ ਭੈ ਨਾਲ ਹੀ ਗ੍ਰਸੇ ਪਏ ਹੋ ਤੁਸੀਂ ਕੋਈ ਵੀ ਚੀਜ਼ ਕਿਸ ਤਰ੍ਹਾਂ ਮਾਣ ਸਕਦੇ ਹੋ? ਕਿਸ ਤਰ੍ਹਾਂ ਖੁਸ਼ ਹੋ ਸਕਦੇ ਹੋ? ਅਨੰਦਿਤ ਹੋ ਸਕਦੇ ਹੋ? ਤੁਸੀਂ ਇਹ ਹੀ ਸੋਚਦੇ ਰਹੋਗੇ ਕਿ ਇਹ ਤਾਂ ਸਭ ਕੁਝ ਖਤਮ ਹੋ ਜਾਣਾ ਹੈ ਜਾਂ ਤੁਸੀਂ ਸੋਚੋਗੇ ਕਿ ਤੁਸੀਂ ਉਹ ਪ੍ਰਾਪਤ ਨਹੀਂ ਕਰ ਸਕੋਗੇ ਜੋ ਤੁਸੀਂ ਕਰਨਾ ਚਾਹੁੰਦੇ ਹੋ ਭੈ ਤਾਂ ਹਰ ਵੇਲੇ ਦੁਖ ਸੰਤਾਪ ਵਲ ਹੀ ਲੈ ਜਾਵੇਗਾ।

ਸਾਧਕ ਲਈ ਇਹ ਅਤਿਅਵਸ਼ਕ ਹੈ ਕਿ ਉਹ ਆਪਣਾ ਆਲਾ ਦੁਆਲਾ ਠੀਕ ਕਰਕੇ ਰੱਖੇ, ਤਾਂ ਜੋ ਉਸ ਦੀ ਸਾਧਨਾ ਵਿਚ ਉਸ ਸ੍ਵੈ ਉਸਾਰੀ, ਸ੍ਵੈ ਪ੍ਰਗਟਾਵੇ ਵਿਚ ਕੋਈ ਔਖ ਨਾ ਹੋਵੇ। ਬਾਹਰੀ ਸੰਸਾਰ ਬਹੁਤ ਵਾਰੀ ਵਿਘਨ ਬਣ ਜਾਂਦਾ ਹੈ, ਮਨ ਨੂੰ ਦੂਸਰੇ ਪਾਸੇ ਪਾ ਦਿੰਦਾ ਹੈ, ਸੰਸਾਰਕ ਪਦਾਰਥਾਂ ਤੋਂ ਬਿਨਾਂ ਜੀਵਨ ਨਹੀਂ ਜੀਆ ਜਾ ਸਕਦਾ, ਪਰ ਇਹ ਪਦਾਰਥਾਂ ਸੀਮਤ ਹਨ। ਅੱਜ ਦੇ ਮਨੁਖ ਦੀ ਧਾਰਨਾ ਹੈ ਕਿ ਅੱਜ ਦੇ ਸੰਸਾਰ ਵਿਚ ਆਤਮ ਮਾਰਗ ਤੇ ਚਲਣਾ ਬਹੁਤ ਔਖਾ ਹੈ, ਹੋਰ ਵੀ ਔਖਾ ਹੈ ਕਿ ਆਤਮ ਮਾਰਗ ਤੇ ਚਲ ਕੇ ਨਾਲ-ਨਾਲ ਸੰਸਾਰਕ ਡੀਊਟੀਆਂ ਵੀ ਪੂਰੀਆਂ ਕੀਤੀਆਂ ਜਾਣ, ਇਹ ਸੱਚ ਨਹੀਂ। ਵਾਸਤਵ ਵਿਚ ਇਹ ਤੁਹਾਡੀ ਅੰਦਰ ਦੀ ਮਨੋਵ੍ਰਿਤੀ ਹੈ ਜਿਹੜੀ ਵਧੇਰੇ ਜ਼ਰੂਰੀ ਹੈ ਜਦੋਂ ਰਮਨਾ ਮਹਾਂਰਿਸ਼ੀ (Maharshi Ramana) ਨੂੰ ਪੁਛਿਆ ਗਿਆ ਪਾਪ ਦੀ ਪਰਿਭਾਸ਼ਾ ਕੀ ਹੈ? ਉਹ ਕਹਿਣ ਲੱਗੇ, ਪਾਪ ਉਹ ਹੈ ਜਿਹੜਾ ਤੁਹਾਡੇ ਮਨ ਤੇ ਪ੍ਰਭਾਵ ਪਾਵੇ। ਜੇਕਰ ਕਿਸੇ ਵਿਚਾਰ ਜਾਂ ਕਰਮ ਨਾਲ ਕੰਮ ਨਾਲ ਤੁਹਾਡੇ ਮਨ ਤੇ ਕੋਈ ਬੋਝ ਨਹੀਂ ਪੈਂਦਾ ਕੋਈ ਐਸਾ ਪ੍ਰਭਾਵ ਨਹੀਂ ਪੈਂਦਾ ਫੇਰ ਉਹ ਪਾਪ ਨਹੀਂ ਹੈ ਪਰ ਜੇਕਰ ਤੁਹਾਡਾ ਮਨ ਨਖੇਦੀ ਥੱਲੇ ਆ ਜਾਂਦਾ ਹੈ, ਅਕਰਮਕ ਹੋ ਜਾਂਦਾ ਹੈ, ਪਾਪੀ ਮਹਿਸੂਸ ਕਰਦਾ ਹੈ ਫੇਰ ਉਹ ਪਾਪ ਹੈ। ਜੇ ਤੁਹਾਡਾ ਅੰਦਰ ਸ਼ਕਤੀਸ਼ਾਲ ਨਹੀਂ ਹੈ ਜੇ ਤੁਸੀਂ ਸੌਖੀ ਤਰ੍ਹਾਂ ਝੱਟ ਹੀ ਕਿਸੇ ਗੱਲ ਤੋਂ ਪ੍ਰਭਾਵਿਤ ਹੋ ਜਾਂਦੇ ਹੋ ਫੇਰ ਤੁਸੀਂ ਕਦੀ ਵੀ ਖੁਸ਼ ਨਹੀਂ ਰਹਿ ਸਕਦੇ। ਲੋੜ ਹੈ, ਸ਼ਕਤੀਸ਼ਾਲ ਹੋਣ ਦੀ, ਪੱਕੇ ਹੋਣ ਦੀ, ਸੰਗਠਿਤ ਹੋਣ ਦੀ, ਅੰਦਰ ਪੱਕਾ ਕਰਨ ਦੀ, ਤਾਂ ਹੀ ਤੁਹਾਡੀ ਸੋਚਣੀ ਕਰਨੀ ਠੀਕ ਹੋ ਸਕਦੀ ਹੈ। ਅੰਦਰ ਨੂੰ ਪੱਕਾ ਕਰਨ, ਅੰਦਰ ਦੀ ਦ੍ਰਿੜਤਾ ਬਹੁਤ ਹੀ ਜ਼ਰੂਰੀ ਹੈ।

## ਦੋ ਸੰਸਾਰ ਦਾ ਨਾਗਰਿਕ

ਇਸ ਸੰਸਾਰ ਨੂੰ ਸਮਝਣ ਤੋਂ ਪਹਿਲਾਂ, ਜੀਵਨ ਫਿਲੌਸਫੀ ਬਨਾਣ ਤੋਂ, ਅਪਨਾਉਣ ਤੋਂ ਪਹਿਲਾਂ, ਸਾਡੇ ਲਈ ਇਹ ਜਾਣ ਲੈਣਾ ਅਤਿ ਅਵਸ਼ਕ ਹੈ ਕਿ ਅਸੀਂ ਦੋ ਸੰਸਾਰਾਂ ਦੇ ਨਾਗਰਿਕ ਹਾਂ, ਸਾਡੇ ਅੰਦਰ ਦਾ ਸੰਸਾਰ ਅਤੇ ਬਾਹਰ ਦਾ ਸੰਸਾਰ। ਇਨ੍ਹਾਂ ਦੋਨੋਂ ਸੰਸਾਰ ਅੰਦਰ ਆਪਸ ਵਿਚ ਬਹੁਤ ਅਸਹਿਮਤੀ ਹੈ। ਅਸੀਂ ਕੁਝ ਚਾਹੁੰਦੇ ਹਾਂ ਬਾਹਰੀ ਸੰਸ਼ਾਰ ਸਾਡੇ ਲਈ ਅੜਿੱਕਾ ਬਣਦਾ ਹੈ, ਬਾਧਾ ਬਣਦਾ ਹੈ, ਸਾਡੀ ਪ੍ਰਾਪਤੀ ਵਿਚ ਔਕੜ ਖੜ੍ਹੀ ਕਰਦਾ ਹੈ। ਸਾਡੀ ਇਕ ਇੱਛਾ ਹੈ ਪਰ ਨਾ ਤਾਂ ਸਮਾਜ, ਨਾ ਹੀ ਪਰਿਵਾਰ ਉਸ ਇੱਛਾ ਦੀ ਪ੍ਰਾਪਤੀ ਲਈ ਆਗਿਆ ਦਿੰਦਾ ਹੈ। ਆਮ ਤੌਰ ਤੇ ਸਾਡੀਆਂ ਇਛਾਵਾਂ ਵਿਚ ਸਾਡੀ ਰੌਚਿਕਤਾ ਸਾਡੇ ਝੁਕਾਅ ਵਿਚ ਦਵੰਦ ਹੁੰਦਾ ਹੈ, ਮੁਕਾਬਲਾ ਹੁੰਦਾ ਹੈ, ਸਾਡੀ ਤੇ ਸਮਾਜ ਦੀ ਰੌਚਿਕਤਾ, ਸਮਾਜ ਦੇ, ਪਰਿਵਾਰ ਦੇ ਨਿਯਮ। ਅਸੀਂ ਬਹੁਤ ਸਾਰੇ ਬਾਹਰ ਦੇ ਸੰਸਾਰ ਦੇ ਸਹਾਰੇ ਲਈ ਬੈਸਾਖੀਆਂ ਬਣਾ ਲੈਂਦੇ ਹਾਂ, ਅਸੀਂ ਆਪਣੇ ਲਈ ਸੁਰੱਖਿਆ ਦਾ ਘੇਰਾ ਬਣਾ ਲੈਂਦੇ ਹਾਂ, ਪਰ ਅਫਸੋਸ ਇਸ ਗੱਲ ਦਾ ਹੈ ਕਿ ਬਾਹਰੀ ਸੰਸਾਰ ਦੀਆ ਵਸਤੂਆਂ ਭਾਵੇਂ ਕਿੰਨੀਆਂ ਹੋਣ ਉਹ ਕਦੀ ਵੀ ਸਾਨੂੰ ਸੁਖ ਨਹੀਂ ਦੇ ਸਕਦੀਆਂ, ਖੁਸ਼ੀ ਨਹੀਂ ਦੇ ਸਕਦੀਆਂ। ਇਸ ਤੱਤ ਨੂੰ ਬ੍ਰਹਮਗਿਆਨੀਆਂ ਨੇ, ਮਹਾਂਪੁਰਖਾਂ ਨੇ ਬਹੁਤ ਪਹਿਲਾਂ ਜਾਣ ਲਿਆ ਹੈ, ਦੱਸ ਦਿਤਾ ਹੈ। ਇਹ ਸਭ ਕੁਝ ਹੁੰਦਿਆਂ ਹੋਇਆ, ਇਹ ਸਭ ਕੁਝ ਜਾਣਦਿਆਂ ਮਾਨਵ, ਸਮਾਜ, ਆਤਮ ਮਾਰਗ ਨੂੰ ਛੱਡ ਕੇ ਪਦਾਰਥਵਾਦ ਤੇ ਹੀ ਚਲਦਾ ਹੈ, ਅਧਿਆਤਮਕਤਾ ਦੇ ਮਹੱਤਵ ਨੂੰ ਆਤਮ ਮਾਰਗ ਦੀ ਮਹੱਤਤਾ ਨੂੰ ਉਹ ਜਾਣਦੇ ਹੀ ਨਹੀਂ। ਦਿਖਾਵੇ ਦਾ ਵਿਸ਼ਵਾਸ਼, ਦਿਖਾਵੇ ਦਾ ਮਜ਼ਹਬ ਕੇਵਲ ਖਾਲੀ ਫੋਕੇ ਫਰੋਸੇ, ਕੇਵਲ ਗ੍ਰੰਥਾਂ ਬਾਰੇ ਦਸਣਾ ਸੁਨਣਾ। ਇਹ ਸਾਰੀਆਂ ਚੀਜ਼ਾਂ ਸਮਾਜ ਦੀਆਂ ਅੱਜ ਦੀਆਂ ਲੋੜਾਂ ਪੂਰੀਆਂ ਨਹੀਂ ਕਰ ਸਕਦੀਆਂ।

ਕੋਈ ਵੀ ਮਨੁਖ ਉਸ ਤਰ੍ਹਾਂ ਨਹੀਂ ਕਰ ਸਕਦਾ ਜਿਸ ਤਰ੍ਹਾਂ ਸਮਾਜ ਚਾਹੁੰਦਾ ਹੈ ਪਰ ਕੋਈ ਵੀ ਮਨੁੱਖ ਸਮਾਜ ਵਿਚ ਨਹੀਂ ਰਹਿ ਸਕਦਾ, ਜਦੋਂ ਤਕ ਉਹ ਦੂਸਰਿਆਂ ਦਾ ਨਾਂ ਸੋਚਦਾ ਹੋਵੇ ਦੂਸਰਿਆਂ ਦਾ ਚਿੰਤਨ ਨਾ ਕਰਦਾ ਹੋਵੇ, ਅੱਜ ਦੇ ਪਰੇਸ਼ਾਨ ਕਰਨ ਵਾਲੇ ਹਾਲਾਤ, ਜਿਹੜੇ ਮਨੁੱਖ ਦੇ ਆਪਣੇ ਹੀ ਬਣਾਏ ਹੋਏ ਹਨ, ਆਪਣੇ ਹੀ ਨੈਤਿਕ ਨਿਯਮ ਹਨ, ਮਨੁੱਖ ਆਪਣੇ ਆਪ ਨੂੰ ਨਵੇਕਲਾ ਕਰਕੇ, ਆਪਣਾ ਸਮਾਂ ਆਪਣੀ ਸ਼ਕਤੀ ਆਪਣੀ ਹਉਮੈ ਅਹੰਕਾਰ ਨੂੰ ਹੀ ਪੂਜਣ ਵਿਚ ਲਗਾ ਕੇ ਅੰਤ ਨੂੰ ਪੂਰੀ ਤਰ੍ਹਾਂ ਨਾਲ ਹਉਮੈ ਭਰਪੂਰ ਹੋ ਜਾਂਦਾ ਹੈ, ਕਿਸੇ ਨਾਲ ਵੀ ਉਸ ਦਾ ਗਿਆਨ ਸੰਚਾਰ ਨਹੀਂ ਰਹਿੰਦਾ ਪਰ ਵਾਸਤਵ ਵਿਚ ਮਨੁਖ ਕੋਲ ਇਸ ਤੋਂ ਅੱਗੇ ਜਾਣ ਦੀ ਯੋਗਤਾ ਹੈ, ਸਮਰਥਾ ਹੈ ਉਹ ਇਸ ਪਰੇਸ਼ਾਨੀ ਤੋਂ ਅੱਗੇ ਜਾ ਸਕਦਾ ਹੈ, ਜੇ ਉਹ ਆਪਣੇ ਆਪ ਨਾਲ ਸੱਚਾ ਹੋਵੇ। ਸਾਨੂੰ ਸਮਾਜ ਵਿਚ ਰਹਿਣਾ ਚਾਹੀਦਾ ਹੈ, ਨਾਲ ਸਾਨੂੰ ਜੀਵਨ ਦੇ ਦੋ ਪਹਿਲੂ ਜਾਣ ਲੈਣੇ ਚਾਹੀਦੇ ਹਨ। ਪਹਿਲਾ ਇਹ ਕਿ ਸਾਨੂੰ ਆਪਣੇ ਆਪ ਲਈ ਔਕੜਾਂ ਨਹੀਂ ਖੜ੍ਹੀਆਂ ਕਰਨੀਆਂ ਚਾਹੀਦੀਆਂ, ਦੂਸਰਾ ਇਹ ਕਿ ਸਾਨੂੰ ਦੂਸਰਿਆਂ ਨੂੰ ਅਸ਼ਾਂਤ ਨਹੀਂ ਕਰਨਾ ਚਾਹੀਦਾ, ਉਨ੍ਹਾਂ ਲਈ ਵਿਘਨ ਨਹੀਂ ਖੜ੍ਹੇ ਕਰਨੇ ਚਾਹੀਦੇ। ਜੇ ਅਸੀਂ ਆਪਣੇ ਕੰਮ ਕਾਜ ਇਨ੍ਹਾਂ ਦੋ ਗੱਲਾਂ ਨੂੰ ਮੁਖ ਰਖ ਕੇ ਕਰਾਂਗੇ ਫੇਰ ਸਾਡੇ ਕੋਲ ਆਪਾ ਚੀਨਣ ਦਾ ਸਮਾਂ ਵੀ ਹੋਵੇਗਾ, ਯੋਗਤਾ ਵੀ ਹੋਵੇਗੀ।

ਅਸੀਂ ਆਪਣੇ ਵਿਚਾਰਾਂ ਨੂੰ ਆਪਣੇ ਕੰਮਾਂ ਨੂੰ ਸੰਗਠਨ ਕਰ ਸਕਦੇ ਹਾਂ ਇਸ ਤਰ੍ਹਾਂ ਉਨ੍ਹਾਂ ਨੂੰ ਸੰਗਠਨ ਕਰ ਸਕਦੇ ਹਾਂ ਤਾਂ ਜੋ

ਸਾਡੀਆਂ ਇਛਾਵਾਂ ਸਾਡੇ ਲਈ ਔਕੜਾਂ ਨਾ ਬਨਣ, ਨਾ ਹੀ ਦੂਸਰਿਆਂ ਲਈ ਬਾਧਾ ਬਨਣ। ਜਦੋਂ ਤੁਸੀਂ ਆਪਣੀਆਂ ਇਛਾਵਾਂ ਦਾ ਵਿਸ਼ਲੇਸ਼ਨ ਕਰਨ ਲਗਦੇ ਹੋ, ਤੁਸੀਂ ਇਹ ਜਾਣ ਜਾਂਦੇ ਹੋ ਕਿ ਕਿਹੜੀਆਂ ਇਛਾਵਾਂ ਤੁਹਾਡੇ ਲਈ ਠੀਕ ਹਨ, ਤੁਹਾਡੀਆਂ ਸਹਾਇਕ ਹੋ ਸਕਦੀਆਂ ਹਨ। ਇਛਾਵਾਂ ਨੂੰ ਚੁਣਿਆ ਜਾ ਸਕਦਾ ਹੈ, ਜਦੋਂ ਇਕ ਵਾਰੀ ਅਸੀਂ ਸਮਝ ਜਾਈਏ ਕਿ ਇਛਾਵਾਂ ਕਿਸ ਤਰ੍ਹਾਂ ਜਨਮ ਲੈਂਦੀਆਂ ਹਨ ਕਿਸ ਤਰ੍ਹਾਂ ਨਾਲ ਕੰਮ ਕਰਦੀਆਂ ਹਨ, ਉਨ੍ਹਾਂ ਦੇ ਕੀ ਪ੍ਰਨਾਮ ਹੁੰਦੇ ਹਨ। ਵਿਵੇਕ ਦੀ ਯੋਗਤਾ ਅਸੀਂ ਜਾਣ ਲੈਂਦੇ ਹਾਂ, ਕਿਹੜੀ ਇੱਛਾ ਸਾਡੇ ਲਈ ਲਾਭਕਾਰੀ ਹੈ, ਕਿਹੜੀ ਨਹੀਂ। ਜਿਹੜੀਆਂ ਇਛਾਵਾਂ ਸਾਡੇ ਲਈ ਔਕੜਾਂ ਬਣਦੀਆਂ ਹਨ, ਬਾਧਾ ਬਣਦੀਆਂ ਹਨ, ਉਨ੍ਹਾਂ ਨੂੰ ਛੱਡ ਦੇਣਾ ਚਾਹੀਦਾ ਹੈ, ਜਿਹੜੀਆਂ ਇਛਾਵਾਂ ਸਾਨੂੰ ਲਾਭਕਾਰੀ ਹਨ ਉਨ੍ਹਾਂ ਨੂੰ ਸ਼ਕਤੀਸ਼ਾਲ ਕਰਨਾ ਚਾਹੀਦਾ ਹੇ। ਲਾਭਕਾਰੀ ਇਛਾਵਾਂ ਹੀ ਅੱਗੇ ਕਰਨੀਆਂ ਚਾਹੀਦੀਆਂ ਹਨ ਉਨ੍ਹਾਂ ਤੋਂ ਹੀ ਕੰਮ ਲੈਣਾ ਚਾਹੀਦਾ ਹੈ, ਜਿਹੜੀਆਂ ਇਛਾਵਾਂ ਸਾਡੇ ਲਈ ਠੀਕ ਨਹੀਂ ਉਨ੍ਹਾਂ ਨੂੰ ਕਾਬੂ ਕਰਨਾ ਉਨ੍ਹਾਂ ਦਾ ਕੰਟਰੋਲ, ਕੋਈ ਦਬਾਓ ਨਹੀਂ ਹੈ ਕਿ ਅਸੀਂ ਜਾਣ ਲਿਆ ਹੈ ਕਿ ਇੱਛਾ ਸਾਡੇ ਲਈ ਲਾਭਕਾਰੀ ਨਹੀਂ, ਅਸੀਂ ਆਪਣੀ ਸਾਰੀ ਸ਼ਕਤੀ ਸੰਗਠਨ ਕਰਕੇ ਇਕ ਠੀਕ ਸਵਾਸਥ ਗੋ ਲਈ ਲਗਾ ਰਹੇ ਹਾਂ। ਦਬਾਣ ਲੱਗਿਆਂ ਛੁਪਾਉਣ ਲੱਗਿਆਂ, ਜਦੋਂ ਅਸੀਂ ਇੱਛਾ ਦਬਾਉਂਦੇ ਹਾਂ, ਛੁਪਾਉਂਦੇ ਹਾਂ ਉਹ ਸਾਡੇ ਉਤੇ ਇਕ ਖਿਚਾਓ ਪੈਦਾ ਕਰ ਦਿੰਦਾ ਹੇ, ਇਕ ਤਨਾਅ ਪੈਦਾ ਕਰ ਦਿੰਦਾ ਹੈ, ਇਸ ਤਰ੍ਹਾਂ ਅਸੀਂ ਉਨ੍ਹਾਂ ਇਛਾਵਾਂ ਦੇ ਸ਼ਿਕਾਰ ਬਣੇ ਰਹਿੰਦੇ ਹਾਂ।

ਬਹੁਤ ਸਾਰੇ ਲੋਕ ਆਪਣੇ ਆਪ ਨਾਲ ਕੇਵਲ ਇਕ ਓਪਰੇ ਦੀ ਤਰ੍ਹਾਂ ਰਹਿੰਦੇ ਹਨ। ਅਨੁਭਵਹੀਣੇ ਰਹਿੰਦੇ ਹਨ ਪਰ ਦੂਸਰਿਆਂ ਨਾਲ ਦੋਸਤੀ ਕਰਦੇ ਹਨ, ਮਿਤਰਤਾ ਰਖਦੇ ਹਨ, ਦੂਸਰਿਆਂ ਨਾਲ ਪਿਆਰ ਕਰਦੇ ਹਨ। ਕੀ ਇਹ ਹੋ ਸਕਦਾ ਹੈ ਕਿ ਜੇ ਤੁਸੀਂ ਆਪਣੇ ਆਪ ਨੂੰ ਨਾ ਜਾਣਦੇ ਹੋਵੇ, ਆਪਣੇ ਆਪ ਨੂੰ ਪਿਆਰ ਨਾ ਕਰਦੇ ਹੋਵੋਂ, ਦੂਸਰਿਆਂ ਨੂੰ ਜਾਣ ਸਕਦੇ ਹੋ? ਕੀ ਦੂਸਰਿਆਂ ਨੂੰ ਪਿਆਰ ਕਰ ਸਕਦੇ ਹੋ, ਜੇ ਆਪਣੇ ਆਪ ਨਾਲ ਨਾ ਕਰਦੇ ਹੋਵੇ। ਇਸ ਕਰਕੇ ਇਹ ਬਹੁਤ ਜ਼ਰੂਰੂ ਹੈ ਕਿ ਸਭ ਤੋਂ ਪਹਿਲਾਂ ਆਪਣੇ ਆਪ ਨੂੰ ਜਾਣਿਆ ਜਾਵੇ, ਆਪਣੇ ਆਪ ਨੂੰ ਪਹਿਚਾਨਿਆ ਜਾਵੇ, ਫੇਰ ਉਨ੍ਹਾਂ ਲੋਕਾਂ ਨੂੰ ਜਾਣਿਆ ਜਾਵੇ, ਜਿਨ੍ਹਾਂ ਨਾਲ ਤੁਸੀਂ ਰਹਿੰਦੇ ਹੋ, ਫੇਰ ਹੀ ਵਿਸ਼ਵ ਨੂੰ ਜਾਣਿਆਂ ਜਾ ਸਕਦਾ ਹੈ। ਇਨ੍ਹਾਂ ਸਾਰਿਆਂ ਨੂੰ ਜਾਣ ਕੇ ਸਾਰਿਆਂ ਨੂੰ ਸਮਝ ਕੇ ਬਹੁਤ ਵਾਰੀ ਸਾਨੂੰ ਨਿਰਾਸਤਾ ਵੀ ਹੋ ਸਕਦੀ ਹੈ ਪਰ ਇਹ ਯਾਦ ਰੱਖੋ ਕਿ ਤੁਹਾਨੂੰ ਸਚਾਈ ਪਤਾ ਲਗ ਜਾਵੇਗੀ, ਬਹੁਤ ਥੋੜ੍ਹੇ ਲੋਕ ਹੁੰਦੇ ਹਨ ਜਿਹੜੇ ਜੀਵਨ ਦੇ ਵੱਖ-ਵੱਖ ਪੱਖਾਂ ਤੋਂ ਜਾਣੂੰ ਹੁੰਦੇ ਹਨ, ਉਨ੍ਹਾਂ ਬਾਰੇ ਸੁਚੇਤ ਹੁੰਦੇ ਹਨ। ਇਹੋ ਕਾਰਣ ਹੈ ਬਹੁਤ ਸਾਰੇ ਲੋਕਾਂ ਦੇ ਅੰਦਰ ਦਵੰਦ ਚਲਦੇ ਹੀ ਰਹਿੰਦੇ ਹਨ, ਫੇਰ ਇਹ ਲੋਕ ਆਪਣੇ ਦਵੰਦ ਦੂਸਰਿਆਂ ਤੇ ਥੋਪਦੇ ਰਹਿੰਦੇ ਹਨ, ਜਿਸ ਦਾ ਪ੍ਰਣਾਮ ਹੁੰਦਾ ਹੈ ਕਿ ਬਾਹਰ ਦਾ ਜੀਵਨ ਬਹੁਤ ਅਸੰਤੁਸ਼ਟ ਹੋ ਜਾਂਦਾ ਹੈ, ਬਹੁਤ ਅੰਧਕਾਰਪੂਰਣ ਹੋ ਜਾਂਦਾ ਹੈ।

## ਭੌਤਿਕ ਸਰੀਰ - ਆਤਮਾ ਦਾ ਵਸਤਰ

ਸਵੈ ਤੋਂ ਸਾਡਾ ਕੀ ਭਾਵ ਹੈ? ਆਤਮਾ ਤੋਂ ਸਾਡਾ ਕੀ ਭਾਵ ਹੈ? ਜਦੋਂ ਅਸੀਂ ਸਵੈ ਦੀ ਗੱਲ ਕਰਦੇ ਹਾਂ, ਆਤਮਾ ਦੀ ਗੱਲ ਕਰਦੇ ਹਾਂ, ਸਾਨੂੰ ਪਤਾ ਹੋਣਾ ਚਾਹੀਦਾ ਹੈ, ਅਸੀਂ ਆਤਮਾ ਦੇ ਕਿਹੜੇ ਭਾਗ ਦੀ ਗੱਲ ਕਰ ਰਹੇ ਹਾਂ, ਕਿਹੜੇ ਪੱਧਰ ਦੀ, ਕਿਹੜੇ ਸਤਰ ਦੀ ਗੱਲ ਕਰ ਰਹੇ ਹਾਂ। ਸੰਸਾਰ ਵਿਚ ਅਸੀਂ ਤਾਂ ਕੇਵਲ ਸਰੀਰ ਨਾਲ ਰਹਿੰਦੇ ਹਾਂ, ਅਸੀਂ ਸਰੀਰ ਪੱਖੋਂ ਸੁਚੇਤ ਹਾਂ ਸਰੀਰ ਨੂੰ ਹੀ ਆਪਣਾ ਸਵੈ ਮੰਨਦੇ ਹਾਂ। ਸਰੀਰ ਸਾਡੇ ਲਈ ਬਹੁਤ ਇਕ ਮਹੱਤਵਪੂਰਣ ਜੰਤਰ ਹੈ ਇਹ ਇਕ ਬਹੁਤ ਅਵਸ਼ਕ ਵਸਤਰ ਹੈ, ਇਹ ਵਸਤਰ ਹੀ ਅਸੀਂ ਪਾ ਕੇ ਸੰਸਾਰ ਵਿਚ ਵਿਚਰ ਰਹੇ ਹਾਂ, ਪਰ ਅਸੀਂ ਕੇਵਲ ਸਰੀਰ ਨਹੀਂ ਹਾਂ, ਭਾਵੇਂ ਸਾਡੇ ਸਾਰਿਆਂ ਦਾ ਸਰੀਰ ਹੈ, ਪਰ ਅਸੀਂ ਕੇਵਲ ਸਰੀਰ ਨਹੀਂ ਹਾਂ ਉਦਾਹਰਣ ਲਈ, ਅਸੀਂ ਕਹਿੰਦੇ ਹਾਂ, ਮੇਰਾ ਸਿਰ ਦੁਖ ਰਿਹਾ ਹੈ, ਅੱਜ ਦੀ ਭਾਸ਼ਾ ਵਿਚ, ਅਸੀਂ ਇਹ ਨਹੀਂ ਮੰਨਦੇ ਕਿ ਅਸੀਂ ਸਰੀਰ ਨਹੀਂ ਪਰ ਜੇਕਰ ਮਨੁੱਖ ਸਰੀਰ ਹੈ, ਫੇਰ ਮਰਨ ਤੇ ਅਸੀਂ ਛੇਤੀ ਤੋਂ ਛੇਤੀ ਸਰੀਰ ਨੂੰ ਫੂਕ ਕਿਉਂ ਦਿੰਦੇ ਹਾਂ, ਕਿਉਂਕਿ ਅਸੀਂ ਜਾਣਦੇ ਹਾਂਕਿ ਸਰੀਰ ਜੀਵਨ ਸ਼ਕਤੀ ਤੋਂ ਵਖਰਾ ਹੈ।

ਪੂਰਬੀ ਫਿਲੌਸਫੀ ਅਨੁਸਾਰ ਸਰੀਰ ਪੰਜਾਂ ਤੱਤਾਂ ਦਾ ਬਣਿਆ ਹੋਇਆ ਹੈ, ਧਰਤੀ, ਪਾਣੀ, ਹਵਾ, ਅੱਗ ਤੇ ਪੁਲਾੜ। ਜੇਕਰ ਇਨ੍ਹਾਂ ਪੰਜਾਂ ਵਿਚੋਂ ਇਕ ਦਾ ਸੰਤੁਲਨ ਵਿਗੜ ਜਾਵੇ ਤਾਂ ਅਸੀਂ ਬਿਮਾਰ ਹੋ ਜਾਂਦੇ ਹਾਂ। ਅਸੀਂ ਡੱਬੇ ਦੀ ਤਰ੍ਹਾਂ ਜਿਸ ਤਰ੍ਹਾਂ ਡੱਬੇ ਵਿਚ ਇਹ ਪੰਜ ਤੱਤ ਹੋਣ ਜੇਕਰ ਡੱਬਾ ਟੁੱਟ ਜਾਵੇ ਪਾਣੀ, ਪਾਣੀ ਵਿਚ ਮਿਲ ਜਾਵੇਗਾ, ਅੱਗ-ਅੱਗ ਵਿਚ ਜਾ ਕੇ ਮਿਲੇਗੀ, ਹਵਾ, ਹਵਾ ਵਿਚ ਮਿਲ ਜਾਵੇਗੀ ਭਾਵ ਕਿ ਹਰੇਕ ਤੱਤ ਆਪਣੇ ਤੱਤ ਵਿਚ ਜਾ ਮਿਲਦਾ ਹੈ। ਬਹੁਤ ਸਾਰੇ ਲੋਕ ਤਾਂ ਆਪਣੇ ਭੌਤਿਕ ਸਰੀਰ ਬਾਰੇ ਜਾਣਦੇ ਹੀ ਨਹੀਂ। ਉਨ੍ਹਾਂ ਨੂੰ ਪਤਾ ਹੀ ਨਹੀਂ ਕਿ ਉਨ੍ਹਾਂ ਦਾ ਸਰੀਰ ਕਿੰਨਾਂ ਸੋਹਣਾ, ਕਿੰਨਾਂ ਕਮਾਲ ਦਾ ਬਣਿਆ ਹੋਇਆ ਹੈ। ਜਿਹੜੇ ਜਾਣਦੇ ਹਨ, ਜਿਹੜੇ ਸਰੀਰ ਦੀ ਬਣਤਰ ਜਾਣਦੇ ਹਨ, ਉਹ ਦਸਦੇ ਹਨ ਕਿ ਜੇਕਰ ਫੇਫੜੇ ਬਾਹਰ ਕੱਢ ਕੇ ਉਨ੍ਹਾਂ ਨੂੰ ਖੋਲ੍ਹਿਆ ਜਾਵੇ, ਵਿਛਾਇਆ ਜਾਵੇ, ਕਈ ਮੀਲ ਲੰਮੇ ਹੋਣਗੇ। ਸਾਡੇ ਦਿਮਾਗ ਵਿਚ ਕੋਈ ਦਸ ਬਿਲੀਅਨ ਸੈਲ ਹਨ, ਹਰ ਸੈਲ ਦੇ ਅੰਦਰ ਆਪਣਾ ਪੂਰਾ-ਪੂਰਾ ਸੰਸਾਰ ਹੈ। ਮਨੁਖ ਇਕ ਅਕਾਸ਼ ਗੰਗਾ ਦੀ ਤਰ੍ਹਾਂ ਹੈ, ਜਿਸ ਦੇ ਅੰਦਰ ਦਸ ਬਿਲੀਅਨ ਸੰਸਾਰ ਹਨ, ਉਹ ਇਕੱਠੇ ਹੋ ਕੇ ਬਹੁਤ ਹੀ ਸੋਹਣੀ ਤਰ੍ਹਾਂ ਨਾਲ ਕੰਮ ਕਰਦੇ ਹਨ। ਇਕ ਹੋਰ ਬੜੀ ਹੈਰਾਨੀ ਦੀ ਗੱਲ ਹੈ ਉਹ ਹੈ ਕਿ ਜੇ ਕਿਤੇ ਕਟ ਲਗ ਜਾਵੇ, ਉਹ ਆਪਣੇ ਆਪ ਠੀਕ ਹੋ ਜਾਂਦਾ ਹੈ, ਜੇ ਤੁਸੀਂ ਉਸ ਜ਼ਖਮ ਉਤੇ ਕੁਛ ਨਹੀਂ ਲਗਾਓਗੇ, ਕੋਈ ਮਲ੍ਹਮ ਪੱਟੀ ਨਹੀਂ ਕਰੋਗੇ ਉਹ ਤਾਂ ਵੀ ਠੀਕ ਹੋ ਜਾਵੇਗਾ, ਕਿਉਂਕਿ ਜਿਥੇ ਵੀ ਕੋਈ ਸੱਟ ਲਗਦੀ ਹੈ, ਕੁਛ ਹੁੰਦਾ ਹੈ, ਸਾਰੇ ਸੈਲ ਉਸੇ ਪਾਸੇ ਉਥੇ ਹੀ ਜਾਂਦੇ ਹਨ ਤਾਂ ਜੋ ਉਨ੍ਹਾਂ ਨੂੰ ਠੀਕ ਕਰ ਸਕਣ। ਸਾਡੇ ਅੰਦਰ ਦੇ ਪੂਰੇ ਸਾਰੇ ਅੰਗ ਸਰੀਰ ਦੀ ਸੁਰਖਿਆ ਲਈ ਸਰੀਰ ਨੂੰ ਠੀਕ ਸੁਅਸਥ ਰੱਖਣ ਲਈ ਕੰਮ ਕਰਦੇ ਹਨ। ਬਹੁਤ ਸਾਰੇ ਸੂਖਮ ਸਿਧਾਂਤ ਹਨ ਜਿਹੜੇ ਸਾਡੇ ਸਰੀਰ ਨੂੰ

ਚਲਾਉਂਦੇ ਹਨ ਅਤੇ ਬਹੁਤ ਸਾਰੇ ਪੱਧਰਾਂ ਤੇ ਇਕਸਾਰਤਾ ਲਿਆਉਂਦੇ ਹਨ। ਇਹ ਸੂਖਮ ਸਿਧਾਂਤ ਉਪਰ ਦੇ ਪੱਧਰ ਉਤੇ ਵੀ ਹਨ, ਇਹ ਸਾਡੇ ਸਰੀਰ ਨੂੰ ਚਲਾਉਂਦੇ ਹਨ। ਜਦੋਂ ਅਸੀਂ ਉਨ੍ਹਾਂ ਸਿਧਾਂਤਾਂ ਤਕ ਪਹੁੰਚ ਜਾਂਦੇ ਹਾਂ ਉਨ੍ਹਾਂ ਨੂੰ ਜਾਣ ਲੈਂਦੇ ਹਾਂ, ਤਾਂ ਅਸੀਂ ਆਪਣੇ ਆਪ ਨੂੰ ਠੀਕ ਕਰ ਸਕਦੇ ਹਾਂ, ਕਿਸੇ ਵੀ ਸੰਭਾਵਨਾ ਤੋਂ ਅਸੀਂ ਆਪਣੇ ਆਪ ਨੂੰ ਬਚਾਅ ਸਕਦੇ ਹਾਂ। ਏਥੋਂ ਤੱਕ ਕਿ ਤੁਸੀਂ ਭਿਆਨਕ ਰੋਗ ਨੂੰ ਠੀਕ ਕਰ ਸਕਦੇ ਹੋ, ਤੁਸੀਂ ਅਧਿਆਤਮਕ ਅਭਿਆਸ ਨਾਲ ਮਾਨਸਿਕ ਤਾਕਤਾਂ ਨਾਲ ਕਿਸੇ ਵੀ ਬਿਮਾਰੀ ਨੂੰ ਠੀਕ ਕਰ ਸਕਦੇ ਹੋ, ਸ਼ਰਤ ਇਹ ਹੈ ਕਿ ਸਾਨੂੰ ਪਤਾ ਹੋਣਾ ਚਾਹੀਦਾ ਹੈ ਕਿ ਸ਼ਕਤੀ ਨੂੰ ਸ਼ਕਤੀ ਕੇਂਦਰ ਤੋਂ ਕਿਵੇਂ ਉਥੇ ਤਕ ਪਹੁੰਚਾਣਾ ਹੈ, ਜਿਥੇ ਜਿਹੜੇ ਸਰੀਰ ਦੇ ਹਿੱਸੇ ਵਿਚ ਸ਼ਕਤੀ ਦੀ ਲੋੜ ਹੈ, ਇਹ ਸਮਵਰਗ ਸਾਨੂੰ ਪਤਾ ਹੋਣ ਤੋਂ ਬਿਨਾਂ ਕਿਵੇਂ ਚਲ ਸਕਦਾ ਹੈ? ਇਸ ਦਾ ਉਤਰ ਇਹ ਹੈ ਕਿ ਇਸ ਤੋਂ ਅੱਗੇ ਹੋਰ ਡੂੰਘਾ ਤੇ ਸੂਖਮ ਸਿਸਟਮ ਹੈ ਜਿਹੜਾ ਸਾਡਾ ਸਰੀਰ ਤੇ ਮਨ ਨੂੰ ਚਲਾਉਂਦਾ ਹੈ।

ਪੰਜਾਂ ਤੱਤਾਂ ਤੋਂ ਬਾਅਦ ਸਰੀਰ ਦੀਆਂ ਪੰਜ ਗਿਆਨ ਇੰਦ੍ਰੀਆਂ ਹਨ - ਸੁੰਘਣ ਦੀ, ਸੁਣਨ ਦੀ, ਹੱਥ ਲਗਾ ਕੇ, ਦੇਖਣ ਦੀ, ਸੁਆਦ, ਦੇਖਣਾ। ਪੰਜ ਕ੍ਰਿਆਸ਼ੀਲ ਇੰਦ੍ਰੀਆਂ ਹਨ - ਪੈਰਾਂ ਨਾਲ ਅਸੀਂ ਤੁਰਦੇ ਹਾਂ, ਹੱਥਾਂ ਨਾਲ ਕੰਮ ਕਰਦੇ ਹਾਂ, ਮੂੰਹ ਨਾਲ ਖਾਂਦੇ ਹਾਂ ਬੋਲਦੇ ਹਾਂ ਅੰਤ ਵਿਚ ਸਾਡੇ ਮਲਮੂਤਰ ਦੇ ਅੰਗ ਹਨ ਜਿਹੜੇ ਸਰੀਰ ਦੇ ਅੰਦਰ ਨੂੰ ਸਾਫ ਰਖਦੇ ਹਨ। ਸੋ ਸਾਡਾ ਸਰੀਰ ਇਕ ਮਿਸ਼ਰਨ ਹੈ ਜਿਸ ਵਿਚ ਪੰਜ ਤੱਤ ਹਨ, ਪੰਜ ਕ੍ਰਿਆਸ਼ੀਲ ਇੰਦ੍ਰੀਆਂ ਹਨ ਜਿਸ ਵਿਚ ਪ੍ਰਾਣਿਕ ਸ਼ਕਤੀ ਹੈ, ਜਿਹੜੀ ਸਥੂਲ ਹੈ। ਪਰ ਸਰੀਰ ਕੇਵਲ ਭੋਜਨ ਦੀ ਸ਼ਕਤੀ ਤੇ ਨਹੀਂ ਚਲ ਸਕਦਾ। ਸਰੀਰ ਦੇ ਅੰਦਰ ਸੂਖਮ ਪ੍ਰਾਣਿਕ ਸ਼ਕਤੀ ਮਿਲਦੀ ਹੈ ਜਿਹੜੀ ਸੁਆਸ਼ਾਂ ਰਾਹੀਂ ਸਰੀਰ ਨੂੰ ਸ਼ਕਤੀ ਦਿੰਦੀ ਹੈ।

ਭੌਤਿਕ ਸਰੀਰ ਹੀ ਕੇਵਲ ਸਾਡੀ ਆਪਣਾ ਨਹੀਂ ਹੈ, ਇਸ ਦੇ ਅੰਦਰ ਬਹੁਤ ਸਾਰੇ ਹੋਰ ਵਿਸਤਾਰ ਹਨ, ਸਾਨੂੰ ਇਨ੍ਹਾਂ ਸਾਰਿਆਂ ਦਾ ਪਤਾ ਹੋਣਾ ਚਾਹੀਦਾ ਹੈ। ਇਸ ਸਰੀਰ ਦੇ ਦੋ ਵੱਡੇ ਰਖਿਅਕ ਹਨ ਜਿਨ੍ਹਾਂ ਨੂੰ ਅਸੀਂ ਸੁਆਸ ਅੰਦਰ ਲੈਣਾ, ਸੁਆਸ ਬਾਹਰ ਕੱਢਣਾ ਕਹਿੰਦੇ ਹਾਂ, ਇਹ ਲਗਾਤਾਰ ਸਰੀਰ ਦੀ ਦੇਖਭਾਲ ਕਰਦੇ ਹਨ, ਇਨ੍ਹਾਂ ਵਿਚ ਕਿਸੇ ਕਿਸਮ ਦੀ ਕੋਈ ਰੁਕਾਵਟ ਨਹੀਂ ਆਉਂਦੀ ਇਹ ਆਪਣੀ ਡਿਊਟੀ ਬਹੁਤ ਹੀ ਗੰਭੀਰਤਾ ਨਾਲ ਕਰਦੇ ਹਨ, ਇਕ ਸਫਾਈ ਕਰਦਾ ਰਹਿੰਦਾ ਹੈ, ਦੂਸਰਾ ਸ਼ਕਤੀ ਪ੍ਰਦਾਨ ਕਰਦਾ ਰਹਿੰਦਾ ਹੈ। ਜਿਹੜਾ ਵੀ ਆਪਣੀ ਸਿਹਤ ਨੂੰ ਜਾਣਦਾ ਹੈ, ਉਸ ਨੂੰ ਇਨ੍ਹਾਂ ਦੋਨਾਂ ਦਾ ਗਿਆਨ ਹੋਣਾ ਚਾਹੀਦਾ ਹੈ ਜੇਕਰ ਤੁਸੀਂ ਸਰੀਰ ਨੂੰ ਪੌਸ਼ਟਿਕ ਖੁਰਾਕ ਦੇ ਰਹੇ ਹੋ ਤਾਂ ਵੀ ਹੋ ਸਕਦਾ ਹੈ ਤੁਹਾਡੇ ਸਰੀਰ ਵਿਚ ਵਿਸ਼ੈਲਾਪਨ ਹੋ ਸਕਦਾ ਹੈ, ਵਿਹਲਾਪਨ ਹੋ ਸਕਦਾ ਹੈ, ਜੇ ਤੁਸੀਂ ਇਨ੍ਹਾਂ ਨੂੰ ਚੰਗੀ ਤਰ੍ਹਾਂ ਨਾਲ ਸਰੀਰ ਵਿਚੋਂ ਕੱਢ ਨਹੀਂ ਰਹੇ, ਤੁਸੀਂ ਠੀਕ ਹੋ ਹੀ ਨਹੀਂ ਸਕਦੇ। ਠੀਕ ਤਰ੍ਹਾਂ ਸੁਆਸ ਨਾ ਲੈਣ ਨਾਲ ਤੁਹਾਡਾ ਮਿਹਦਾ ਖਰਾਬ ਹੋ ਸਕਦਾ ਹੈ ਜੇਕਰ ਤੁਹਾਡਾ ਸੁਆਸ ਲੈਣ ਦਾ ਤਰੀਕਾ ਠੀਕ ਨਹੀਂ ਤਾਂ ਪ੍ਰਾਣਕ ਸ਼ਕਤੀ ਠੀਕ ਨਹੀਂ ਹੋ ਸਕਦੀ। ਜੇਕਰ ਤੁਸੀਂ ਠੀਕ ਸੋਚ ਨਹੀਂ ਰਹੇ ਤੁਹਾਡੀ ਸੋਚਣੀ ਨਖੇਦੀ ਦੀ ਹੈ ਤੁਹਾਡਾ ਖਾਧਾ ਭੋਜਨ ਜ਼ਹਿਰ ਬਣ ਜਾਂਦਾ ਹੈ, ਸਰੀਰ ਦੇ ਅੰਦਰ ਵਿਸ਼ੈਲਾਪਨ ਆ ਜਾਂਦਾ ਹੈ, ਵਾਸਤਵ ਵਿਚ ਸੁਆਸ ਅੰਦਰ ਲੈਣੇ, ਬਾਹਰ ਕਰਨੇ ਇਕ ਤਰ੍ਹਾਂ ਦੋ ਚੌਕੀਦਾਰ ਹਨ, ਜਿਨ੍ਹਾਂ ਦੀਆਂ ਡੀਊਟੀਆਂ ਸਾਡੀ ਮਾਨਸਿਕ ਜੀਵਨ ਨਾਲ ਜੁੜੀਆਂ ਹੋਈਆਂ ਹਨ, ਮਾਨਸਿਕ ਜੀਵਨ ਹੀ ਇਨ੍ਹਾਂ ਦੀਆਂ ਡੀਊਟੀਆਂ ਕਰਮਬੱਧ ਕਰਦਾ ਹੈ। ਇਨ੍ਹਾਂ ਦੇ ਸੁਭਾਅ ਨੂੰ ਜਾਣ ਕੇ ਸਮਝ ਕੇ, ਇਨ੍ਹਾਂ ਨੂੰ ਨਿਯਮਤ ਕਰਕੇ ਅਸੀਂ ਬਹੁਤ ਸਾਰੇ ਸਰੀਰਕ ਵਿਕਾਰਾਂ ਤੋਂ ਬਚ ਸਕਦੇ ਹਾਂ, ਜਿਹੜਾ ਇਨ੍ਹਾਂ ਚੌਕੀਦਾਰਾਂ ਦਾ ਮਾਰਗ ਦਰਸ਼ਨ ਕਰਦਾ ਹੈ, ਇਨ੍ਹਾਂ ਨੂੰ ਚਲਾਉਂਦਾ ਹੈ ਉਸ ਨੂੰ ਚੰਗੀ ਤਰ੍ਹਾਂ ਨਾਲ ਜਾਨਣਾ ਸਮਜਯਾ ਅਤਿ ਅਵਸ਼ਕ ਹੈ।

## ਮਨ-ਮਿੱਤਰ, ਮਨ-ਸ਼ਤਰੂ

ਅਸੀਂ ਕੇਵਨ ਸਰੀਰ ਨਹੀਂ ਹਾਂ, ਅਸੀਂ ਕੇਵਲ ਸੁਆਸ ਹੀ ਲੈਣ ਵਾਲੇ ਨਹੀਂ ਹਾਂ, ਅਸੀਂ ਸੋਚਣ ਵਾਲੇ ਜੀਵ ਹਾਂ। ਸੋਚਣ ਦੀ ਸਾਰੀ ਕ੍ਰਿਆਵਿਧੀ ਬਹੁਤ ਗੁੰਝਲਦਾਰ ਹੈ, ਸਰੀਰ ਦੀ ਬਾਕੀ ਦੀ ਕ੍ਰਿਆਵਿਧੀ, ਬਾਕੀ ਦਾ ਕੰਮ ਕਾਜ ਬਹੁਤ ਸਾਦਾ ਹੈ, ਸੋਚਣ ਦੇ ਮੁਕਾਬਲੇ ਵਿੱਚ ਲਵੋ, ਪ੍ਰਾਣਾਂ ਦੀ ਵਿਧੀ ਵੀ ਇਸ ਨਾਲੋਂ ਸਾਧਾਰਣ ਹੈ। ਗੁਣਾਂ ਅਨੁਸਾਰ ਸੋਚ ਭੌਤਿਕ ਸਰੀਰ ਨਾਲੋਂ, ਪ੍ਰਾਣਕ ਸ਼ਕਤੀ ਇਨ੍ਹਾਂ ਦੋਨਾਂ ਨਾਲੋਂ ਵੱਧ ਸ਼ਕਤੀਸ਼ਾਲ ਹੈ। ਅੱਗੇ ਚੱਲ ਕੇ ਦੇਖੀਏ ਤਾਂ ਚੇਤਨਤਾ ਦੀ ਸ਼ਕਤੀ ਸੋਚ ਤੇ ਪ੍ਰਾਣਾਂ ਨਾਲੋਂ ਕਿਤੇ ਵਧੇਰੀ ਹੇ, ਸ਼ਕਤੀਸ਼ਾਲ ਹੈ, ਮਨ ਦੀਆਂ ਬਹੁਤ ਸਾਰੀਆਂ ਸੋਧਾਈਆਂ ਹਨ, ਬਹੁਤ ਸਾਰੇ ਪ੍ਰੀਵਰਤਨ ਹਨ ਜਿਹੜੇ ਕਿ ਜੀਵਨ ਦੇ ਵੱਖ-ਵੱਖ ਲੋੜਾਂ ਨਾਲ ਅੰਦਰ ਤੇ ਬਾਹਰ ਦੋਨੋਂ ਨਾਲ ਦੇਖਦਾ ਹੈ, ਮਨ ਅੰਦਰ ਦੇ ਸੰਸਾਰ ਨੂੰ ਦੇਖਦਾ ਹੈ, ਬਾਹਰ ਦੇ ਸੰਸਾਰ ਨੂੰ ਦੇਖਦਾ ਹੈ, ਇਹ ਸਭ ਕੁਝ ਇਸ ਗੱਲ ਤੇ ਨਿਰਭਰ ਹੈ ਕਿ ਮਨ ਨੂੰ ਕਿਸ ਤਰ੍ਹਾਂ ਨਾਲ ਸੋਧਿਆ ਗਿਆ ਹੈ, ਜੀਵਨ ਦੇ ਕਿਹੜੇ ਭਾਗ ਨੂੰ ਵਧੇਰਾ ਧਿਆਨ ਦਿੱਤਾ ਜਾਂਦਾ ਹੈ।

ਹਰ ਮਨੁੱਖ ਵੱਖਰੀ ਤਰ੍ਹਾਂ ਨਾਲ ਸੋਚਦਾ ਹੈ, ਮਨੁੱਖ ਦਾ ਆਪਣਾ ਅਹੰਕਾਰ, ਉਸ ਦੀ ਹਉਮੈ ਹੀ ਜੀਵਨ ਨੂੰ ਚਲਾਉਂਦੀ ਹੈ। ਜੇ ਕੋਈ ਸਾਨੂੰ ਕਹੇ ਇਹ ਸੱਚ ਹੈ, ਤੁਸੀਂ ਇਸ ਗੱਲ ਨੂੰ ਮੰਨਦੇ ਕਿਉਂ ਨਹੀਂ? ਹਉਮੈ ਹੀ ਇਸ ਗੱਲ ਨੂੰ ਮੰਨਣ ਨਹੀਂ ਦਿੰਦੀ, ਭਾਵੇਂ ਅੰਦਰੋਂ ਅਸੀਂ ਜਾਣਦੇ ਹਾਂ ਇਹ ਸੱਚ ਹੈ। ਸੰਸਾਰ ਵਿਚ ਇਹੋ ਜਿਹੇ ਬਹੁਤ ਥੋੜ੍ਹੇ ਲੋਕ ਹੋਣਗੇ ਜਿਹੜੇ ਸੱਚ ਸੁਣ ਸਕਦੇ ਹਨ, ਭਾਵੇਂ ਬਹੁਤ ਸਾਰੇ ਲੋਕ ਦਸਦੇ ਹਨ ਕਿ ਉਹ ਸੱਚ ਬੋਲਦੇ ਹਨ, ਵਾਸਤਵ ਵਿਚ ਇੰਦ੍ਰੀਆਂ ਦੀ ਸ਼ਰਾਬ ਦਾ ਨਸ਼ਾ ਬਹੁਤ ਹੀ ਬਲਵਾਨ ਹੈ, ਸੋ ਲੋਕ ਲਗਾਤਾਰ ਇੰਦ੍ਰੀਆਂ ਦਾ ਰਸ ਪੀਂਦੇ ਰਹਿੰਦੇ ਹਨ, ਭੋਗ ਵਿਲਾਸ ਵਿੱਚ ਲਿਪਤ ਹੋ ਕੇ ਅੰਨ੍ਹੇ ਹੋਏ ਰਹਿੰਦੇ ਹਨ, ਲੋਕ ਕਦੀ ਸੋਚਦੇ ਹੀ ਨਹੀਂ ਕਿ ਉਹ ਗਲਤ ਹੋ ਸਕਦੇ ਹਨ ਭਾਵੇਂ ਉਨ੍ਹਾਂ ਨੂੰ ਸਜ਼ਾ ਵੀ ਦੇ ਦਿਓ, ਉਹ ਇਹ ਮੰਨਣ ਨੂੰ ਤਿਆਰ ਨਹੀਂ ਕਿ ਉਹ ਗਲਤ ਹਨ। ਵਿਵੇਕ ਮਨ ਦਾ ਬਹੁਤ ਉੱਤਮ ਗੁਣ ਹੈ, ਹਾਂ ਇਸ ਨੂੰ ਚੰਗੀ ਤਰ੍ਹਾਂ ਵਿਕਸਿਤ ਕੀਤਾ ਜਾਵੇ, ਇਸ ਦਾ ਵਿਕਾਸ ਚੰਗੀ ਤਰ੍ਹਾਂ ਨਾਲ ਕੀਤਾ ਜਾਵੇ। ਮਨ ਸਾਡਾ ਸਭ ਤੋਂ ਮਹੱਤਵਪੂਰਨ ਸੰਪੰਨ ਮਿੱਤਰ ਹੈ, ਇਹ ਸਾਡੀ ਸਹਾਇਤਾ

ਵੀ ਕਰਨਾ ਚਾਹੁੰਦਾ ਹੈ, ਇਹ ਸਾਡੇ ਲਈ ਕੋਈ ਸਮੱਸਿਆ ਨਹੀਂ ਖੜ੍ਹੀ ਕਰਨਾ ਚਾਹੁੰਦਾ, ਪਰ ਮਨ ਉਹ ਹੀ ਕਰੇਗਾ ਜੋ ਕੁਝ ਇਸ ਨੂੰ ਸਿਖਾਇਆ ਗਿਆ ਹੈ, ਜੇ ਅਸੀਂ ਕੋਈ ਚੀਜ਼ ਚੋਰੀ ਕਰਨੀ ਚਾਹੁੰਦੇ ਹਾਂ ਮਨ ਕਹੇਗਾ, ਕੋਈ ਗੱਲ ਨਹੀਂ ਕਰ ਲੈ, ਕੋਈ ਨਹੀਂ ਦੇਖ ਰਿਹਾ, ਇਹ ਕੋਈ ਗਲਤ ਕੰਮ ਨਹੀਂ ਹੈ। ਮਨ ਕਿਉਂ ਇਹ ਗੱਲ ਕਹੇਗਾ ਕਿਉਂਕਿ ਮਨ ਸਭ ਤੋਂ ਵੱਡਾ ਮਿੱਤਰ ਹੈ। ਮਨ ਦਾ ਕੰਮ ਹੈ ਸਾਡੀ ਸਹਾਇਤਾ ਕਰਨਾ, ਜਦੋਂ ਵੀ ਲੋੜ ਹੋਵੇ, ਜਿਸ ਤਰ੍ਹਾਂ ਦੀ ਵੀ ਲੋੜ ਹੋਵੇ। ਜੇ ਕੋਈ ਕਾਤਲ ਬਣਨਾ ਚਾਹੁੰਦਾ ਹੋਵੇ, ਮਨ ਉਸ ਦੀ ਸਹਾਇਤਾ ਕਰੇਗਾ, ਜੇ ਕੋਈ ਬ੍ਰਹਮਗਿਆਨੀ ਬਣਨਾ ਚਾਹੇ ਮਨ ਉਸ ਦੀ ਵੀ ਸਹਾਇਤਾ ਕਰੇਗਾ। ਮਨ ਦੀ ਕੋਈ ਗਲਤੀ ਨਹੀਂ, ਮਨ ਦੀ ਕੋਈ ਖਰਾਬੀ ਨਹੀਂ। ਮਨ ਸਾਡਾ ਸਭ ਤੋਂ ਉੱਤਮ ਮਿੱਤਰ ਹੈ, ਸਭ ਤੋਂ ਮਹੱਤਵਪੂਰਨ ਦੁਸ਼ਮਨ ਹੈ, ਸ਼ਤਰੂ ਹੈ। ਲੋੜ ਹੈ ਮਨ ਨੂੰ ਸੋਧਣ ਦੀ ਤਾਂ ਜੋ ਇਹ ਔਕੜਾਂ ਨਾ ਪਾਵੇ, ਅੜਚਣਾਂ ਨਾ ਖੜ੍ਹੀਆਂ ਕਰੇ। ਆਪਣੇ ਆਪ ਵਿੱਚ ਮਨ ਕੋਈ ਸਮੱਸਿਆ ਖੜ੍ਹੀ ਕਰਨ ਦਾ ਜੰਤਰ ਨਹੀਂ ਹੈ, ਜੇ ਮਨ ਨੂੰ ਸੋਧਿਆ ਨਾ ਜਾਵੇ ਤਾਂ ਇਕ ਬੇਸੁਰਾ, ਬੇਤਾਲ ਹੋ ਜਾਂਦਾ ਹੈ। ਮਨ ਦਾ ਸੋਧਣਾ ਹੀ ਹਰ ਸਫਲਤਾ ਦਾ ਤੱਤ ਹੈ, ਹਰ ਸਫਲਤਾ ਦੀ ਜੜ੍ਹ ਹੈ, ਬੁਨਿਆਦ ਹੈ।

***ਮਮਾ ਮਨ ਸਿਉ ਕਾਜੁ ਹੈ ਮਨ ਸਾਧੇ ਸਿਧਿ ਹੋਇ॥ ਮਨ ਹੀ ਮਨ ਸਿਉ ਕਹੈ ਕਬੀਰਾ ਮਨ ਸਾ ਮਿਲਿਆ ਨ ਕੋਇ ॥ ਅੰਗ - ੩੪੨***

ਮਨ ਦੀਆਂ ਵੱਖ-ਵੱਖ ਸ਼ਕਤੀਆਂ ਯੋਗਤਾ ਹਨ, ਸਾਰੀਆਂ ਸ਼ਕਤੀਆਂ ਨੂੰ ਸਾਰੀਆਂ ਯੋਗਤਾਵਾਂ ਨੂੰ ਚੰਗੀ ਤਰ੍ਹਾਂ ਸਿੱਖਿਆਂ ਦੇਣ ਦੀ ਚੰਗੀ ਤਰ੍ਹਾਂ ਸੁਆਰਨ ਦੀ ਲੋੜ ਹੈ, ਇਸ ਤਰ੍ਹਾਂ ਸੁਆਰਨਾ ਜ਼ਰੂਰੀ ਹੈ ਕਿ ਜੀਵਨ ਦਾ ਲਕਸ਼ ਪੂਰਾ ਹੋ ਸਕੇ। ਹਉਮੈ ਸਭ ਤੋਂ ਬਲਵਾਨ ਹੈ, ਸ਼ਕਤੀਸ਼ਾਲ ਹੈ, ਉਸ ਦੀ ਸਿੱਖਿਆ ਉਸਦੀ ਸੋਧ ਸਭ ਤੋਂ ਵੱਧ ਜ਼ਰੂਰੀ ਹੈ, ਉਸ ਦੀ ਸ਼ੁਧਤਾ ਵੀ ਸਭ ਤੋਂ ਵੱਧ ਜ਼ਰੂਰੀ ਹੈ। ਇਸ ਨੂੰ ਸੋਧ ਕੇ ਸ਼ੁਧ ਕਰਕੇ ਇਸ ਨੂੰ ਆਪਣੇ ਅੰਦਰ ਦੀ ਡੂੰਘਾਈ ਵਿਚ ਉਸ ਦੀ ਸਤਾ ਤੱਕ ਜਾਣ ਲਈ ਤਿਆਰ ਕਰਨਾ ਜ਼ਰੂਰੀ ਹੈ। ਇਸ ਤਰ੍ਹਾਂ ਦੀ ਉੱਚੀ ਹਉਮੈ ਮਨ ਨੂੰ ਅੰਦਰ ਕੇਂਦਰਤ ਕਰ ਸਕਦੀ ਹੈ। ਬਹੁਤ ਸਾਰੇ ਲੋਕਾਂ ਦਾ ਅਹੰਕਾਰ ਹਉਮੈ ਘਟ ਹੁੰਦੀ ਹੈ, ਉਹ ਸਿੱਖਣਾ ਹੀ ਨਹੀਂ ਚਾਹੁੰਦੇ ਜਿਸ ਕਰਕੇ ਉਹ ਕਾਫੀ ਕਸ਼ਟ ਵੀ ਭੋਗਦੇ ਹਨ। ਉਹ ਇਸ ਕਰਕੇ ਨਹੀਂ ਦੁਖੀ ਹੁੰਦੇ ਕਿ ਉਹ ਚੀਜ਼ਾਂ ਨੂੰ, ਗੱਲਾਂ ਨੂੰ ਸਮਝਣਾ ਨਹੀਂ ਚਾਹੁੰਦੇ, ਉਹ ਇਸ ਕਰਕੇ ਦੁਖੀ ਹਨ ਕਿ ਉਨ੍ਹਾਂ ਨੂੰ ਗਿਆਨ ਹੀ ਨਹੀਂ, ਜਿਵੇਂ ਹਨ੍ਹੇਰੇ ਤੋਂ ਭਾਵ ਹੈ ਕਿ ਉਥੇ ਚਾਨਣ ਹੀ ਨਹੀਂ, ਉਸੇ ਤਰ੍ਹਾਂ ਅਗਿਆਨਤਾ ਤੋਂ ਭਾਵ ਹੈ ਕਿ ਗਿਆਨ ਹੀ ਨਹੀਂ। ਇਨ੍ਹਾਂ ਵਿੱਚੋਂ ਕਿਸੇ ਦੀ ਵੀ ਆਪਣੀ ਕੋਈ ਹੋਂਦ ਨਹੀਂ, ਲੋਕ ਸਤਿ ਦੇ ਬਹੁਤ ਹੀ ਨੇੜੇ ਹਨ ਪਰ ਸਤਿ ਨੂੰ ਜਾਣਦੇ ਨਹੀਂ, ਕਿਉਂਕਿ ਉਹ ਵਿਅਕਤੀਗਤ ਰੂਪ ਵਿਚ ਸੋਚ ਹੀ ਨਹੀਂ ਸਕਦੇ, ਉਹ ਸੋਚਣ ਦੇ ਅਸਮਰਥ ਹਨ, ਇਹ ਬਿਲਕੁਲ ਉਸੇ ਤਰ੍ਹਾਂ ਹੈ ਜਿਵੇਂ ਕੋਈ ਸੁੱਤਾ ਹੋਵੇ। ਜਦੋਂ ਅਸੀਂ ਸੁੱਤੇ ਹੁੰਦੇ ਹਾਂ, ਸਾਨੂੰ ਆਪਣੀ ਹੋਂਦ ਦਾ ਪਤਾ ਹੀ ਨਹੀਂ ਹੁੰਦਾ, ਭਾਵੇਂ ਅਸੀਂ ਹੁੰਦੇ ਹਾਂ ਪਰ ਸਾਨੂੰ ਆਪਣੀ ਹੋਂਦ ਦੀ ਚੇਤਨਤਾ ਨਹੀਂ ਹੁੰਦੀ। ਜੇਕਰ ਦੋ ਜਣੇ ਬ੍ਰਹਮਗਿਆਨੀ ਨੂੰ, ਰਿਸ਼ੀ ਨੂੰ ਮਿਲਣ ਜਾਣ ਤੇ ਇੱਕ ਉਥੇ ਜਾ ਕੇ ਸੁੱਤਾ ਰਹੇ, ਦੂਸਰਾ ਉਨ੍ਹਾਂ ਦੇ ਪ੍ਰਵਚਨ ਸੁਣੇ, ਹੋਏਗਾ ਕੀ? ਹੋਏਗਾ ਇਹ ਕਿ ਇਹ ਭਾਵੇਂ ਦੋਨੋਂ ਹੀ ਬ੍ਰਹਮਗਿਆਨੀ ਨੂੰ ਮਿਲਣ ਗਏ, ਦੋਨੋਂ ਹੀ ਭਾਵੇਂ ਉਨ੍ਹਾਂ ਦੇ ਸ਼ਰਧਾਲੂ ਹਨ, ਸ਼ਿਸ਼ ਹਨ, ਪਰ ਜਿਹੜਾ ਜਾਗ ਰਿਹਾ ਹੈ, ਉਨ੍ਹਾਂ ਦੇ ਪ੍ਰਵਚਨ ਸੁਣ ਰਿਹਾ ਹੈ ਜਾਂ ਜਿਸ ਨੇ ਸੁਣੇ ਹਨ ਕੇਵਲ ਉਹ ਹੀ ਕੇਵਲ ਉਨ੍ਹਾਂ ਬ੍ਰਹਮਗਿਆਨੀ ਦੀ ਹੋਂਦ ਨੂੰ ਮਹਿਸੂਸ ਕਰ ਸਕਦਾ ਹੈ, ਜਾਣ ਸਕਦਾ ਹੈ। ਹਰ ਮਨੁੱਖ ਸਤਿ ਦੇ ਨੇੜੇ ਹੈ, ਪਰ ਉਸ ਲਈ ਸੁਚੇਤ ਨਹੀਂ ਹੈ। ਜਿਹੜੇ ਜਾਗ ਗਏ ਹਨ, ਜਿਹੜੇ ਸੁਚੇਤ ਹਨ ਕੇਵਲ ਉਨ੍ਹਾਂ ਨੂੰ ਨੂੰ ਹੀ ਸਿੱਧਾ ਗਿਆਨ ਹੈ ਉਹ ਹੀ ਜਾਣਦੇ ਹਨ। ਗ੍ਰੰਥ ਸਾਨੂੰ ਦਸਦੇ ਹਨ, "ਉਠੋ! ਜਾਗੋ! ਅਗਿਆਨ ਤੋਂ ਜਾਗੋ, ਸੁਚੇਤ ਹੋਵੋ, ਮੁੜ ਕੇ ਨਾ ਅਗਿਆਨ ਦੀ ਨੀਂਦ ਵਿਚ ਜਾਓ। ਅਗਿਆਨ ਦਾ ਹਨ੍ਹੇਰਾ ਗਿਆਨ ਤੋਂ ਵਾਂਝੇ ਰਹਿਣਾ ਹੈ, ਸਤਿ ਤੋਂ ਦੂਰ ਰਹਿਣਾ ਹੈ।

## ਆਪਣੇ ਅੰਦਰ ਨਾਲ ਮਿਲਾਪ

ਉਹ ਕਿਹੜਾ ਐਸਾ ਗਿਆਨ ਹੈ ਜਿਸ ਨੂੰ ਮਨੁੱਖ ਜਾਣਦਾ ਨਹੀਂ, ਜਿਹਦੇ ਲਈ ਮਨੁੱਖ ਸੁਚੇਤ ਨਹੀਂ। ਗਿਆਨ ਦੋ ਪ੍ਰਕਾਰ ਦਾ ਹੈ। ਇੱਕ ਉਹ ਗਿਆਨ ਜਿਹੜਾ ਬਾਹਰੀ ਸੰਸਾਰ ਨੂੰ ਜਾਨਣ ਲਈ ਸਹਾਈ ਹੁੰਦਾ ਹੈ, ਦੂਸਰਾ ਉਹ ਗਿਆਨ ਜਿਹੜਾ ਮਨੁੱਖ ਨੂੰ ਅੰਦਰ ਜਾਨਣ ਲਈ ਸਹਾਈ ਹੁੰਦਾ ਹੈ। ਇੱਕ ਵਾਰੀ ਜਦੋਂ ਤੁਸੀਂ ਆਪਣੇ ਸਰੀਰ ਬਾਰੇ ਜਾਣ ਜਾਂਦੇ ਹੋ, ਸਮਝ ਜਾਂਦੇ ਹੋ ਉਸ ਤੋਂ ਅੱਗੇ ਮਨੁੱਖ ਨੂੰ ਜਾਨਣ ਦੀ ਲੋੜ ਹੈ ਕਿ ਬਾਹਰੀ ਸਰੀਰ ਅੰਦਰ ਨਾਲ ਕਿਸ ਤਰ੍ਹਾਂ ਜੁੜਿਆ ਹੋਇਆ ਹੈ। ਅੰਦਰ ਦਾ ਸਰੀਰ ਜਿਹੜਾ ਅੰਦਰੋਂ ਕੰਮ ਕਰਦਾ ਹੈ, ਉਸਨੂੰ ਅੰਤਸ਼ਕਰਣ ਕਹਿੰਦੇ ਹਨ, ਸਾਡਾ ਭੌਤਿਕ ਸਰੀਰ ਕੰਮ ਕਰਦਾ ਹੈ ਕਿਉਂਕਿ ਅੰਤਹਕਰਣ ਚਲ ਰਿਹਾ ਹੈ। ਇਹ ਅੰਤਹਕਰਣ ਕੀ ਹੈ? ਸਾਡੇ ਅੰਦਰ ਕੀ ਹੈ। ਅਸੀਂ ਸਾਰੇ ਜਾਣਦੇ ਹਾਂ ਜਦੋਂ ਅਸੀਂ ਸੋਚਦੇ ਹਾਂ, ਸਮਝਦੇ ਹਾਂ ਸਾਨੂੰ ਸਮਝਣ ਦਾ ਸੋਚਣ ਦਾ ਸਰੋਤ ਨਹੀਂ ਪਤਾ ਲਗਦਾ। ਸਾਨੂੰ ਗਿਆਨ ਦਾ ਸਰੋਤ ਨਹੀਂ ਪਤਾ। ਉਹ ਕਿਹੜੀ ਸ਼ਕਤੀ ਹੈ? ਸਾਡੀ ਸੋਚ ਤੋਂ ਪਰ੍ਹੇ ਉਹ ਕਿਹੜੀ ਸ਼ਕਤੀ ਹੈ ਜਿਹੜੀ ਮਨ ਨੂੰ ਉਤੇਜਿਤ ਕਰਦੀ ਹੈ, ਮਨ ਦੀ ਸੋਚ ਨੂੰ ਉਤਸ਼ਾਹਤ ਕਰਦੀ ਹੈ, ਸਮਝਣ ਲਈ ਜਾਨਣ ਲਈ ਵਿਸ਼ਲੇਸ਼ਣ ਲਈ ਪ੍ਰੇਰਿਤ ਕਰਦੀ ਹੈ, ਨਿਰਣੇ ਲਈ ਮਾਰਗ ਦਰਸ਼ਨ ਕਰਦੀ ਹੈ, ਉਹ ਕਿਹੜੀ ਸ਼ਕਤੀ ਹੈ ਜਿਹੜੀ ਸਾਨੂੰ ਚਲਾਈ ਰੱਖਦੀ ਹੈ, ਜਿਹੜੀ ਸਾਨੂੰ ਜੀਉਂਦਾ ਰੱਖਦੀ ਹੈ? ਹਰ ਕੋਈ ਵਡਭਾਗੇ ਹੀ ਹਨ ਜਿਹੜੇ ਇਹ ਜਾਣਦੇ ਹਨ ਕਿ ਮਨ ਤੋਂ ਪਰ੍ਹੇ ਮਨ ਦੇ ਪਿੱਛੇ ਕੀ ਹੈ? ਇਹ ਜਾਨਣ ਲਈ ਤੁਹਾਨੂੰ ਆਪਣੇ ਆਪ ਨੂੰ ਤਿਆਰ ਕਰਨਾ ਪੈਂਦਾ ਹੈ। ਸਾਡੇ ਜੰਤਰ ਸਾਡੇ ਕੋਲ ਜਿਹੜੇ ਸਾਧਨ ਹਨ ਉਹ ਐਨੇ ਸਥੂਲ ਹਨ ਕਿ ਉਹ ਤਾਂ ਬਾਹਰੀ ਵਸਤੂਆਂ ਨੂੰ ਹੀ ਦੇਖ ਕੇ ਵਿਸ਼ਲੇਸ਼ਣ ਕਰ ਸਕਦੇ ਹਨ, ਉਹ ਸਾਨੂੰ ਏਨਾ ਵੀ ਨਹੀਂ ਦੱਸ ਸਕਦੇ ਕਿ ਇਹ ਸਭ ਕੁਝ ਬਦਲ ਕਿਉਂ ਰਿਹਾ ਹੈ। ਜਦੋਂ ਅਸੀਂ ਮਨ ਦੀ ਵਰਤੋਂ ਕਰਕੇ ਵਿਸ਼ਲੇਸ਼ਣ ਕਰਨਾ ਚਾਹੁੰਦੇ ਹਾਂ, ਅਸੀਂ ਦੇਖਦੇ ਹਾਂ ਮਨ ਆਪਣੇ

ਆਪ ਵਿਚ ਹੀ ਬਦਲਦਾ ਰਹਿੰਦਾ ਹੈ, ਮਨ ਤਾਂ ਪਲ-ਪਲ ਬਦਲਦਾ ਹੈ, ਇਸੇ ਲਈ ਮਨ ਨੂੰ ਸਮਝਣਾ, ਮਨ ਨੂੰ ਜਾਨਣਾ ਬੜਾ ਜ਼ਰੂਰੀ ਹੈ, ਅਵਸ਼ਕ ਹੈ।

ਜਦੋਂ ਤੁਸੀਂ ਜੀਵਨ ਨੂੰ ਜਾਨਣਾ ਸਮਝਣਾ ਸ਼ੁਰੂ ਕਰਦੇ ਹੋ, ਸਭ ਤੋਂ ਪਹਿਲਾਂ ਸਰੀਰ ਬਾਰੇ ਜਾਨਣਾ ਸ਼ੁਰੂ ਕਰਦੇ ਹੋ, ਸਬੰਧ ਨੂੰ ਜਾਣਦੇ ਹੋ, ਸਮਝਦੇ ਹੋ, ਫੇਰ ਸੰਸਾਰਕ ਵਸਤੂਆਂ ਨੂੰ ਸਮਝਦੇ ਹੋ। ਸੰਸਾਰ ਦੇ ਵੱਖ-ਵੱਖ ਪੱਧਰਾਂ ਨੂੰ ਘੋਖ ਕੇ, ਜਾਣ ਕੇ, ਸਰੀਰ ਦੇ ਵਿਕਾਸ ਨੂੰ ਦੇਖ ਕੇ, ਸਬੰਧਾਂ ਦੀ ਸਥਿਰਤਾ ਨੂੰ ਦੇਖ ਕੇ ਸੰਸਾਰ ਦੇ ਬਦਲਦੇ ਰੂਪ ਨੂੰ ਦੇਖ ਕੇ, ਮਨੁੱਖ ਜਾਣ ਜਾਂਦਾ ਹੈ ਕਿ ਬਾਹਰੀ ਸੰਸਾਰ ਉਸ ਦੀ ਸਮੱਸਿਆ ਦਾ ਸਮਾਧਾਨ ਨਹੀਂ ਕਰ ਸਕਦਾ। ਜਦੋਂ ਇਹ ਸਭ ਜਾਣ ਜਾਂਦਾ ਹੈ, ਫੇਰ ਮਨੁੱਖ ਅੰਤਰਮੁਖੀ ਹੁੰਦਾ ਹੈ, ਸੁਤੰਤਰਤਾ ਭਾਲਦਾ ਹੈ। ਮਨੁੱਖ ਕਿਸੇ ਇਹੋ ਜਿਹੇ ਨੂੰ ਦੇਖਦਾ ਹੈ ਜਿਹੜਾ ਉਸ ਦਾ ਮਾਰਗ ਦਰਸ਼ਨ ਕਰ ਸਕੇ, ਉਸ ਦਾ ਹੱਥ ਪਕੜ ਸਕੇ, ਉਸ ਦਾ ਮਸੀਹਾ ਬਣ ਸਕੇ, ਫੇਰ ਉਹ ਰਿਸ਼ੀਆਂ-ਮੁਨੀਆਂ ਦੀਆਂ, ਸੰਤਾਂ ਮਹਾਂਪੁਰਖਾਂ ਦੇ ਪ੍ਰਵਚਨ ਬਚਨ ਲੱਭਦਾ ਹੈ, ਫੇਰ ਉਹ ਜੀਵਨ ਬਾਰੇ ਕੁਝ ਹੋਰ ਜਾਨਣ ਦੀ ਕੋਸ਼ਿਸ਼ ਕਰਦਾ ਹੈ, ਵਾਸਤਵ ਵਿੱਚ ਹਰ ਮਨੁੱਖ ਕਿਤੇ ਨਾ ਕਿਤੇ ਕਿਸੇ ਵਿੱਚ ਵਿਸ਼ਵਾਸ਼ ਕਰਨਾ ਲੋਚਦਾ ਹੈ। ਕੋਈ ਵੀ ਅਵਤਾਰ ਬ੍ਰਹਮਗਿਆਨੀ ਸੰਸਾਰ ਤੇ ਇਸ ਤਰ੍ਹਾਂ ਦਾ ਨਹੀਂ ਹੋਇਆ, "ਮੇਰੇ ਬੱਚਿਓ! ਤੁਸੀਂ ਕੁਝ ਨਾ ਕਰੋ, ਤੁਹਾਨੂੰ ਕੁਝ ਕਰਨ ਦੀ ਲੋੜ ਹੀ ਨਹੀ ਹੈ। ਮੈਂ ਤੁਹਾਡੇ ਲਈ ਸਭ ਕੁਝ ਕਰਾਂਗਾ, ਬੱਸ ਤੁਸੀਂ ਮੇਰਾ ਹੱਥ ਪਕੜ ਲਵੋ, ਤੁਸੀਂ ਹਰ ਚੀਜ਼ ਤੋਂ ਛੁਟਕਾਰਾ ਪਾ ਲਵੋਗੇ।" ਕਿਸੇ ਨੇ ਵੀ ਇਸ ਤਰ੍ਹਾਂ ਨਾਲ ਨਹੀਂ ਕਿਹਾ, ਸਾਰਿਆਂ ਪੀਰਾਂ ਪੈਗੰਬਰਾਂ ਨੇ ਸਾਧਨ ਬਣਾਇਆ ਹੈ, ਤਰੀਕਾ ਦਿੱਤਾ ਹੈ, ਤੁਸੀਂ ਆਪਣੇ ਆਪ ਨੂੰ ਗਿਆਨ ਦੇ ਸਕਦੇ ਹੋ, ਤੁਸੀਂ ਜਾਗ੍ਰਤ ਕਰ ਸਕਦੇ ਹੋ, ਮੈਂ ਤੁਹਾਨੂੰ ਮਾਰਗ ਦਿਖਾ ਸਕਦਾ ਹਾਂ, ਮਾਰਗ ਤੇ ਤੁਰਾ ਸਕਦਾ ਹਾਂ, ਪਰ ਮੈਂ ਤੁਹਾਨੂੰ ਬ੍ਰਹਮ ਗਿਆਨ ਦਾ ਚਾਨਣ ਦੇ ਨਹੀਂ ਸਕਦਾ। ਅਸੀਂ ਸਾਰੇ ਹੀ ਬਾਲਮੀਕੀ ਦੇ ਬਾਰੇ ਜਾਣਦੇ ਹਾਂ, ਜਿਹੜਾ ਕੀ ਕਰਦਾ ਸੀ, ਪਰ ਅੰਤ ਉਸ ਨੇ ਰਾਮਾਇਣ ਲਿਖੀ, ਕਿਸ ਤਰ੍ਹਾਂ ਨਾਲ ਮਹਾਂਪੁਰਖਾਂ ਦੇ ਮਿਲਾਪ ਨਾਲ ਉਸ ਦਾ ਜੀਵਨ ਬਦਲਿਆ, ਉਹ ਆਪ ਵੀ ਬ੍ਰਹਮਗਿਆਨੀ ਬਣਿਆ, ਮਹਾਨ ਕਵੀ ਬਣਿਆ। ਇਹੋ ਹੀ ਕਾਲੀਦਾਸ ਤੇ ਲਾਗੂ ਹੈ। ਕਾਲੀਦਾਸ ਬਿਲਕੁਲ ਅਨਪੜ੍ਹ ਸੀ ਉਸ ਦੀ ਘਰਵਾਲੀ ਨੇ ਉਸ ਨੂੰ ਵੰਗਾਰਿਆ ਸੀ, ਪਰ ਫੇਰ ਅੰਤ ਨੂੰ ਉਹ ਕੀ ਬਣਿਆ। ਅੱਜ ਉਸ ਨੂੰ ਭਾਰਤ ਦਾ ਸ਼ੇਕਸਪੀਅਰ ਕਹਿੰਦੇ ਹਨ। ਹਰ ਮਨੁੱਖ ਦੇ ਜੀਵਨ ਵਿੱਚ ਇੱਕ ਸਮਾਂ ਆਉਂਦਾ ਹੈ ਜਦੋਂ ਉਸ ਨੂੰ ਆਪਣੇ ਆਪ ਨੂੰ ਬਨਾਉਣ ਦਾ, ਸਵਾਰਨ ਦਾ ਮੌਕਾ ਮਿਲਦਾ ਹੈ, ਪਰ ਸ਼ਰਤ ਹੈ ਕਿ ਮਨੁੱਖ ਉਸ ਅਵਸਰ ਨੂੰ ਸਥਿਲ ਹੋ ਕੇ, ਨਿਸਚਿਲ ਹੋ ਕੇ ਨਾ ਗੁਆ ਦੇਵਾ। ਮਨੁੱਖੀ ਇਤਿਹਾਸ ਇਹੋ ਜਿਹੀਆਂ ਮਿਸਾਲਾਂ ਨਾਲ ਭਰਪੂਰ ਹੈ, ਜੇਕਰ ਅਸੀਂ ਆਤਮ ਮਾਰਗ ਉਤੇ ਠੀਕ ਤਰ੍ਹਾਂ ਨਾਲ ਚਲਦੇ ਰਹੀਏ, ਸਾਡੇ ਕੋਲ ਸਮਰੱਥਾ ਹੈ। ਨਿਰਾਸਤਾ ਦੇ ਜੀਵਨ ਵਿਚ ਕੋਈ ਸਥਾਨ ਨਹੀਂ ਹੈ, ਸਾਡੇ ਕੋਲ ਸਦਾ ਹੀ ਅਵਸਰ ਹੈ, ਸਮਾਂ ਹੈ, ਸਥਾਨ ਹੈ, ਸਾਧਨ ਹੈ, ਅਸੀਂ ਜੀਵਨ ਉਦੇਸ਼ ਪ੍ਰਾਪਤ ਕਰ ਸਕਦੇ ਹਾਂ।

ਵਿਕਾਸ ਦੇ ਦੌਰ ਵਿਚ ਮਨੁੱਖ ਨੇ ਇੱਕ ਬੌਧਿਕ ਸਤਰ, ਇਕ ਜੀਵਨ ਸ਼ੈਲੀ ਪ੍ਰਾਪਤ ਕਰ ਲਈ ਹੈ, ਜਿਹੜੀ ਉਸ ਨੂੰ ਸਾਰੇ ਜੀਵਨ ਦੀ ਪਰਖ ਲਈ ਤਿਆਰ ਕਰ ਦਿੰਦੀ ਹੈ। ਮਨੁੱਖ ਕੋਲ ਸਾਰੇ ਸਾਧਨ ਹਨ, ਸਾਰੀਆਂ ਯੋਗਤਾ ਹਨ ਜਿਨ੍ਹਾਂ ਨਾਲ ਉਹ ਆਪਣਾ ਵਿਕਾਸ ਕਰ ਸਕਦਾ ਹੈ, ਪਰ ਹਰ ਮਨੁੱਖ ਇਹ ਸਾਧਨ, ਇਹ ਯੋਗਤਾ ਦਾ ਪ੍ਰਯੋਗ ਨਹੀਂ ਕਰਦਾ। ਇਕ ਮਾਰਗ ਤੇ ਚੱਲ ਕੇ ਜਗਿਆਸੂ ਜੀਵਨ ਮਨੋਰਥ ਦੀ ਪ੍ਰਾਪਤੀ ਕਰ ਸਕਦਾ ਹੈ। ਮਾਰਗ ਚੋਣ ਨਾ ਕਰ ਸਕਣਾ, ਜਾਂ ਮਾਰਗ ਚੋਣ ਤੋਂ ਪਿਛੋਂ ਉਸ ਮਾਰਗ ਨੂੰ ਬੇਅਰਥ ਗੁਆਉਣਾ ਹੈ, ਜੀਵਨ ਸ਼ਕਤੀ ਅਜਾਂਈ ਗੁਆਉਣੀ ਹੈ। ਮਾਰਗ ਭਾਵੇਂ ਵੱਖ-ਵੱਖ ਹਨ ਪਰ ਉਦੇਸ਼ ਸਾਰਿਆਂ ਦਾ ਇੱਕੋ ਹੀ ਹੈ, ਸੰਸਾਰ ਦਾ ਜੀਵਨ ਸਾਡੀ ਆਪਣੀ ਚੋਣ ਹੈ, ਇਹ ਵੀ ਸਾਡੀ ਆਪਣੀ ਚੋਣ ਹੈ ਕਿ ਅਸੀਂ ਅੰਦਰ ਦੇ ਮਾਰਗ ਤੇ ਚਲਦੇ ਹਾਂ ਜਾਂ ਨਹੀਂ, ਗਿਆਨ ਪ੍ਰਾਪਤ ਕਰਦੇ ਹਾਂ ਜਾਂ ਨਹੀਂ।

ਅਸੀਂ ਆਪਣੇ ਬੰਦੇ, ਆਪਣਾ ਆਲਾ ਦੁਆਲਾ, ਵਾਤਾਵਰਣ ਆਪ ਚੁਣਦੇ ਹਾਂ, ਸਾਡਾ ਜਨਮ ਵੀ ਸਾਡੀ ਆਪਣੀ ਹੀ ਚੋਣ ਹੈ, ਅਸੀਂ ਕਿਸ ਤਰ੍ਹਾਂ ਰਹਿਣਾ ਚਾਹੁੰਦੇ ਹਾਂ ਇਹ ਸਾਡੀ ਆਪਣੀ ਹੀ ਚੋਣ ਹੈ, ਅਸੀਂ ਰਿਸ਼ਤੇ ਚੁਣਦੇ ਹਾਂ ਉਨ੍ਹਾਂ ਨਾਲ ਮੋਹ ਪਾਉਂਦੇ ਹਾਂ, ਅਸੀਂ ਸੋਚਦੇ ਹਾਂ ਰਿਸ਼ਤੇ, ਚੀਜ਼ਾਂ ਵਸਤੂਆਂ, ਇਹ ਪਿਆਰ ਲਈ ਹਨ, ਸਾਡੀ ਸਹਾਇਤਾ ਕਰਨਗੀਆਂ। ਪਰ ਅਸੀਂ ਪਿਆਰ ਕਰਨਾ ਨਹੀਂ ਸਿਖਦੇ, ਜਦੋਂ ਤੱਕ ਸਾਡੀ ਚੇਤਨਤਾ ਦਾ ਵਿਸਤਾਰ ਨਾ ਹੋ ਜਾਏ, ਏਨਾ ਹੀ ਨਹੀਂ ਵਿਸਤਾਰ ਵੀ ਪੂਰੀ ਤਰ੍ਹਾਂ ਨਾਲ ਵਿਸਤ੍ਰਿਤ ਹੋ ਜਾਏ।

ਜਦੋਂ ਕੋਈ ਪਿਆਰਾ ਦੋਸਤ, ਕੋਈ ਸਬੰਧੀ ਚੜ੍ਹਾਈ ਕਰ ਜਾਂਦਾ ਹੈ, ਅਸੀਂ ਥੋੜ੍ਹੀ ਦੇਰ ਲਈ ਬ੍ਰਹਮਗਿਆਨੀ ਬਣ ਜਾਂਦੇ ਹਾਂ, ਦਾਰਸ਼ਨਕ ਬਣ ਜਾਂਦੇ ਹਾਂ। ਅਸੀਂ ਸੋਚਦੇ ਹਾਂ, ਇਹ ਬੰਦਾ ਕੱਲ੍ਹ ਸਾਡੇ ਨਾਲ ਸੀ, ਐਨਾ ਚੰਗਾ ਇਨਸਾਨ ਸੀ। ਦੇਖੋ ਹੁਣ ਕੀ ਹੋ ਗਿਆ ਹੈ, ਸਾਡੇ ਨਾਲ ਵੀ ਇਹੋ ਕੁਝ ਹੋਣਾ ਹੈ। ਇਹ ਸੰਸਾਰ ਇਹ ਜੀਵਨ ਇੱਕ ਮਾਇਆ ਜਾਲ ਹੈ, ਇੱਕ ਭੁਲੇਖਾ ਹੈ। ਹਰ ਕਿਸੇ ਨੂੰ ਸਿਵਿਆਂ ਸ਼ਮਸ਼ਾਨ ਘਾਟ ਵਿੱਚ ਬੈਰਾਗ ਹੋ ਜਾਂਦਾ ਹੈ, ਉਸ ਘੜੀ ਲਈ ਹਰ ਕੋਈ ਬ੍ਰਹਮਗਿਆਨੀ ਹੋ ਜਾਂਦਾ ਹੈ। ਫੇਰ ਜਦੋਂ ਅਸੀਂ ਘਰਾਂ ਨੂੰ ਚਲੇ ਜਾਂਦੇ ਹਾਂ, ਫੇਰ ਸਭ ਕੁਝ ਪਹਿਲਾਂ ਵਰਗਾ ਹੀ ਹੋ ਜਾਂਦਾ ਹੈ। ਪ੍ਰਮਾਤਮਾ ਸਾਨੂੰ ਅਵਸਰ ਦਿੰਦਾ ਹੈ, ਕੁਦਰਤ ਵਾਸਤਵਿਕਤਾ ਦਸਦੀ ਹੈ, ਸਤਿ ਦਸਦੀ ਹੈ, ਪਰ ਅਸੀਂ ਫੇਰ ਵੀ ਅੱਖਾਂ ਬੰਦ ਹੀ ਕਰਕੇ ਰੱਖਦੇ ਹਾਂ, ਅਸੀਂ ਮੋਹ ਵਿਚ ਏਨਾ ਫਸੇ ਹੋਏ ਹਾਂ ਮਾਇਆ ਵਿਚ ਪੂਰੀ ਤਰ੍ਹਾਂ ਨਾਲ ਲਿਪਟੇ ਹੋਏ ਹਾਂ, ਮਾਇਆ ਵਿੱਚ ਪੂਰੀ ਤਰ੍ਹਾਂ ਨਾਲ ਲਿਪਟੇ ਪਏ ਹਾਂ, ਅਸੀਂ ਦੇਖਦੇ ਹੀ ਨਹੀਂ ਸਤਿ ਸਾਨੂੰ ਦਿਸਦਾ ਹੀ ਨਹੀਂ।

## ਅੰਦਰ ਜਾਨਣ ਦਾ ਤਰੀਕਾ

ਮਨੁੱਖ ਬਾਹਰੋਂ ਸਦਾ ਹੀ ਨਿਰਾਸ ਰਹਿੰਦਾ ਹੈ, ਅਸੰਤੁਸ਼ਟ ਰਹਿੰਦਾ ਹੈ, ਇਹ ਸਭ ਕੁਝ ਹੁੰਦਿਆਂ ਉਹ ਅੰਦਰ ਨੂੰ ਜਾਨਣ ਦੀ ਸਮਝਣ ਦੀ ਕੋਸ਼ਿਸ਼ ਨਹੀਂ ਕਰਦਾ। ਜਿਹੜੇ ਜੀਵਨ ਦੇ ਦੂਸਰੇ ਪੱਖ ਨੂੰ, ਦੂਸਰੇ ਪਾਸੇ ਨੂੰ ਜਾਨਣ ਦੀ, ਸਮਝਣ ਦੀ ਕੋਸ਼ਿਸ਼ ਕਰਦੇ

ਹਨ ਉਹ ਇਹੋ ਜਿਹੀਆਂ ਸੂਖਮਤਾਵਾਂ ਦਾ ਸਾਮ੍ਹਣਾ ਕਰਦੇ ਹਨ, ਜਿਹੜੀਆਂ ਉਨ੍ਹਾਂ ਨੂੰ ਭੁੱਲ-ਭੁਲਈਆਂ ਵਿੱਚ ਪਾ ਦਿੰਦੀ ਹੈ, ਫੇਰ ਉਨ੍ਹਾਂ ਨੂੰ ਸਮਝ ਨਹੀਂ ਆਉਂਦੀ ਉਹ ਅੱਗੇ ਕੀ ਕਰਨ। ਬਚਪਨ ਤੋਂ ਹੀ ਲੋਕਾਂ ਨੂੰ ਸਿਖਾਇਆ ਜਾਂਦਾ ਹੈ, ਉਹ ਦੇਖਣ, ਘੋਖਣ, ਪੁਸ਼ਟੀਕਰਨ ਪਰ ਇਹ ਸਿਖਾਇਆ ਹੀ ਨਹੀਂ ਜਾਂਦਾ ਕਿ ਅੰਦਰ ਕਿਵੇਂ ਜਾਣਾ ਹੈ, ਦੇਖਣਾ ਹੈ, ਅੰਦਰ ਦੀ ਪੁਸ਼ਟੀ ਕਿਵੇਂ ਕਰਨੀ ਹੈ, ਅੰਦਰ ਨੂੰ ਕਿਵੇਂ ਜਾਨਣਾ ਹੈ। ਰਿਸ਼ੀਆਂ-ਮੁਨੀਆਂ ਨੇ ਇਨ੍ਹਾਂ ਤੇ ਚਿੰਤਨ ਕੀਤਾ ਹੈ, ਬਹੁਤ ਦੇਰ ਤਕ ਚਿੰਤਨ ਕੀਤਾ ਹੈ, ਉਨ੍ਹਾਂ ਨੇ ਅੰਦਰ ਨੂੰ ਜਾਨਣ ਤੇ ਸਮਝਣ ਦੇ ਤਰੀਕੇ ਵੀ ਦਿੱਤੇ ਹਨ, ਜਿਸ ਤਰ੍ਹਾਂ ਨਾਲ ਅੱਜ ਦੇ ਵਿਗਿਆਨਕਾਂ ਨੇ ਕੁਦਰਤ ਨੂੰ ਜਾਨਣ ਦੇ ਸਮਝਣ ਦੇ ਤਰੀਕੇ, ਕੁਦਰਤ ਦਾ ਵਿਸ਼ਲੇਸ਼ਨ ਕਰਨ ਦੇ ਤਰੀਕੇ, ਕੱਢੇ ਹਨ ਜਿਸ ਨਾਲ ਉਨ੍ਹਾਂ ਨੇ ਸਕਾਰਾਤਮਕ ਤਰੀਕੇ ਕੱਢੇ ਹਨ, ਤਰੀਕੇ ਤੇ ਜੁਗਤ ਦਿੱਤੀ ਹੈ, ਜਿਸ ਨਾਲ ਜੀਵਨ ਨੂੰ ਜਾਣਿਆ ਜਾਵੇ, ਵਿਸ਼ਲੇਸ਼ਨ ਕੀਤਾ ਜਾਵੇ, ਜੀਵਨ ਨੂੰ ਸਮਝਿਆ ਜਾਵੇ।

ਬਹੁਤ ਸਾਰੇ ਲੋਕ ਇਹ ਪ੍ਰਸ਼ਨ ਪੁੱਛਦੇ ਹਨ, ਕੀ ਸਾਡੇ ਅੰਦਰ ਆਤਮਾ ਹੈ? ਅੱਜ ਦੇ ਦਾਰਸ਼ਨਕ ਇਸ ਗੱਲ ਲਈ ਇਨਕਾਰ ਕਰਦੇ ਹਨ ਕਿਉਂਕਿ ਉਹ ਤਾਂ ਪਦਾਰਥਵਾਦ, ਭੌਤਿਕਵਾਦ ਦੇ ਪ੍ਰਭਾਵ ਥੱਲੇ ਹਨ। ਕੀ ਅਸੀਂ ਚੰਗੀ ਤਰ੍ਹਾਂ ਜਾਣਦੇ ਹਾਂ ਵਿਗਿਆਨ ਕੀ ਹੈ? ਪੁਰਾਤਨ ਯੋਗੀਆਂ ਅਨੁਸਾਰ ਵਿਗਿਆਨ ਤੋਂ ਭਾਵ ਹੈ, ਵਿਗਿਆਨਮ'। ਨਿਯਮਬੱਧ ਤਰੀਕੇ ਨਾਲ ਖੋਜ ਕੀਤੀ ਗਈ, ਪੜ੍ਹਾਈ ਜਿਸ ਨਾਲ ਗਿਆਨ ਪ੍ਰਾਪਤ ਹੁੰਦਾ ਹੈ। ਵਿਗਿਆਨ ਬੁੱਧੀ ਦੁਆਰਾ ਗਿਆਨ ਪ੍ਰਾਪਤ ਕਰਨਾ ਹੀ ਤਾਂ ਹੈ। ਵਿਗਿਆਨ ਅੰਦਰ ਦੇ ਗਿਆਨ ਦਾ ਬਾਹਰੀ ਪ੍ਰਗਟਾਅ ਹੈ।

ਜੇਕਰ ਕੋਈ ਵੀ ਅੰਦਰ ਦੇ ਸੰਸਾਰ ਦਾ ਜਾਣੂ ਹੋਣਾ ਚਾਹੁੰਦਾ ਹੈ, ਜਗਿਆਸੂ ਹੈ, ਗਿਆਨ ਮਾਰਗ ਤੇ ਚੱਲਣਾ ਚਾਹੁੰਦਾ ਹੈ, ਅੰਦਰ ਦੀ ਖੋਜ ਕਰਨਾ ਚਾਹੁੰਦਾ ਹੈ ਉਸ ਨੂੰ ਇਹ ਸਮਝਣਾ ਪਵੇਗਾ ਕਿ ਮਨ ਸ਼ੁੱਧ ਹੋਵੇ, ਇਕਾਗਰ ਹੋਵੇ, ਸੁਤੰਤਰ ਹੋਵੇ, ਇਹ ਸਭ ਕੁਝ ਹੋਵੇਗਾ, ਤਾਂ ਹੀ ਅੰਦਰ ਖੋਜਿਆ ਜਾਵੇਗਾ। ਜੇਕਰ ਮਨ ਸੁਤੰਤਰ ਨਹੀਂ ਹੈ ਜਾਂ ਤੁਸੀਂ ਪਹਿਲਾਂ ਤੋਂ ਹੀ ਪ੍ਰਤੀਕੂਲ ਹੋ, ਪੱਖਪਾਤ ਵਾਲੇ ਹੋ, ਕਿਸੇ ਕੱਟੜਤਾ ਦੇ ਥੱਲੇ ਹੋ, ਕਿਸੇ ਖਾਸ ਵਿੱਧੀ ਦੇ ਪ੍ਰਭਾਵ ਥੱਲੇ ਹੋ, ਇਨ੍ਹਾਂ ਹਾਲਾਤਾਂ ਵਿਚ ਨਾ ਤਾਂ ਕੋਈ ਖੋਜ ਹੋ ਸਕਦੀ ਹੈ, ਨਾ ਹੀ ਕੁਝ ਜਾਣਿਆ ਜਾ ਸਕਦਾ ਹੈ। ਅੰਦਰ ਦੀ ਖੋਜ ਲਈ ਤਾਂ, ਤੁਹਾਨੂੰ ਸੱਚੇ ਹੋਣਾ ਪਵੇਗਾ, ਸਤਿ ਦੇ ਅਨੁਆਈ ਹੋਣਾ ਪਵੇਗਾ, ਸੁਹਿਰਦ ਹੋਣਾ ਪਵੇਗਾ, ਕਿਸੇ ਪੱਖਪਾਤ ਤੋਂ ਉੱਚੇ ਮਨ ਦੀ ਲੋੜ ਹੈ। ਤੁਸੀਂ ਆਪਣੇ ਆਪ ਨਾਲ ਝੂਠ ਨਹੀਂ ਬੋਲ ਸਕਦੇ। ਤੁਹਾਨੂੰ ਆਪਣੇ ਆਪ ਨੂੰ ਪੁੱਛਣਾ ਚਾਹੀਦਾ ਹੈ ਕਿ ਕੀ ਮੈਂ ਆਪਣੇ ਆਪ ਨਾਲ ਸੱਚ ਬੋਲ ਰਿਹਾ ਹਾਂ? ਕੀ ਮੈਂ ਆਪਣੇ ਆਪ ਨਾਲ ਸੱਚਾ ਹਾਂ? ਕੀ ਮੈਂ ਸੱਚਾ ਜਗਿਆਸੂ ਹਾਂ?

ਅੰਦਰ ਦੀ ਖੋਜ ਲਈ ਸਾਨੂੰ ਪੱਖਪਾਤ ਨੂੰ ਛੱਡਣਾ ਪਵੇਗਾ, ਪ੍ਰਤੀਕੂਲਤਾ ਛੱਡਣੀ ਪਵੇਗੀ, ਪਿਛੋਕੜ ਭੁੱਲਣਾ ਪਵੇਗਾ, ਜੇ ਇਹ ਨਹੀਂ ਕਰਾਂਗੇ ਤਾਂ ਸਾਡੀ ਖੋਜ ਅਧੂਰੀ ਹੋਵੇਗੀ ਦੂਸਰੀ ਗੱਲ ਇਹ ਕਿ ਮਨ ਨੂੰ ਅੰਦਰ ਜਾਣ ਲਈ ਸਿੱਖਿਆ ਦੇਣੀ ਹੋਵੇਗੀ ਪਰ ਮਨ ਤਾਂ ਅੰਦਰ ਜਾਣਾ ਹੀ ਨਹੀਂ ਚਾਹੁੰਦਾ। ਮਨ ਤਾਂ ਬਾਹਰ ਹੀ ਰਹਿਣਾ ਚਾਹੁੰਦਾ ਹੈ, ਬਾਹਰੀ ਵਸਤੂਆਂ ਤੇ ਹੀ ਇੱਕਠਾ ਹੋਣਾ ਚਾਹੁੰਦਾ ਹੈ, ਮਨ ਨੂੰ ਅੰਦਰ ਜਾਣਾ ਸਿਖਾਇਆ ਹੀ ਨਹੀਂ ਗਿਆ, ਮਨ ਨੂੰ ਤਾਂ ਬਾਹਰੀ ਸੰਸਾਰ ਲਈ ਹੀ ਸਿਖਾਇਆ ਗਿਆ ਹੈ। ਮਨ ਸੂਖਮ ਵਲ ਜਾਣਾ ਹੀ ਨਹੀਂ ਚਾਹੁੰਦਾ, ਮਨ ਕਿਸੇ ਵਸਤੂ ਤੋਂ ਬਿਨਾਂ ਸੋਚਣਾ ਹੀ ਨਹੀਂ ਜਾਣਦਾ। ਅਸੀਂ ਵਸਤੂਆਂ ਦੀ ਕਲਪਨਾ ਕਰ ਸਕਦੇ ਹਾਂ, ਪਰ ਕਲਪਨਾ ਵੀ ਤਾਂ ਅੰਦਰ ਦੇ ਆਕਾਰ ਦੇ ਉਤੇ ਹੀ ਹੈ, ਉਸ ਅਨੁਸਾਰ ਹੀ ਹੈ। ਸਾਨੂੰ ਮਨ ਨੂੰ ਅੰਦਰ ਜਾਣ ਲਈ ਸਿੱਖਿਆਂ ਦੇਣੀ ਚਾਹੀਦੀ ਹੈ, ਸਾਡੇ ਨਿਜੀ ਅੰਦਰ, ਜਿਸ ਨਾਲ ਸਾਡੇ ਸਾਰੇ ਕੰਮ, ਸਾਡੇ ਸਾਰੇ ਕਾਰਜ ਹੁੰਦੇ ਹਨ, ਅਸੀਂ ਬੋਲਦੇ ਹਾਂ, ਅਸੀਂ ਪਰੇਰੇ ਜਾਂਦੇ ਹਾਂ, ਸਾਡੀਆਂ ਇੱਛਾਵਾਂ ਨੂੰ ਅਸੀਂ ਸਮਝ ਸਕੀਏ। ਹੋਰ ਜਿਹੜੀਆਂ ਸਾਡੇ ਅੰਦਰ ਦੀਆਂ ਪ੍ਰਬਲ ਸ਼ਕਤੀਆਂ ਹਨ ਉਨ੍ਹਾਂ ਨੂੰ ਜਾਣ ਸਕੀਏ, ਸਾਨੂੰ ਉਨ੍ਹਾਂ ਦਾ ਸੁਭਾਅ ਜਾਨਣਾ ਚਾਹੀਦਾ ਹੈ, ਸਾਨੂੰ ਸਮਝਣਾ ਚਾਹੀਦਾ ਹੈ ਜੋ ਅਸੀਂ ਸੋਚਦੇ ਹਾਂ ਉਹ ਕਿਉਂ ਇਸ ਤਰ੍ਹਾਂ ਸੋਚਦੇ ਹਾਂ ਜੋ ਅਸੀਂ ਕਰ ਰਹੇ ਹਾਂ ਉਹ ਕਿਉਂ ਕਰ ਰਹੇ ਹਾਂ।

ਅਸੀਂ ਬਾਹਰੀ ਸੰਸਾਰ ਨੂੰ ਆਪਣੇ ਉੱਤੇ ਭਾਰੂ ਹੋਣ ਦਿੰਦੇ ਹਾਂ। ਵਾਸਤਵ ਵਿੱਚ ਜਿੰਨਾ ਭਾਰੂ ਹੋਣਾ ਚਾਹੀਦਾ ਹੈ ਉਸ ਤੋਂ ਕਿਤੇ ਵੱਧ, ਬਹੁਤ ਸਾਰੇ ਲੋਕ ਇਸ ਕਰਕੇ ਖੁਸ਼ ਨਹੀਂ ਕਿਉਂਕਿ ਦੂਸਰਿਆਂ ਨੇ ਉਨ੍ਹਾਂ ਨੂੰ ਦੱਸਿਆ ਹੈ, ਕਿਹਾ ਹੈ ਕਿ ਉਹ ਚੰਗੇ ਨਹੀਂ ਹਨ। ਇਹ ਗੱਲਾਂ, ਇਹ ਸੁਝਾਅ ਉਨ੍ਹਾਂ ਦੇ ਜੀਵਨ ਦਾ ਭਾਗ ਬਣ ਗਏ ਹਨ, ਜਿਸ ਕਾਰਣ ਉਹ ਆਪਣੇ ਆਪ ਨੂੰ ਭੈੜੇ ਹੀ ਸਮਝਦੇ ਹਨ ਪਰ ਜਦੋਂ ਕੋਈ ਵੀ ਆਪਣੇ ਆਪ ਨੂੰ ਨਿਖੇਦਦਾ ਹੈ, ਆਪਣੇ ਆਪ ਨੂੰ ਵੱਖ ਕਰ ਲੈਂਦਾ ਹੈ, ਆਪਣੇ ਆਪ ਨੂੰ ਪਾਪੀ ਸਮਝਦਾ ਹੈ, ਜਾਂ ਆਪਣੇ ਆਪ ਨੂੰ ਨਖਿੱਦ ਨਕਸ਼ਾ ਸਮਝਣ ਲੱਗ ਪੈਂਦਾ ਹੈ, ਇਸ ਕਰਕੇ ਉਹ ਬਹੁਤ ਭਾਰੀ ਗਲਤੀ ਕਰ ਰਿਹਾ ਹੈ, ਦੂਸਰੇ ਪਾਸੇ ਅਸੀਂ ਆਪਣੇ ਆਪ ਲਈ ਸੰਤਾਪ ਪੈਦਾ ਕਰ ਲੈਂਦੇ ਹਾਂ, ਜਦੋਂ ਅਸੀਂ ਬਾਹਰੀ ਸੰਸਾਰ ਲਈ ਅਣਗਹਿਲੀ ਵਰਤਦੇ ਹਾਂ, ਜਾਂ ਜਦੋਂ ਅਸੀਂ ਆਪਣੀਆਂ ਆਦਤਾਂ ਕਰਕੇ ਉਹ ਕੁਝ ਕਰਦੇ ਹਾਂ ਜੋ ਅਸੀਂ ਚਾਹੁੰਦੇ ਹਾਂ, ਪਰ ਉਸ ਦਾ ਅਨਜ਼ਾਮ ਨਹੀਂ ਸਮਝਣ ਦੀ ਕੋਸ਼ਿਸ਼ ਕਰਦੇ।

ਜੇਕਰ ਸਾਡੀ ਆਦਤ ਹੈ ਕਿ ਅਸੀਂ ਆਪਣੇ ਲਈ ਦੁੱਖ ਸੰਤਾਪ ਹੀ ਪੈਦਾ ਕਰਦੇ ਰਹਿੰਦੇ ਹਾਂ, ਫੇਰ ਜਦੋਂ ਇਨ੍ਹਾਂ ਹਾਲਾਤਾਂ ਵਿੱਚ ਅਸੀਂ ਪ੍ਰਮਾਤਮਾ ਨੂੰ ਦੋਸ਼ ਦਿੰਦੇ ਹਾਂ ਕੀ ਇਹ ਗੱਲ ਠੀਕ ਹੈ? ਬ੍ਰਹਮਗਿਆਨੀਆਂ ਦੀ, ਰਿਸ਼ੀਆਂ-ਮੁਨੀਆਂ ਦੀ ਪੁਰਾਤਨ ਫਿਲੌਸਫੀ ਦਸਦੀ ਹੈ ਕਿ ਹੇ ਮਨੁੱਖ! ਤੂੰ ਆਪਣੇ ਆਪ ਨੂੰ ਸਮਝਣ ਦੇ ਸਮਰੱਥ ਹੈ। ਸੋ ਦੋਨਾਂ ਨੂੰ ਸਮਝ, ਜਿਹੜਾ ਤੇਰੀ ਸਹਾਇਤਾ ਕਰਦਾ ਹੈ, ਤੇਰਾ ਮਿੱਤਰ ਹੈ, ਉਸ ਨੂੰ ਸਮਝ ਜਿਹੜਾ ਤੇਰੇ ਲਈ ਔਕੜਾਂ ਪੈਦਾ ਕਰਦਾ ਹੈ, ਅੜਚਨਾ ਪੈਦਾ ਕਰਦਾ ਹੈ। ਬਹੁਤ ਸਾਰੇ ਦੁਖ ਸੰਤਾਪ ਜਿਹੜੇ ਅਸੀਂ ਭੋਗਦੇ ਹਾਂ ਉਹ ਸਾਡੇ ਆਪਣੇ ਹੀ ਬਣਾਏ ਹੁੰਦੇ ਹਨ, ਪਰ ਅਸੀਂ ਦੋਸ਼ ਸਦਾ ਦੂਸਰਿਆਂ ਨੂੰ ਹੀ ਦਿੰਦੇ ਹਾਂ। ਸਾਡੇ ਦੁਖ ਸੰਤਾਪ ਵਿਧਾਤਾ ਕ੍ਰਿਤ ਨਹੀਂ ਹਨ,

ਨਾ ਹੀ ਸੂਰਜ, ਚੰਦ, ਸਿਤਾਰੇ, ਸਾਡਾ ਆਲਾ ਦੁਆਲਾ, ਨਾ ਹੀ ਸਾਡੇ ਆਂਸ ਪਾਸ ਦੇ ਲੋਕਾਂ ਦਾ, ਪ੍ਰਮਾਤਮਾ ਤਾਂ ਬਿਲਕੁਲ ਹੀ ਨਹੀਂ। ਅਸੀਂ ਆਪ, ਆਪਣੇ ਲਈ ਦੁਖ ਸੰਤਾਪ ਖੜ੍ਹਾ ਕਰਦੇ ਹਾਂ, ਜੇਕਰ ਅਸੀਂ ਇਸ ਗੱਲ ਨੂੰ ਸਮਝਣਾ ਚਾਹੁੰਦੇ ਹਾਂ, ਸਾਨੂੰ ਅੰਤਰਮੁਖੀ ਹੋਣਾ ਪਵੇਗਾ, ਅੰਦਰ ਜਾਣਾ ਪਵੇਗਾ।

ਮਨ ਨੂੰ ਅੰਤਰ ਮੁਖੀ ਹੋਣ ਦੀ ਸਿਖਿਆ ਦੇਣੀ ਪਵੇਗੀ, ਮਨ ਨੂੰ ਆਪਣੇ ਆਪ ਨੂੰ ਨਰੀਖਣ ਦੀ ਜਾਚਣ ਦੀ ਸਿਖਿਆ ਦੇਣੀ ਪਵੇਗੀ, ਕਿਉਂਕਿ ਮਨ ਨੂੰ ਅੰਦਰ ਜਾਣ ਦੀ ਜਾਂਚ ਹੀ ਨਹੀਂ ਮਨ ਨੂੰ ਸੁਣਨ ਦੀ ਸਿੱਖਿਆ ਹੀ ਨਹੀਂ, ਉਹ ਅੰਦਰ ਜਾਣ ਲਈ ਤਿਆਰ ਹੀ ਨਹੀਂ। ਜਿਸ ਤਰ੍ਹਾਂ ਜਦੋਂ ਅਸੀਂ ਬਿਮਾਰ ਹੋਈਏ ਸਾਨੂੰ ਡਾਕਟਰ ਦੀ ਲੋੜ ਪੈਂਦੀ ਹੈ, ਡਾਕਟਰ ਹੀ ਸਾਨੂੰ ਦੱਸਦਾ ਹੈ ਸਾਨੂੰ ਕੀ ਬਿਮਾਰੀ ਹੈ, ਕੀ ਹੋਇਆ ਹੈ, ਤੁਹਾਨੂੰ ਆਪਣੇ ਆਪ ਨੂੰ ਜਾਨਣ ਲਈ ਵੀ ਵਿਸ਼ੇਸ਼ਤਾ ਹੋਣੀ ਚਾਹੀਦੀ ਹੈ, ਜਦੋਂ ਤਕ ਤੁਹਾਡੇ ਕੋਲ ਆਪਣੇ ਆਪ ਨੂੰ ਜਾਨਣ ਦਾ ਗੁਣ ਨਹੀਂ ਹੋਵੇਗਾ, ਤੁਸੀਂ ਆਪਣੇ ਆਪ ਨੂੰ ਨਹੀਂ ਜਾਣ ਸਕੋਗੇ, ਕਿਉਂਕਿ ਮਨ ਤਾਂ ਹਰ ਸਮੇਂ ਤੁਹਾਡੇ ਨਾਲ ਛਲ ਕਪਟ ਹੀ ਕਰਦਾ ਰਹਿੰਦਾ ਹੈ। ਮਾਨਸਿਕ ਜੀਵਨ ਨੂੰ ਸਮਝਣ ਦਾ ਤਰੀਕਾ ਹੈ ਮਨੋਵਿਗਿਆਨ। ਮਨੁੱਖ ਦਾ ਨਰੀਖਣ ਕਰਕੇ ਉਸ ਨੂੰ ਦੇਖ ਕੇ ਪਰਖ ਕੇ ਤੁਸੀਂ ਮਨੁੱਖ ਬਾਰੇ ਕੁਝ ਵੀ ਜਾਣ ਸਕਦੇ ਹੋ, ਉਸ ਦੀ ਰਹਿਣੀ ਬਹਿਣੀ ਦੇਖ ਕੇ, ਉਹ ਕਿ ਤਰ੍ਹਾਂ ਬੈਠਦਾ ਹੈ, ਕਿਸ ਤਰ੍ਹਾਂ ਗੱਲ ਕਰਦਾ ਹੈ, ਕਿਸ ਤਰ੍ਹਾਂ ਦੇਖਦਾ ਹੈ, ਕਿਸ ਤਰ੍ਹਾਂ ਮੁਸਕਰਾਉਂਦਾ ਹੈ, ਕਿਸ ਤਰ੍ਹਾਂ ਰੋਂਦਾ ਹੈ, ਕਿਸ ਤਰ੍ਹਾਂ ਖਾਂਦਾ ਹੈ, ਕਿਸ ਤਰ੍ਹਾਂ ਬੈਠਦਾ ਹੈ, ਕਿਸ ਤਰ੍ਹਾਂ ਨਾਲ ਉਹ ਬਾਕੀ ਸੰਕੇਤ ਕਰਦਾ ਹੈ, ਉਸ ਦੇ ਹਾਵ-ਭਾਵ ਕਿਸ ਤਰ੍ਹਾਂ ਦੇ ਹਨ। ਇਨ੍ਹਾਂ ਸਾਰੇ ਚਿੰਨ੍ਹਾਂ ਨੂੰ ਦੇਖ ਕੇ ਅੰਦਰ ਦੇ ਜੀਵਨ ਬਾਰੇ ਬਹੁਤ ਕੁਝ ਜਾਣਿਆ ਜਾ ਸਕਦਾ ਹੈ, ਜਦੋਂ ਅਸੀਂ ਅੰਦਰ ਜਾਣ ਲਗਦੇ ਹਾਂ ਇਹ ਜ਼ਰੂਰੀ ਨਹੀਂ ਕਿ ਅਸੀਂ ਬਾਹਰੀ ਜੀਵਨ ਨੂੰ ਲਾਂਭੇ ਕਰ ਦੇਈਏ, ਉਸ ਨੂੰ ਓਹਲੇ ਕਰ ਦੇਈਏ, ਨਾ ਹੀ ਸਾਨੂੰ ਲੋੜ ਹੈ ਕਿ ਅਸੀਂ ਬਾਹਰੀ ਜੀਵਨ ਵਿਚ ਕੋਈ ਵੱਧ ਬਦਲਾਵ ਕਰ ਲਈਏ। ਅਸੀਂ ਕਿਹੜੀ ਬੋਲੀ ਬੋਲਦੇ ਹਾਂ, ਅਸੀਂ ਕਿਹੜੇ ਕੱਪੜੇ ਪਾਉਂਦੇ ਹਾਂ, ਆਤਮ ਸਿੱਧੀ ਲਈ ਇਨ੍ਹਾਂ ਗੱਲਾਂ ਦੀ ਕੋਈ ਕੀਮਤ ਹੀ ਨਹੀਂ। ਲੋਕੀ ਤਾਂ ਆਪਣਾ ਸਮਾਂ ਬਰਬਾਦ ਕਰਦੇ ਹਨ, ਆਪਣੀ ਸ਼ਕਤੀ ਖ਼੍ਹੈ ਕਰਦੇ ਹਨ ਕਿਉਂਕਿ ਉਹ ਤਾਂ ਚੀਜ਼ਾਂ ਦੇ ਲੇਬਲਾਂ ਨਾਲ ਮੋਹ ਕਰਨ ਲੱਗ ਪੈਂਦੇ ਹਨ। ਲੋਕੀ ਕਿਸੇ ਨਾ ਕਿਸੇ ਮਾਰਗ ਨਾਲ, ਪੰਥ ਨਾਲ ਜੁੜ ਜਾਂਦੇ ਹਨ। ਇਸ ਤਰ੍ਹਾਂ ਨਾਲ ਸਾਰਾ ਮੰਤਵ ਖਤਮ ਹੋ ਜਾਂਦਾ ਹੈ, ਮਨੁੱਖ ਕੇਵਲ ਕਰਮ ਕਾਂਡਾਂ ਦੀ ਵਿਭਿੰਨਤਾ ਵਿਚ, ਕੱਟੜਤਾ ਦੀ ਸੰਪਰਦਾਇਤਾ ਵਿਚ ਫਸ ਜਾਂਦੇ ਹਨ। ਲੋੜ ਹੈ ਆਪਣੇ ਆਪ ਵਿੱਚ ਹੋਣ ਦੀ, ਆਪਣੇ ਅੰਦਰ, ਆਪਣੇ ਆਪ ਨੂੰ ਜਾਨਣ ਦੀ ਪ੍ਰਬਲ ਇੱਛਾ ਜਗਾਉਣ ਦੀ, ਪੈਦਾ ਕਰਨ ਦੀ, ਆਪਣੇ ਅੰਦਰ ਜਾਨਣ ਦੀ, ਇਹ ਇੱਛਾ ਸਭ ਤੋਂ ਪ੍ਰਥਮ ਲੋੜ ਹੈ। ਜੇਕਰ ਤੁਸੀਂ ਮੈਡੀਟੇਸ਼ਨ ਦੀ ਮਹੱਤਤਾ ਨਹੀਂ ਜਾਣਦੇ, ਅਧਿਆਤਮਕਤਾ ਦੀ ਮਹੱਤਤਾ ਨਹੀਂ ਜਾਣਦੇ, ਫੇਰ ਉਨ੍ਹਾਂ ਨੂੰ ਆਪਣਾ ਸਮਾਂ, ਸ਼ਕਤੀ ਬਰਬਾਦ ਨਹੀਂ ਕਰਨੀ ਚਾਹੀਦੀ। ਜੇ ਤੁਸੀਂ ਇਹ ਨਹੀਂ ਮੰਨਦੇ ਮੈਡੀਟੇਸ਼ਨ ਲਾਭਕਾਰੀ ਹੈ, ਜੇਕਰ ਤੁਸੀਂ ਇਸ ਗੱਲ ਨਾਲ ਸਹਿਮਤ ਹੀ ਨਹੀਂ ਹੋ, ਫੇਰ ਤੁਹਾਨੂੰ ਮੈਡੀਟੇਸ਼ਨ ਕਰਨੀ ਹੀ ਨਹੀਂ ਚਾਹੀਦੀ, ਇਸ ਤਰ੍ਹਾਂ ਸੋਚ ਕੇ ਜੇ ਤੁਸੀਂ ਮੈਡੀਟੇਸ਼ਨ ਕਰੋਗੇ ਤੁਹਾਨੂੰ ਉਸ ਦਾ ਲਾਭ ਨਹੀਂ ਹੋਵੇਗਾ। ਉਸ ਦੇ ਉਲਟ ਨਿਰਾਸਤਾ ਹੀ ਹੋਵੇਗੀ। ਸੋ ਪਹਿਲਾਂ ਅੰਤਰ ਦੀ ਖੋਜ ਕਰੋ। ਤੁਹਾਡੇ ਅੰਦਰ ਆਪਣੇ ਆਪ ਨੂੰ ਜਾਨਣ ਦੀ ਤੀਬਰ ਇੱਛਾ ਹੋਣੀ ਚਾਹੀਦੀ ਹੈ। ਅੰਦਰ ਦੀਆਂ ਅਵਸਥਾਵਾਂ ਨੂੰ ਜਾਨਣ ਦੀ, ਅੰਦਰ ਦੀਆਂ ਯੋਗਤਾਵਾਂ ਜਾਨਣ ਦੀ ਸੰਭਾਵਕਤਾ ਜਾਨਣ ਦੀ।

ਜਦੋਂ ਅਸੀਂ ਅੰਦਰ ਦੇਖਦੇ ਹਾਂ ਅਸੀਂ ਜਾਣ ਜਾਂਦੇ ਹਾਂ, ਸਮਝ ਜਾਂਦੇ ਹਾਂ ਕਿ ਮਨ ਦੇ ਦੋ ਭਾਗ ਹਨ। ਜਿਸ ਭਾਗ ਨੂੰ ਅਸੀਂ ਜਾਣਦੇ ਹਾਂ, ਜਿਹੜਾ ਹਰ ਸਮੇਂ ਸਾਡੇ ਰੋਜ਼ ਦੇ ਕੰਮ ਕਾਜ ਵਿਚ ਸਹਾਇਤਾ ਕਰਦਾ ਹੈ, ਇਸ ਨੂੰ ਚੇਤਨ ਮਨ ਕਹਿੰਦੇ ਹਨ, ਜਿਸ ਬਾਰੇ ਅਸੀਂ ਜਾਣਦੇ ਨਹੀਂ, ਉਸ ਨੂੰ ਅਚੇਤ ਮਨ ਕਹਿੰਦੇ ਹਨ। ਅਰਧ ਅਚੇਤ ਵੀ ਵਾਸਤਵ ਵਿਚ ਅਚੇਤ ਮਨ ਦਾ ਹੀ ਭਾਗ ਹੈ, ਇਸ ਤੋਂ ਭਾਵ ਹੈ ਜਿਹੜਾ-ਜਿਹੜਾ ਛੁਪਿਆ ਹੋਇਆ ਹੈ, ਜਿਹੜਾ ਦਿਸਦਾ ਨਹੀਂ, ਡੁੱਬਿਆਂ ਹੋਇਆ ਹੈ, ਢਕਿਆ ਹੋਇਆ ਹੈ। ਜੇਕਰ ਇੱਕ ਕਿਸੇ ਤਰ੍ਹਾਂ ਖਤਮ ਹੋ ਜਾਵੇ ਤਾਂ ਮਨ ਤੇ ਸਰੀਰ ਦਾ ਕੋਈ ਤਾਲਮੇਲ ਨਹੀਂ ਰਹਿੰਦਾ, ਇਸ ਤਰ੍ਹਾਂ ਹੋਣ ਨਾਲ ਜੀਵਨ ਦਾ ਅੰਤ ਹੋ ਜਾਂਦਾ ਹੈ ਪਰ ਇਸ ਸਭ ਕੁਝ ਤੇ ਹੋਣ ਤੋਂ ਬਾਅਦ ਵੀ ਅਚੇਤ ਮਨ ਨੂੰ ਦੇਖੀਏ। ਜਦੋਂ ਅਸੀਂ ਕਿਸੇ ਚੀਜ਼ ਨੂੰ ਦੇਖਦੇ ਹਾਂ, ਇਸ ਗੱਲ ਦੀ ਸੰਵੇਦਨਾ ਸਾਡੀਆਂ ਅੱਖਾਂ ਰਾਹੀਂ ਦਿਮਾਗ ਵਿਚ ਪਹੁੰਚਾਈ ਹੈ ਫੇਰ ਚੇਤਨ ਮਨ, ਅੰਤ ਇਹ ਅਚੇਤ ਮਨ ਵਿਚ ਘਰ ਕਰ ਲੈਂਦੀ ਹੈ, ਉਥੇ ਇੱਕ ਸੰਵੇਦਨ ਰੂਪ ਵਿੱਚ ਆਪਣੇ ਚਿੰਨ੍ਹ ਬਣਾ ਲੈਂਦੀ ਹੈ। ਜਦੋਂ ਅਸੀਂ ਕਿਸੇ ਚੀਜ਼ ਨੂੰ ਧਿਆਨ ਨਾਲ ਦੇਖਦੇ ਹਾਂ, ਸਾਡੀ ਰੁਚੀ ਜਾਗਦੀ ਹੈ, ਉਸ ਨਾਲ ਅਸੀਂ ਚੀਜ਼ ਨੂੰ ਯਾਦ ਰਖਦੇ ਹਾਂ, ਜਦੋਂ ਵੀ ਕਦੀ ਅਸੀਂ ਫੇਰ ਦੇਖਦੇ ਹਾਂ ਅਸੀਂ ਪਛਾਣ ਜਾਂਦੇ ਹਾਂ। ਜੇਕਰ ਅਸੀਂ ਕਿਸੇ ਚੀਜ਼ ਨੂੰ ਸਰਸਰੀ ਨਿਗ੍ਹਾ ਨਾਲ ਦੇਖਦੇ ਹਾਂ ਕੋਈ ਧਿਆਨ ਨਹੀਂ ਦਿੰਦੇ ਤਾਂ ਆਪਣੇ ਅੰਦਰ ਡੂੰਘਾ ਨਹੀਂ ਲੈ ਕੇ ਜਾ ਰਹੇ ਕਿਉਂਕਿ ਅਸੀਂ ਧਿਆਨ ਨਹੀਂ ਦੇ ਰਹੇ, ਅਸੀਂ ਕੇਵਲ ਦੇਖ ਰਹੇ ਹਾਂ। ਸਾਡੇ ਮਨ ਵਿੱਚ, ਦਿਮਾਗ ਵਿੱਚ, ਓਦੋਂ ਚੀਜ਼, ਗੱਲ ਵਸਦੀ ਹੈ ਜਦੋਂ ਅਸੀਂ ਪੂਰੀ ਰੁਚੀ ਨਾਲ ਧਿਆਨ ਨਾਲ ਦੇਖਦੇ ਹਾਂ, ਸੁਣਦੇ ਹਾਂ, ਧਿਆਨ ਹੀ ਗਿਆਨ ਹੈ। ਯਾਦ-ਦਾਸ਼ਤ ਦੀ ਨੀਂਹ ਧਿਆਨ ਹੈ, ਜਿੰਨੇ ਧਿਆਨ ਨਾਲ ਦੇਖੋਗੇ, ਪੜ੍ਹੋਗੇ, ਸੁਣੋਗੇ ਓਨਾਂ ਹੀ ਚੰਗੀ ਤਰ੍ਹਾਂ ਯਾਦ ਰੱਖ ਸਕੋਗੇ। ਸੰਸਾਰ ਦਾ ਕੋਈ ਕੈਮਰਾ ਐਨੀ ਛੇਤੀ ਨਹੀਂ ਚਿੱਤਰ ਲੈਂਦਾ, ਅਕਸ ਲੈਂਦਾ ਜਿੰਨੀ ਛੇਤੀ ਮਨੁੱਖ ਦਾ ਦਿਮਾਗ। ਸਭ ਤੋਂ ਵੱਧ ਗਤੀ ਰੋਸ਼ਨੀ ਦੀ ਨਹੀਂ ਲਾਈਟ ਦੀ ਨਹੀ, ਮਨ ਦੀ ਦਿਮਾਗ ਦੀ ਹੈ। ਲੋਕੀ ਐਨੀ ਗਤੀ ਨਾਲ ਸੋਚ ਸਕਦੇ ਹਨ ਕਿ ਸੰਸਾਰ ਦਾ ਕੋਈ ਕੰਪਿਊਟਰ ਉਸ ਨੂੰ ਓਨੀਂ ਛੇਤੀ ਕਰਮਬੱਧ ਨਹੀਂ ਕਰ ਸਕਦਾ, ਓਨਾਂ ਦੀ ਸੋਚ ਨਹੀਂ ਪਕੜ ਸਕਦਾ। ਜਦੋਂ ਅਸੀਂ ਸੋਚਦੇ ਹਾਂ ਜੋ ਕੁਝ ਵੀ ਸਾਡੇ ਅੰਦਰ ਹੈ ਉਹ ਜਮ੍ਹਾਂ ਪਿਆ ਹੈ, ਸਾਡੇ ਮਨ, ਦਿਮਾਗ ਦੇ ਅੰਦਰ ਇਕੱਠਾ ਕੀਤਾ ਹੋਇਆ ਹੈ, ਸਾਡੇ ਅਚੇਤ ਮਨ ਅੰਦਰ ਹੈ।



# ਸਿਹਤ ਰੱਖਿਆ

***ਵੈਦ ਮੇਘ ਨਾਥ ਸਿੰਧ 'ਫਫੜੇ ਭਾਈਕੇ ਵਾਲੇ'***
***ਆਯੁਰਵੇਦ ਭੀਸ਼ਗ ਅਚਾਰੀਆ 'ਏ ਕਲਾਸ ਰਜਿ.'***

ਸਮੂੰਹ ਸ੍ਰਿਸ਼ਟੀ ਦੇ ਕਰਤਾ ਵਲੋਂ ਮਨੁੱਖ ਦੇ ਸੁੱਖ ਭੋਗਣ ਲਈ ਬਣਾਏ ਗਏ ਅਨੇਕ ਪਦਾਰਥਾਂ ਦਾ ਸੁਖ ਤਾਂ ਹੀ ਮਾਨਿਆ ਜਾ ਸਕਦਾ ਹੈ ਜੇਕਰ ਸਾਡਾ ਸਰੀਰ ਤੰਦਰੁਸਤ ਹੋਵੇਗਾ ਇਸੇ ਲਈ ਧਰਮ ਸ਼ਾਸਤਰ ਅਤੇ ਆਯੁਰਵੇਦ ਰਾਹੀਂ ਰਿਸ਼ੀਆਂ-ਮੁਨੀਆਂ ਅਤੇ ਗੁਰੂਆਂ-ਪੀਰਾਂ ਨੇ ਸਰੀਰ ਨੂੰ ਤੰਦਰੁਸਤ ਰੱਖਣ ਲਈ ਅਨੇਕ ਵਡਮੁੱਲੇ ਵਿਚਾਰ ਅਤੇ ਨਿਯਮ ਦੱਸੇ ਹਨ। ਇਸ ਲੇਖ ਵਿੱਚ ਗਰਮੀ ਰੁੱਤ ਬਾਰੇ ਲਿਖਿਆ ਜਾ ਰਿਹਾ ਹੈ।

ਗ੍ਰੀਖਮ ਰੁੱਤ - ਗਰਮੀ ਦੀ ਰੁੱਤ ਜੇਠ ਹਾੜ੍ਹ ਵਿੱਚ ਸੂਰਜ ਦੀ ਧੁੱਪ ਦੁਖਦਾਈ ਹੁੰਦੀ ਹੈ। ਹਰ ਸਾਲ ਇਸ ਰੁੱਤ ਵਿੱਚ ਹੀ ਤਾਪਮਾਨ ਵਧਦਾ ਹੈ। ਇਹ ਕੁਦਰਤ ਦਾ ਨਿਯਮ ਹੈ, ਪਿਛਲੇ 50-60 ਸਾਲਾਂ ਤੋਂ ਗਰਮੀ ਦੀਆਂ ਰਿਕਾਰਡ ਤੋੜਨ ਦੀਆਂ ਖਬਰਾਂ ਮਿਲਦੀਆਂ ਰਹਿੰਦੀਆਂ ਹਨ। ਮੌਸਮ ਦੇ ਮਾਹਿਰਾਂ ਦਾ ਅਨੁਮਾਨ ਹੈ ਕਿ ਸੰਸਾਰ ਵਿੱਚ ਅੱਗੇ ਨੂੰ ਤਾਪਮਾਨ ਵਧਦਾ ਹੀ ਰਹੇਗਾ। ਮਾਹਿਰਾਂ ਦਾ ਇਹ ਵੀ ਅਨੁਮਾਨ ਹੈ ਕਿ ਕੁਦਰਤ ਨਾਲ ਛੇੜਛਾੜ ਕਰਨ ਵਾਲਾ ਮਨੁੱਖ ਹੀ ਇਸਦਾ ਜ਼ਿੰਮੇਵਾਰ ਹੈ ਇਸ ਕਰਕੇ ਹੈਰਾਨਗੀ ਅਤੇ ਘਬਰਾਹਟ ਦੀ ਕੋਈ ਲੋੜ ਨਹੀਂ। ਪਿਛਲੇ ਸਾਲਾਂ ਤੋਂ ਹਰ ਸਾਲ ਭਾਰਤ (ਉਪ-ਮਹਾਂਦੀਪ) ਵਿੱਚ ਤਾਪਮਾਨ ੪-੫ ਡਿਗਰੀ ਵੱਧ ਜਾਂਦਾ ਹੈ। ਹੁਣ ਇਸ ਗੱਲ ਦੀ ਜ਼ਰੂਰਤ ਹੈ ਕਿ ਭਾਰਤੀ ਉਪ-ਮਹਾਂਦੀਪਾਂ ਦੇ ਲੋਕਾਂ ਨੂੰ ਹੋਰ ਵੀ ਗਰਮੀ ਸਹਿਣ ਦੇ ਆਦੀ ਹੋਣਾ ਚਾਹੀਦਾ ਹੈ। ਇਸ ਵਾਸਤੇ ਕੁਝ ਗੱਲਾਂ ਦਾ ਧਿਆਨ ਰੱਖਣਾ ਪਵੇਗਾ। ਆਯੁਰਵੇਦ ਦੇ ਅਚਾਰੀਆ 'ਚਰਕ ਜੀ' ਅਨੁਸਾਰ ਗ੍ਰੀਖਮ ਰੁੱਤ ਵਿੱਚ ਸੂਰਜ ਆਪਣੀਆ ਤੇਜ਼ ਕਿਰਨਾਂ ਨਾਲ ਸੰਸਾਰ ਦੇ ਤਰਲ ਪਦਾਰਥਾਂ ਦਾ ਸ਼ੋਸਣ ਕਰਦਾ ਹੈ।

ਮਨੁੱਖ ਦਾ ਸਰੀਰ ਕੁਦਰਤ ਅਨੁਸਾਰ ਗਰਮੀ ਵਿੱਚ ਸੰਤੁਲਨ (ਬਰਾਬਰ) ਬਣਾਈ ਰਖਦਾ ਹੈ। ਜਦੋਂ ਸਰੀਰ ਵਿੱਚ ਜ਼ਿਆਦਾ ਗਰਮੀ ਵੱਧ ਜਾਂਦੀ ਹੈ ਤਾਂ ਉਸਨੂੰ ਘੱਟ ਕਰਨ ਵਾਸਤੇ ਪਸੀਨਾ ਆਉਣ ਲਗ ਜਾਂਦਾ ਹੈ। ਫਿਰ ਆਪਣੇ ਆਪ ਤਾਪਮਾਨ ਠੀਕ ਹੋ ਜਾਂਦਾ ਹੈ। ਮਨੁੱਖ ਦਾ ਸਰੀਰ ਤਾਲਮੇਲ ਕਿਸੇ ਹੱਦ ਤੱਕ ਠੀਕ ਹੀ ਰੱਖਦਾ ਹੈ ਭਾਵ ਕਿ ਗਰਮੀ ਝੱਲ ਸਕਦਾ ਹੈ। ਜੇਕਰ ਸਰੀਰ ਵਿੱਚ ਗਰਮੀ ਦਾ ਪ੍ਰਭਾਵ ਜ਼ਿਆਦਾ ਵੱਧ ਜਾਵੇ ਤਾਂ ਸਰੀਰ ਵਿੱਚ ਕਈ ਬਿਮਾਰੀਆਂ ਸ਼ੁਰੂ ਹੋ ਜਾਂਦੀਆਂ ਹਨ। ਇਹ ਤਾਂ ਸਭ ਜਾਣਦੇ ਹਨ ਕਿ ਠੰਡੀ ਰੁੱਤ ਦੇ ਮੁਕਾਬਲੇ ਗਰਮ ਰੁੱਤ ਵਿੱਚ ਸਰੀਰ ਕੁਝ ਕਮਜ਼ੋਰ ਹੋ ਜਾਂਦਾ ਹੈ। ਇਸ ਕਰਕੇ ਇਸ ਰੁੱਤ ਵਿੱਚ ਖਾਣ-ਪਾਣ ਦਾ ਖਾਸ ਧਿਆਨ ਰੱਖਣਾ ਚਾਹੀਦਾ ਹੈ। ਖਾਣ-ਪਾਣ ਵਿੱਚ ਥੋੜ੍ਹੀ ਜਿਹੀ ਬੇਧਿਆਨੀ ਦਾ ਵੀ ਤੰਦਰੁਸਤੀ 'ਤੇ ਮਾੜਾ ਅਸਰ ਪੈ ਜਾਂਦਾ ਹੇ। ਕਦੀ-ਕਦੀ ਤਾਂ ਇੰਨਾ ਬੁਰਾ ਅਸਰ ਪੈ ਜਾਂਦਾ ਹੇ ਕਿ ਤੰਦਰੁਸਤੀ ਛੇਤੀ-ਛੇਤੀ ਪ੍ਰਾਪਤ ਨਹੀਂ ਹੁੰਦੀ। ਗਰਮੀ ਦੀ ਰੁੱਤ ਵਿੱਚ ਦਸਤ ਲਗਣੇ, ਥਕੇਵਾਂ, ਬੇਹੋਸ਼ੀ, ਲੂੰ ਲੱਗ ਜਾਣਾ, ਸਿਰ ਦਰਦ, ਅੱਖਾਂ ਦਾ ਲਾਲ ਹੋਣਾ, ਅੱਖਾਂ ਦੁਖਣੀਆਂ ਜਾ ਜਲਣ ਹੋਣਾ, ਚਮੜੀ ਰੋਗ ਹੋਣਾ, ਹਾਜ਼ਮਾਂ ਖਰਾਬ ਹੋਣਾ, ਉਲਟੀਆਂ ਲੱਗਣੀਆਂ, ਚੱਕਰ ਆਦਿ। ਇਸ ਕਰਕੇ ਤਰਲ ਪਦਾਰਥਾਂ ਦੀ ਵਰਤੋਂ ਜ਼ਿਆਦਾ ਕਰਨੀ ਚਾਹੀਦੀ ਹੈ।

ਜਿਵੇਂ - ਸਬਜ਼ੀਆਂ ਦਾ ਰਸਾ (ਸੂਪ), ਦਹੀਂ, ਬਿੱਲ ਦਾ ਸ਼ਰਬਤ, ਠੰਡਿਆਈ, ਪਤਲਾ ਸੱਤੂ, ਦੁੱਧ ਪਾਣੀ ਦੀ ਮਿੱਠੀ ਲੱਸੀ, ਜਲ ਜੀਰਾ, ਅੰਬ ਦਾ ਸ਼ਰਬਤ ਆਦਿ ਵਰਤੋਂ ਕਰਨੀ ਠੀਕ ਹੈ। ਬਜ਼ਾਰੂ ਕੋਲਡ-ਡਰਿੰਕ ਪੀਣ ਦੀ ਥਾਂ ਉਪਰੋਕਤ ਚੀਜ਼ਾਂ ਦੀ ਵਰਤੋਂ ਕਨੀ ਲਾਭਕਾਰੀ ਹੈ। ਗਰਮੀ ਦੀ ਰੁੱਤ ਵਿੱਚ ਠੰਡੇ ਪਾਣੀ ਨਾਲ ਦੋ ਵਾਰ ਨਹਾਉਣਾ ਚਾਹੀਦਾ ਹੈ। ਗਰਮੀ ਵਿੱਚ ਪਿੱਤ ਨਿਕਲ ਆਉਂਦੀ ਹੈ ਤਾਂ ਸਾਬਣ ਦੀ ਥਾਂ ਮੁਲਤਾਨੀ ਮਿੱਟੀ (ਗਾਜਨੀ) ਦੀ ਵਰਤੋਂ ਕਰਨੀ ਚਾਹੀਦੀ ਹੈ। ਮੁਲਤਾਨੀ ਮਿੱਟੀ ਦਾ ਸਾਬਣ ਵੀ ਮਿਲਦਾ ਹੈ। ਜੇ ਪਿੱਤ ਨਿਕਲ ਆਵੇ ਤਾਂ ਮਹਿੰਦੀ ਤੇ ਨਿੰਮ ਦੇ ਨਰਮ ਪੱਤੇ ਰਗੜ ਕੇ ਲੇਪ ਕਰੋ। ਬਨਾਵਟੀ ਕਰੀਮਾਂ, ਪਾਊਡਰ ਦੀ ਵਰਤੋਂ ਕਰਕੇ ਪਸੀਨਾ ਰੋਕਣਾ ਨਹੀਂ ਚਾਹੀਦਾ। ਪਸੀਨਾ ਇੱਕ ਸਰੀਰ ਦੀ ਮੈਲ ਹੈ। ਇਸ ਨਾਲ ਸਰੀਰ ਦੇ ਜ਼ਹਿਰੀਲੇ ਤੱਤ ਬਾਹਰ ਨਿਕਲਦੇ ਹਨ। ਇਸ ਕਰਕੇ ਸਰੀਰ ਦਾ ਤਾਪਮਾਨ, ਸੰਤੁਲਿਤ ਰਹਿੰਦਾ ਹੈ। ਗਰਮੀਆਂ ਵਿੱਚ ਮੌਸਮੀ ਫਲ, ਸਲਾਦ, ਪਿਆਜ, ਅਦਰਕ, ਖੀਰਾ, ਕੱਕੜੀ ਦੀ ਵਰਤੋਂ ਕਰੋ। ਲਾਲ ਮਿਰਚ ਅਤੇ ਗਰਮ ਮਸਾਲੇ ਦੀ ਵਰਤੋਂ ਘੱਟ ਕਰਨੀ ਚਾਹੀਦੀ ਹੈ ਅਤੇ ਗਰਮ ਚਾਹ ਦੀ ਵਰਤੋਂ ਘੱਟ ਹੀ ਕਰਨੀ ਚਾਹੀਦੀ ਹੈ। ਤਲੇ-ਭੁੰਨੇ ਪਦਾਰਥ ਖਾਣ ਤੋਂ ਬਚੋ। ਭੋਜਨ ਵਿੱਚ ਕਣਕ ਦੇ ਮੋਟੇ ਆਟੇ ਦੀ ਰੋਟੀ, ਪੁਰਾਣੇ ਚੌਲ, ਮੂੰਗੀ ਦੀ ਦਾਲ, ਦਲੀਆ, ਹਰੀਆਂ ਸਬਜ਼ੀਆਂ ਦੀ ਵਰਤੋਂ ਕਰਨੀ ਚਾਹੀਦੀ ਹੈ। ਭੋਜਨ ਭੁੱਖ ਲੱਗੀ 'ਤੇ ਹੀ ਖਾਉ ਥੋੜ੍ਹਾ ਜਿਹਾ ਘੱਟ ਖਾਉ। ਦੁਪਹਿਰ ਤੋਂ ਬਾਅਦ ਇੱਕ ਗਿਲਾਸ ਠੰਡਿਆਈ, ਸਰਬਤ, ਨਿੰਬੂ ਦੀ ਸ਼ਕੰਜਵੀਂ ਜਾਂ ਕੋਈ ਚੰਦਨ, ਗੁਲਾਬ, ਨਿੰਬੂ ਦਾ ਸ਼ਰਬਤ ਪੀਣਾ ਚਾਹੀਦਾ ਹੈ। ਹਮੇਸ਼ਾ ਏ.ਸੀ., ਕੂਲਰ, ਪੱਖੇ ਦੀ ਹਵਾ ਵਿੱਚ ਰਹਿਣ ਦੀ ਬਜਾਇ ਰਾਤ ਨੂੰ ਛੱਤ 'ਤੇ ਜਾਂ ਖੁੱਲ੍ਹੀ ਹਵਾ ਵਿੱਚ ਸੌਣਾ ਚਾਹੀਦਾ ਹੈ। ਅੰਮ੍ਰਿਤ ਵੇਲੇ ਉੱਠ ਕੇ ਲੋੜ ਅਨੁਸਾਰ ਪਾਣੀ ਪੀ ਕੇ ਸੈਰ ਕਰਨੀ ਲਾਭਕਾਰੀ ਹੈ ਅਤੇ ਇਸ਼ਨਾਨ ਕਰਕੇ ਭਜਨ, ਪਾਠ ਕਰਨ ਨਾਲ ਮਨ ਅਤੇ ਸਰੀਰ ਨਿਰੋਗ ਰਹਿੰਦੇ ਹਨ। ਮਾਤਾਵਾਂ, ਭੈਣਾਂ ਅਤੇ ਭਾਈਆਂ ਨੂੰ ਚਾਹੀਦਾ ਹੈ ਕਿ ਸਿਰ 'ਤੇ ਕਪੜਾ ਬੰਨ੍ਹ ਕੇ ਰੱਖੋ। ਸਿਰ ਨੰਗਾ ਰੱਖਣ ਨਾਲ ਕੇਸ ਝੜਨੇ, ਵਾਲਾਂ ਦਾ ਛੇਤੀ ਚਿੱਟੇ ਹੋਣਾ, ਸਿਰ ਵਿੱਚ ਖੁਸ਼ਕੀ ਸਿੱਕਰੀ ਆਦਿ ਹੋ ਜਾਂਦੀ ਹੈ ਅਤੇ ਅੱਖਾਂ ਦੀ ਜੋਤ ਘਟਦੀ ਜਾਂਦੀ ਹੈ। ਤੇਜ਼ ਧੁੱਪ ਵਿੱਚ ਚਲਣਾ ਗਰਮੀ ਵਿੱਚ ਭੁੱਖੇ-ਪਿਆਸੇ ਫਿਰਨਾ, ਜ਼ਿਆਦਾ ਜ਼ੋਰ ਦਾ ਕੰਮ ਕਰਨਾ, ਨੰਗੇ ਪੈਰ ਜਾਂ ਖਾਲੀ ਪੇਟ ਘਰ ਤੋਂ ਬਾਹਰ ਜਾਣਾ ਠੀਕ ਨਹੀਂ। ਇਸ ਤਰ੍ਹਾਂ ਗਰਮੀ ਦੀ ਰੁੱਤ ਵਿੱਚ ਦੱਸੇ ਗਏ ਤਰੀਕਿਆਂ ਨਾਲ ਸੁਖੀ ਅਤੇ ਤੰਦਰੁਸਤ ਰਹਿ ਸਕਦੇ ਹੋ। ਜੇਕਰ ਜਾਣਾ ਹੀ ਪਵੇ ਤਾਂ ਪਾਣੀ ਪੀ ਕੇ ਜਾਉ, ਸਿਰ 'ਤੇ ਤੌਲੀਆ, ਅੱਖਾਂ 'ਤੇ ਠੰਡੇ ਚਸ਼ਮੇ ਦੀ ਵਰਤੋਂ ਕਰੋ। ਖਾਣ-ਖੀਣ ਵਾਲੀਆਂ ਸਭ ਚੀਜ਼ਾਂ ਢੱਕ ਕੇ ਰੱਖੋ, ਇਨ੍ਹਾਂ ਦਿਨਾਂ ਵਿੱਚ ਮੱਖੀ-ਮੱਛਰ ਜ਼ਿਆਦਾ ਹੁੰਦਾ ਹੈ। ਸਫਾਈ ਦਾ ਖਾਸ ਧਿਆਨ ਰੱਖਣਾ ਚਾਹੀਦਾ ਹੈ। ਬਰਫ, ਆਇਸਕਰੀਮ ਤੇ ਫਰਿੱਜ ਦਾ ਜ਼ਿਆਦਾ ਠੰਡਾ ਪਾਣੀ ਸਿਹਤ ਲਈ ਹਾਨੀਕਾਰਕ ਹਨ। ਮਿੱਟੀ ਦੇ ਘੜੇ ਦਾ ਠੰਡਾ ਪਾਣੀ ਪੀਣਾ ਚੰਗਾ ਹੈ।

ਕੋਈ ਮੱਛਰ ਮਾਰਨ ਵਾਲੀ ਚੀਜ਼ ਕਮਰੇ ਵਿੱਚ ਲਾ ਕੇ ਸੌਣਾ ਖਤਰਨਾਕ ਹੈ। ਇਨ੍ਹਾਂ ਜ਼ਹਿਰਲੀਆਂ ਚੀਜ਼ਾਂ ਨਾਲ ਗਲੇ ਦੀ ਖਰਾਬੀ, ਦਿਲ ਦੇ ਰੋਗ, ਘਬਰਾਹਟ ਅਤੇ ਬੇਹੋਸ਼ੀ ਦਾ ਦੌਰਾ ਪੈ ਸਕਦਾ ਹੈ। ਗਰਮੀ ਵਿੱਚ ਸਵੇਰੇ ਇਸ਼ਨਾਨ ਕਰਕੇ ਹਰ ਰੋਜ਼ ਧੋਤੇ ਹੋਏ ਉਜਲ ਸੂਤੀ ਬਸਤਰ ਹੀ ਪਾਉਣੇ ਚਾਹੀਦੇ ਹਨ। ਪਹਿਨਣ ਵਾਲੇ ਕੱਪੜਿਆਂ ਦਾ ਰੰਗ ਹਲਕਾ ਹੋਣ ਨਾਲ ਗਰਮੀ ਤੋਂ ਰਾਹਤ ਮਿਲਦੀ ਹੈ। ਗਰਮੀ ਵਿੱਚ ਸਰੀਰ ਵਿੱਚ ਪਾਣੀ ਦੀ ਮਾਤਰਾ ਘੱਟ ਜਾਣ ਨਾਲ, ਦਸਤ, ਮਰੋੜ, ਬੇਚੈਨੀ, ਜੀ ਕੱਚਾ ਹਨਿਾ, ਖੱਟੇ ਡਕਾਰ, ਪਿਸ਼ਾਬ ਦੀ ਜਲਣ, ਪੇਟ ਦੇ ਰੋਗ ਅਤੇ ਹੋਰ ਕਈ ਰੋਗ ਗਰਮੀ ਨਾਲ ਹੋ ਜਾਂਦੇ ਹਨ। ਇਸ ਕਰਕੇ ਮੌਸਮੀ ਫਲ, ਦਾਲ, ਸਬਜ਼ੀਆਂ ਦੀ ਯੁਕਤੀ ਨਾਲ ਵਰਤੋਂ ਕਰਨੀ ਚਾਹੀਦੀ ਹੈ। ਕੁਦਰਤ ਮਾਤਾ ਨੇ ਆਪਣੀ ਗੋਦ ਵਿੱਚ ਪਾਲਣ, ਖੇਡਣ ਵਾਲੇ ਪ੍ਰਾਣੀਆਂ ਨੂੰ ਤੰਦਰੁਸਤੀ ਨਿਰੋਗ ਰਹਿਣ ਵਾਸਤੇ ਹਰ ਰੁੱਤ ਵਿੱਚ ਅਲੱਗ-ਅਲੱਗ ਲਾਭਕਾਰੀ ਵਸਤੂਆਂ ਬਖਸ਼ਿਸ਼ ਕੀਤੀਆਂ ਹਨ। ਇਨ੍ਹਾਂ ਤੋਂ ਲਾਭ ਲੈਣ ਦੀ ਜਾਣਕਾਰੀ ਜ਼ਰੂਰੀ ਹੈ। ਜੋ ਚੀਜ਼ ਯੁਕਤੀ ਨਾਲ ਵਰਤੀ ਜਾਂਦੀ ਹੈ ਚਾਹੇ ਕੋਈ ਦਵਾਈ ਹੋਵੇ ਜਾਂ ਕੋਈ ਖਾਣ ਵਾਲੀ ਚੀਜ਼ ਹੋਵੇ ਤਾਂ ਹੀ ਸਰੀਰ ਲਈ ਲਾਭਕਾਰੀ ਹੋ ਸਕਦੀ ਹੈ। ਬਿਨਾਂ ਜੁਗਤੀ ਤੋਂ ਲਾਭ ਪ੍ਰਾਪਤ ਨਹੀਂ ਹੋ ਸਕਦਾ। ਗਰਮੀ ਰੁੱਤ ਦਾ ਅਤਿਅੰਤ ਲਾਭਕਾਈ ਫਲ ਖਰਬੂਜਾ ਕੁਦਰਤ ਦੀ ਦੇਣ ਹੈ। ਪੁਰਾਤਨ ਗ੍ਰੰਥਾਂ ਵਿੱਚ ਇਸ ਬਾਰੇ ਵਿਸਥਾਰ ਨਾਲ ਲਿਖਿਆ ਹੋਇਆ ਹੈ। ਇਸਨੂੰ ਹਿੰਦੀ ਭਾਸ਼ਾ ਵਿੱਚ ਖਰਬੂਜਾ, ਸੰਸਕ੍ਰਿਤ ਵਿੱਚ ਦਸਾਂਗਲ (ਦਸ ਫਾੜੀਆਂ ਵਾਲਾ) ਅੰਗਰੇਜ਼ੀ ਵਿੱਚ ਇਸਨੂੰ Melon ਕਿਹਾ ਜਾਂਦਾ ਹੈ। ਆਯੁਰਵੈਦਿਕ ਗ੍ਰੰਥ ਭਾਵ ਪ੍ਰਕਾਸ਼ ਦੇ ਨਿਘੰਟੂ ਵਿੱਚ ਇਸਦੇ ਗੁਣਾਂ ਬਾਰੇ ਇਸ ਤਰ੍ਹਾਂ ਲਿਖਿਆ ਹੈ -

ਖਰਬੂਜਾ ਪਿਸ਼ਾਬ ਲਿਆਉਣ ਵਾਲਾ, ਬਲ ਵਧਾਉਣ ਵਾਲਾ, ਪੇਟ ਸਾਫ ਕਰਨ ਵਾਲਾ, ਪਾਚਣ ਵਿੱਚ ਭਾਰੀ, ਅਤੀਅੰਤ ਸੁਆਦਿਸ਼ਟ, ਠੰਡੀ ਤਾਸੀਰ ਵਾਲਾ, ਵੀਰਯ ਵਰਧਕ, ਗਰਮੀ ਤੇ ਬਾਇ ਹਟਾਉਣ ਵਾਲਾ। ਆਯੁਰਵੈਦਿਕ ਆਚਾਰੀਆ ਸੁਖੈਨ ਵੈਦ ਨੇ ਇਸਨੂੰ ਫਲਾਂ ਦਾ ਰਾਜਾ ਕਿਹਾ ਹੈ। ਖਰਬੂਜਾ ਐਸੇ ਗੁਣਾਂ ਵਾਲਾ ਹੈ। ਗਰਮੀ ਵਿੱਚ ਵਰਤੋਂ ਕਰਨ ਨਾਲ ਗਰਮੀ ਦੇ ਰੋਗਾਂ ਤੋਂ ਬਚਾਉ ਕਰਦਾ ਹੈ ਅਤੇ ਗਰਮੀ ਦੇ ਰੋਗਾਂ ਨੂੰ ਹਟਾਉਂਦਾ ਹੈ।

ਅੱਜਕਲ੍ਹ ਪੇਟ ਗੈਸ, ਕਬਜ਼, ਖੱਟੇ ਡਕਾਰ, (ਐਸਡਿਟੀ) ਦੇ ਰੋਗ ਵਧ ਰਹੇ ਹਨ। ਇਸ ਦਾ ਕਾਰਨ ਗਰਮ ਅਤੇ ਖੁਸ਼ਕੀ ਵਧਾਉਣ ਵਾਲੇ ਖਾਣ-ਪੀਣ ਦੀ ਜ਼ਿਆਦਾ ਵਰਤੋਂ ਹੈ। ਇਸ ਤਰ੍ਹਾਂ ਦੇ ਰੋਗੀਆ ਲਈ ਹਰ ਰੋਜ਼ ਸਵੇਰੇ ਵੇਲੇ ਨਾਸ਼ਤੇ ਵਿੱਚ ੨੫੦ ਗ੍ਰਾਮ ਪੱਕਾ ਤੇ ਮਿੱਠਾ ਖਰਬੂਜਾ ਖਾਣਾ ਚਾਹੀਦਾ ਹੈ। ਇਸ ਨਾਲ ਹੌਲੀ-ਹੌਲੀ ਕਬਜ਼ ਦੂਰ ਹੋ ਕੇ ਅੰਤੜੀਆਂ ਦੀ ਗਰਮੀ ਦੂਰ ਹੁੰਦੀ ਹੈ। ਖੁਸ਼ਕੀ ਦੂਰ ਹੋ ਕੇ ਤਰੌਤੀ ਵਧਦੀ ਹੈ। ਅੰਤੜੀਆਂ ਵਿੱਚੋਂ ਪੁਰਾਣਾ ਜੰਮਿਆ ਮਲ ਨਿਕਲਣ ਲਗ ਜਾਂਦਾ ਹੈ। ਕਬਜ਼ ਗੈਸ, ਤੇਜ਼ਾਬੀ ਮਾਦਾ (ਐਸਡਿਟੀ) ਤੋਂ ਛੁਟਕਾਰਾ ਹੋਣ ਲਗਦਾ ਹੈ। ਪਿਸ਼ਾਬ ਪ੍ਰਣਾਲੀ ਸ਼ੁੱਧ ਹੁੰਦੀ ਹੈ ਤੇ ਪਿਸ਼ਾਬ ਸਾਫ ਆਉਂਦਾ ਹੈ। ਇਸਤਰੀਆਂ ਨੂੰ ਲਿਕੋਰੀਆ, ਪੁਰਖਾਂ ਨੂੰ ਧਾਤ ਦੇ ਰੋਗਾਂ ਤੋਂ ਰਾਹਤ ਮਿਲਦੀ ਹੈ। ਖਰਬੂਜੇ ਦੇ ਸੇਵਨ ਨਾਲ ਸਿਰ ਵਿੱਚ ਠੰਡ ਪਹੁੰਚਦੀ ਹੈ। ਖੂਨ ਸਾਫ ਹੁੰਦਾ ਹੈ। ਰਕਤ ਚਾਪ (ਹਾਈ ਬਲੱਡ ਪਰੈਸ਼ਰ), ਚੱਕਰ ਆਉਣੇ, ਯਾਦਦਾਸ਼ਤ ਦੀ ਕਮਜ਼ੋਰੀ, ਨੀਂਦ ਦੀ ਕਮੀ

ਇਸਦੀ ਵਰਤੋਂ ਨਾਲ ਹੌਲੀ-ਹੌਲੀ ਠੀਕ ਹੋਣ ਲੱਗ ਜਾਂਦੀ ਹੈ। ਮੂੰਹ ਦੇ ਛਾਲੇ, ਗਲੇ ਦੀ ਜਲਣ ਵੀ ਦੂਰ ਹੁੰਦੀ ਹੈ। ਜਿਸਨੂੰ ਵਾਰ-ਵਾਰ ਸਿਰ ਦਰਦ ਹੁੰਦਾ ਹੋਵੇ ਅਤੇ ਉਲਟੀ ਆ ਕੇ ਹੱਟ ਜਾਂਦਾ ਹੋਵੇ ਉਸਨੂੰ ਰੋਜ਼ ਖਰਬੂਜਾ ਖਾਣ ਨਾਲ ਲਾਭ ਹੁੰਦਾ ਹੈ। ਖਰਬੂਜਾ ਸਰੀਰ ਨੂੰ ਤਾਕਤ ਦੇਣ ਵਾਲਾ ਅਤੇ ਥਕੇਵਾਂ ਦੂਰ ਕਰਨ ਵਾਲਾ ਹੈ।

## ਖਰਬੂਜੇ ਦੀ ਵਰਤੋਂ ਵਿੱਚ ਸਾਵਧਾਨੀਆਂ -

* ਖਰਬੂਜਾ ਹਮੇਸ਼ਾ ਪੱਕਾ ਅਤੇ ਮਿੱਠਾ ਹੀ ਖਾਣਾ ਚਾਹੀਦਾ ਹੈ।

* ਖੱਟਾ, ਮਿੱਠਾ, ਖਾਰਾ ਖਰਬੂਜਾ ਖੂਨ ਵਿੱਚ ਗਰਮੀ ਅਤੇ ਪਿਸ਼ਾਬ ਵਿੱਚ ਜਲਣ ਪੈਦਾ ਕਰਦਾ ਹੈ।

* ਖਰਬੂਜਾ ੨੫੦ ਗ੍ਰਾਮ ਤੋਂ ਜ਼ਿਆਦਾ ਨਹੀਂ ਖਾਣਾ ਚਾਹੀਦਾ। ਜ਼ਿਆਦਾ ਖਾਣ ਨਾਲ ਮੰਦ ਅਗਨੀ (ਭੁੱਖ ਦਾ ਘੱਟ ਜਾਣਾ) ਤੇ ਹਾਜ਼ਮਾ ਕਮਜ਼ੋਰ ਹੋ ਜਾਂਦਾ ਹੈ।

* ਭੋਜਨ ਤੋਂ ਦੋ ਘੰਟੇ ਪਹਿਲਾਂ ਜਾਂ ੨ ਘੰਟੇ ਬਾਅਦ ਫਰਕ ਰੱਖ ਕੇ ਹੀ ਖਾਣਾ ਚਾਹੀਦਾ ਹੈ।

* ਖਰਬੂਜਾ ਖਾ ਕੇ ਤੁਰੰਤ ਦੁੱਧ ਪੀਣਾ ਵੀ ਹਾਨੀਕਾਰਕ ਹੈ। ਇਸ ਨਾਲ ਦਸਤ ਅਤੇ ਹੈਜਾ ਹੋਣ ਦਾ ਡਰ ਹੈ।

* ਖਰਬੂਜੇ ਨੂੰ ਕੁਝ ਚਿਰ ਠੰਡੇ ਪਾਣੀ ਵਿੱਚ ਰੱਖ ਕੇ ਫਿਰ ਖਾਣਾ ਚਾਹੀਦਾ ਹੈ।

ਆਯੁਰਵੈਦ ਦੇ ਗ੍ਰੰਥ ਗੰਗਯਤੀ ਵਿੱਚ ਲਿਖਿਆ ਹੈ -

***ਅੰਬ ਚੂਪ ਕਾਂਜੀ ਪੀਏ, ਖਾਏ ਦਸਾਂਗਲ ਦੂਧ।***
***ਗੰਗਯਤੀ ਸਾਚੀ ਕਹੀ, ਇਹ ਆਹਾਰ ਵਿਰੁੱਧ।***

ਭਾਵ - ਅੰਬ ਚੂਪ ਕੇ ਕਾਂਜੀ ਆਦਿ ਖਟਿਆਈ ਦੀ ਵਰਤੋਂ ਅਤੇ ਖਰਬੂਜਾ ਖਾ ਕੇ ਦੁੱਧ ਪੀਣਾ ਵਿਰੁੱਧ ਭੋਜਨ ਹੈ। ਜੋ ਕਿ ਸਿਹਤ ਲਈ ਬਹੁਤ ਹੀ ਹਾਨੀਕਾਰਕ ਹੈ।


***ਮੇਘ ਆਯੁਰਵੇਦ ਖੋਜ ਕੇਂਦਰ ਮੋਬਾ: 98156-07803***
***ਐਮ.ਕੇ. ਬਾਈਪਾਸ ਚੌਂਕ ਧੂਰੀ, ਜ਼ਿਲ੍ਹਾ ਸੰਗਰੂਰ (ਪੰਜਾਬ)***


**ਰਤਵਾੜਾ ਸਾਹਿਬ ਵਿਖੇ ਮਹਾਂਪੁਰਸ਼ਾਂ ਦੇ ਸਤਿਸੰਗ ਪ੍ਰੋਗਰਾਮ ਸਬੰਧੀ**

**ਐਤਵਾਰ** - **03, 10, 17, 24, 31** ਮਈ
**(ਦਿਨ ਦੇ ਸਮੇਂ** 1.00 **ਵਜੇ ਤੋਂ** 4.00 **ਵਜੇ ਤੱਕ)**
**ਸੰਗਰਾਂਦ** - 14 ਮਈ, ਦਿਨ ਵੀਰਵਾਰ
**(ਦਿਨ ਦੇ ਸਮੇਂ** 1.00 **ਵਜੇ ਤੋਂ** 4.00 **ਵਜੇ ਤੱਕ)**
**ਪੂਰਨਮਾਸ਼ੀ** - 9 ਮਈ, ਦਿਨ ਸ਼ਨੀਵਾਰ
**(ਸਮਾਂ - ਸ਼ਾਮ 7.00 ਵਜੇ ਤੋਂ ਰੈਣ ਸਬਾਈ ਕੀਰਤਨ)**

**ਜਰੂਰੀ ਸੂਚਨਾ** - ਹਰ ਪੂਰਨਮਾਸ਼ੀ ਤੇ ਅੱਧੀ ਭੇਟਾ ਨਾਲ ਆਤਮ ਮਾਰਗ ਮੈਗਜੀਨ ਦੇ ਮੈਂਬਰ ਬਣਾਏ ਜਾਂਦੇ ਹਨ ਅਤੇ ਦਰਗਾਹੀ ਪ੍ਰਸ਼ਾਦ ਆਯੁਰਵੈਦਿਕ ਖੀਰ ਹਰ ਇਕ ਪੂਰਨਮਾਸ਼ੀ ਨੂੰ ਰਾਤ **1.00** ਵਜੇ ਰਤਵਾੜਾ ਸਾਹਿਬ ਵਿਖੇ ਵਰਤਾਈ ਜਾਂਦੀ ਹੈ।

**ਅੰਮ੍ਰਿਤ ਸੰਚਾਰ - ਹਰੇਕ ਪੂਰਨਮਾਸ਼ੀ ਨੂੰ ਗੁਰਦਵਾਰਾ ਈਸ਼ਰ ਪ੍ਰਕਾਸ਼ ਰਤਵਾੜਾ ਸਾਹਿਬ ਵਿਖੇ ਰਾਤ ਨੂੰ** 9.00 **ਵਜੇ ਹੁੰਦਾ ਹੈ।**

## ਵਿਸ਼ਵ ਗੁਰਮਤਿ ਰੂਹਾਨੀ ਮਿਸ਼ਨ ਚੈਰੀਟੇਬਲ ਟਰੱਸਟ

ਦੇ ਬਾਨੀ ਸੰਤ ਬਾਬਾ ਵਰਿਆਮ ਸਿੰਘ ਜੀ ਵੱਲੋਂ ਲਿਖਤ ਅਤੇ ਪ੍ਰਕਾਸ਼ਿਤ ਪੁਸਤਕਾਂ

| | | ਪੰਜਾਬੀ | ਹਿੰਦੀ |
|---|---|---|---|
| 1. | ਸੁਰਤਿ ਸਬਦਿ ਮਾਰਗ | 50/ | 70/- |
| 2. | ਕਿਵ ਕੂੜੈ ਤੁਟੈ ਪਾਲਿ | 40/- | 35/- |
| 3. | ਬਾਤ ਅਗੰਮ ਕੀ -ਸੱਤ ਭਾਗਾਂ ਵਿਚ | 155/- | 235/- |
| 4. | ਕਿਵ ਸਚਿਆਰਾ ਹੋਈਐ -੧ | 30/- | 35/- |
| 5. | ਕਿਵ ਸਚਿਆਰਾ ਹੋਈਐ -੨ | 60/- | 65/- |
| 6. | ਕਿਵ ਸਚਿਆਰਾ ਹੋਈਐ - ੩ | 100/- | 100/- |
| 7. | ਹੋਵੈ ਅਨੰਦੁ ਘਣਾ | 25/- | 30/- |
| 8. | ਚਉਥੈ ਪਹਰਿ ਸਬਾਹ ਕੈ | 55/- | 60/- |
| 9. | ਸੁਰਤਿਆਂ ਉਪਜੈ ਚਾਉ | 40/- | 40/- |
| 10. | ਬਾਬਾਣੀਆਂ ਕਹਾਣੀਆਂ | 50/- | 50/- |
| 11. | ਸਰਬ ਪ੍ਰਿਅ ਗੁਰੂ ਗੋਬਿੰਦ ਸਿੰਘ | 10/- | 10/- |
| 12. | ਅੰਮ੍ਰਿਤ ਫੁਹਾਰ | 10/- | 10/- |
| 13. | ਅਗੰਮ ਅਗੋਚਰ ਦਾ ਮਾਰਗ | 60/- | 70/- |
| 14. | ਪੁਰਾਤਨ ਟੀਕਾ - ਜਪੁਜੀ ਸਾਹਿਬ | 10/- | 15/- |
| 15. | ਅਮਰ ਜੋਤਾਂ | 15/- | 15/- |
| 1੬. | ਹਿਮਾਲੀਆ ਦੇ ਸੰਤਾਂ ਦੇ ਸੰਗ ਨਿਵਾਸ | 100/- | |
| 18. | ਅਮਰ ਗਾਥਾ | 100/- | 100/- |
| 19. | ਧਰਮ ਯੁਧ ਕੇ ਚਾਇ | 50/- | |
| 20. | ਪਵਿਤਰ ਪੈਂਡਾ | 25/- | |
| 21. | ਭਗਤ ਪ੍ਰਹਿਲਾਦ | 10/- | 10/- |
| 22. | ਵੈਸਾਖੀ | 10/- | |
| 23. | ਰਾਜ ਯੋਗ | 40/- | |
| 24. | ਸਾਜਨ ਚਲੇ ਪਿਆਰਿਆ | 10/- | 10/- |
| 25. | ਅਬਿਨਾਸੀ ਜੋਤ ਭਾਗ-1 | 90/- | 100/- |
| 26. | ਅਬਿਨਾਸੀ ਜੋਤ ਭਾਗ-2 | 90/- | |
| 27. | ਰੂਹਾਨੀ ਗੁਲਦਸਤਾ -1 | 60/- | |
| 28. | ਰੂਹਾਨੀ ਗੁਲਦਸਤਾ - 2 | 60/- | |
| 29. | ਸੰਤ ਤੁਮਾਰੇ ਤੁਮਰੇ ਪ੍ਰੀਤਮ | 50/- | |
| 30. | ਅੰਮ੍ਰਿਤ ਬਚਨ ਸਾਧ ਕੀ ਬਾਣੀ | 80/- | |
| 31. | ਗੁਰੂ ਅਮਰਦਾਸ ਪਰਸੀਐ | 50/- | |
| 32. | ਭਗਵਤ ਗੀਤਾ.............। | 100/- | |
| 33. | ਅਨੰਦਮਈ ਜੀਵਨ ਜਾਚ | 50/- | |
| 34. | ਪੱਤਰਕਾਰ ਦੇ ਪ੍ਰਸ਼ਨ? ਮਹਾਂਪੁਰਸ਼ਾਂ ਵਲੋਂ ਉਤਰ | 25/- | |
| 35. | ਅਨੁਭਵੀ ਪ੍ਰਵਚਨ | 50/- | |
| 36. | ਰਿਸ਼ੀਆਂ ਮੁਨੀਆਂ ਦਾ ਬ੍ਰਹਮਗਿਆਨ | 35/- | |
| 37. | ਅੰਦਰਲੀ ਖੋਜ | 130/- | |
| 38. | ਸਿਮਰਤ ਕਹਾਂ ਨਹੀਂ | 135/- | |
| ੩9. | ਰੂਹਾਨੀ ਪ੍ਰਵਚਨ | 35/- | |
| 40. | 'ਸੇਵਾ ਸਿਮਰਨ ਜੁਗਤੀਆਂ' | 160/- | |
| 41. | 'ਮਾਨੁੱਖ ਤਨ ਦਾ ਪ੍ਰਯੋਜਨ' | 150/- | |
| 42. | 'ਯੋਗਾ ਉਪਰ ਲੈਕਚਰ', | 30/- | |
| 43. | 'ਕਰਮ ਬੰਧਨ ਤੋਂ ਮੁਕਤੀ' :- | 30/- | |

| | English Version | Price |
|---|---|---|
| 1. | Baisakhi | Rs. 5/- |
| 2. | How Rend The Veil of Untruth | Rs. 70/- |
| 3. | Discourses on the Beyond-1 | Rs 50/- |
| 4. | Discourses on the Beyond -2 | Rs. 50/- |
| 5. | Discourses on the Beyond -3 | Rs. 50/- |
| 6. | Discourses on the Beyond -4 | Rs. 60/- |
| 7. | Discourses on the Beyond -5 | Rs. 60/- |
| 8. | The way to the imperceptible | Rs. 80/- |
| 9. | The Lights Immortal | Rs. 20/- |
| 10. | Transcendental Bliss | Rs. 70/- |
| 11. | How to Know Thy Real Self-(Vol-1) | Rs. 80/- |
| 12. | How to Know Thy Real Self-(Vol-2) | Rs. 80/- |
| 13. | How to Know Thy Real Self-(Vol-3) | Rs. 110/- |
| 14. | The Dawn of Khalsa Ideals | Rs. 10/- |
| 15. | A Glimpse of His Holiness - Baba ji | Rs. 5/- |
| 16. | Divine Word Contemplation Path', | Rs. 150/- |